੧ੳ ਸਤਿਗੁਰ ਪ੍ਰਸਾਦਿ ।।

# ਆਤਮ ਹੁਲਾਰੇ

## ਸ੍ਰੀ ਈਸ਼੍ਵਰ ਕਿਸ਼ਨ ਹਰੀ ਆਤਮ ਉਪਦੇਸ਼




ਸੰਤ ਬਾਬਾ ਕਰਮ ਸਿੰਘ ਜੀ, (ਰਾੜਾ ਸਾਹਿਬ ਵਾਲੇ)

(ਰਹਾਇਸ਼) ਗੁਰਦੁਆਰਾ ਕਿਸ਼ਨਪੁਰਾ ਸਿੱਧਸਰ (ਭੀਖੀ)

ਜ਼ਿਲਾ ਲੁਧਿਆਣਾ

ੴ ਸਤਿਗੁਰ ਪ੍ਰਸਾਦਿ ॥

# ਆਤਮ ਹੁਲਾਰੇ

## ਸ੍ਰੀ ਈਸ਼੍ਵਰ ਕਿਸ਼ਨ ਹਰੀ
## ਆਤਮ ਉਪਦੇਸ਼

ਲੇਖਕ ਤੇ ਪ੍ਰਕਾਸ਼ਕ
ਸੰਤ ਬਾਬਾ ਕਰਮ ਸਿੰਘ ਜੀ, (ਰਾੜਾ ਸਾਹਿਬ ਵਾਲੇ)
(ਰਹਾਇਸ਼) ਗੁਰਦੁਆਰਾ ਕਿਸ਼ਨਪੁਰਾ ਸਿੱਧਸਰ (ਭੀਖੀ)
ਜ਼ਿਲਾ ਲੁਧਿਆਣਾ
ਫੋਨ :- 01622-73064

ੴ ਸਤਿਗੁਰ ਪ੍ਰਸਾਦਿ
ਸ੍ਰੀ ਵਾਹਿਗੁਰੂ ਜੀ ਕੀ ਫਤਹਿ

# ਭੂਮਿਕਾ

*ਗ੍ਰੰਥ ਲਿਖਣ ਦਾ ਕਾਰਣ :–*

ਸ੍ਰੀ ਸੰਤ ਜੀ ਮਹਾਰਾਜ ਰਾੜਾ ਸਾਹਿਬ ਵਾਲੇ ਸੰਤ ਬਾਬਾ ਈਸ਼ਰ ਸਿੰਘ ਜੀ ਦੇਸ਼ ਵਿੱਚ ਹੁੰਦੇ ਜਾਂ ਪ੍ਰਦੇਸ਼ ਵਿੱਚ ਅੱਠਾਂ ਪਹਿਰਾਂ ਦੇ ਵਿੱਚ ਇਕ ਘੰਟਾ, ਸੰਗਤ ਨੂੰ ਖੁੱਲ੍ਹੇ ਦਰਸ਼ਨ ਤੇ ਬਚਨ ਬਿਲਾਸ ਵਾਸਤੇ ਰੱਖਿਆ ਹੋਇਆ ਸੀ। ਜੋ ਵੀ ਕਿਸੇ ਨੇ ਭਜਨ ਪਾਠ ਜਾਂ ਸਿਮਰਨ ਦੀ ਜੁਗਤੀ ਪੁਛਣੀ ਹੁੰਦੀ ਤਾਂ ਇਸੇ ਟਾਇਮ ਹੀ ਮਹਾਂ ਪੁਰਖ ਦੱਸਿਆ ਕਰਦੇ ਸਨ। ਮੌਸਮ ਅਨੁਸਾਰ ਸਿਆਲ ਦੇ ਮਹੀਨੇ 10 ਤੋਂ 11 ਤੱਕ। ਅਤੇ ਗਰਮੀ ਦੇ ਮਹੀਨੇ 9 ਤੋਂ 10 ਵੱਜੇ ਤੱਕ ਟਾਇਮ ਰੱਖਿਆ ਹੋਇਆ ਸੀ। ਜੇਕਰ ਸਿਆਲ ਦੀ ਰੁੱਤ ਹੁੰਦੀ ਤਾਂ ਪਿੰਡਾਂ ਵਿੱਚ ਦਿਨ ਦੇ ਦੀਵਾਨ ਹੁੰਦੇ, ਜੇਕਰ ਗਰਮੀ ਦੀ ਰੁੱਤ ਹੁੰਦੀ ਤਾਂ ਸ਼ਹਿਰਾਂ ਵਿੱਚ ਰਾਤ ਦੇ ਦੀਵਾਨ ਹੁੰਦੇ ਸਨ।

ਬਾਕੀ ਸਾਰਾ ਸਮਾਂ ਮਹਾਂ ਪੁਰਖ ਅੰਦਰ ਹੀ ਰਿਹਾ ਕਰਦੇ ਸਨ। ਮਹਾਂ ਪੁਰਖਾਂ ਨੇ ਅੱਠਾਂ ਪਹਿਰਾਂ ਦੇ ਸਾਰੇ ਘੰਟੇ ਵੰਡੇ ਹੋਏ ਸਨ। ਕਿਸ ਟਾਇਮ ਇਸ਼ਨਾਨ ਕਰਨਾ ਕਿਸ ਟਾਇਮ ਪ੍ਰਸ਼ਾਦਾ ਛਕਣਾ, ਕਿਸ ਟਾਇਮ ਟਹਿਲਣਾ, ਇਤ ਆਦਿਕ ਸਾਰਾ ਟਾਇਮ ਵੰਡਿਆ ਹੋਇਆ ਸੀ। ਮਹਾਂ ਪੁਰਖ ਟਾਇਮ ਦੇ ਇਤਨੇ ਪੱਕੇ ਸਨ, ਜਦੋਂ ਦੀਵਾਨਾਂ ਤੇ ਪਿੰਡਾਂ ਵਿੱਚ ਦੀ ਜਾਂਦੇ ਸੀ ਤਾਂ ਸੰਗਤ ਨੇ ਆਪਣੀਆਂ ਘੜੀਆਂ ਦੇ ਟਾਈਮ ਮਿਲਾਉਣੇ। ਦੀਵਾਨ ਤੋਂ ਇਕ ਮਿੰਟ ਵੀ ਲੇਟ ਨਹੀਂ ਸੀ ਹੁੰਦੇ। ਪੂਰੇ ਟਾਇਮ ਤੇ ਪਹੁੰਚਦੇ ਸਨ। ਇਸੇ ਤਰ੍ਹਾਂ ਕੁਰਸੀ ਦਾ ਪੱਕਾ ਟਾਇਮ ਮਿਥਿਆ ਹੋਇਆ ਸੀ। ਕੁਰਸੀ ਤੇ ਆਉਣ ਤੋਂ ਪਹਿਲਾਂ ਹੀ ਸੰਗਤਾਂ ਇਕੱਠੀਆਂ ਹੋ ਜਾਂਦੀਆਂ ਸਨ। ਮਹਾਂ ਪੁਰਖ ਪੂਰੇ ਟਾਇਮ ਤੇ ਕੁਰਸੀ ਤੇ ਆ ਜਾਂਦੇ ਸਨ। ਕੁਰਸੀ ਤੇ ਚੰਗੇ ਚੰਗੇ ਸਿਆਣੇ ਵਿਦਵਾਨ, ਮਹਾਂ ਪੁਰਖ, ਪਹੁੰਚਿਆ ਕਰਦੇ ਸਨ। ਜੋ ਮਹਾਂ ਪੁਰਖਾਂ

ਦੇ ਬਚਨ ਸੁਣਦੇ । ਲੋਕਾਂ ਦਾ ਖਿਆਲ ਸੀ, ਜਿਹੜੇ ਡੂੰਘੇ ਬਚਨ ਮਹਾਂ ਪੁਰਖ ਕੁਰਸੀ ਤੇ ਸੁਣਾਉਂਦੇ ਹਨ, ਉਹ ਬਚਨ ਆਮ ਦੀਵਾਨਾਂ ਵਿੱਚ ਨਹੀਂ ਕਰਦੇ ।

ਇਸੇ ਕਰਕੇ ਹੀ ਸੰਗਤਾਂ, ਮਹਾਂ ਪੁਰਖਾਂ ਦੇ ਅੰਮ੍ਰਿਤ ਬਚਨ ਸੁਣਨ ਵਾਸਤੇ, ਆਪਣੇ ਕੰਮ ਕਾਰ ਨੂੰ ਛੱਡ ਕੇ ਭੱਜੀਆਂ ਆਉਂਦੀਆਂ ਸਨ । ਜਦੋ ਮਹਾਂ ਪੁਰਖ ਕੁਰਸੀ ਤੇ ਆ ਕੇ ਬੈਠ ਜਾਂਦੇ ਤਾਂ ਸਾਰੀਆਂ ਸੰਗਤਾਂ ਵਾਰੀ ਵਾਰੀ ਨਮਸ਼ਕਾਰ ਕਰਕੇ ਆਪੋ ਆਪਣੀ ਜਗਾ ਬੈਠ ਜਾਂਦੀਆਂ ਸਨ । ਤਾਂ ਮਹਾਂ ਪੁਰਖ ਸਾਰੀ ਸੰਗਤ ਤੇ ਅੰਮ੍ਰਿਤ ਭਰੀ ਨਿਗ੍ਹਾ ਪਾਉਂਦੇ ਤੇ ਬਚਨ ਕਰਦੇ ਕੋਈ ਪ੍ਰੇਮੀ ਡੱਗਾ ਲਾਓ। ਜਿਸ ਤਰ੍ਹਾਂ ਢੋਲ ਡੱਗੇ ਬਿਨਾਂ ਅਵਾਜ ਨਹੀਂ ਕੱਢਦਾ, ਉਸੇ ਤਰ੍ਹਾਂ ਮਹਾਂ ਪੁਰਖ ਵੀ ਬੇਨਤੀ ਕੀਤੇ ਬਿਨਾਂ ਬਚਨ ਨਹੀਂ ਕਰਦੇ । ਤਾਂ ਉਸ ਸਮੇਂ ਕਿਸੇ ਨ ਕਿਸੇ ਪ੍ਰੇਮੀ ਨੇ ਹੱਥ ਜੋੜਕੇ ਕੰਬਦਿਆਂ ਕੰਬਦਿਆਂ ਕੋਈ ਨ ਕੋਈ ਗੁਰਬਾਣੀ ਦੀ ਪੰਗਤੀ ਜਾਂ ਇਤਹਾਸ ਵਿੱਚੋਂ ਕੋਈ ਪੰਗਤੀ ਪੜ੍ਹ ਦੇਣੀ । ਤਾਂ ਮਹਾਂ ਪੁਰਖ ਉਸੇ ਪੰਗਤੀ ਤੇ ਵਿਚਾਰ ਕਰਦਿਆਂ ਹੋਇਆਂ ਇਕ ਘੰਟਾ ਅੰਮ੍ਰਿਤ ਦੀ ਵਾਰਸ਼ ਕਰਦੇ ਸਨ।

ਆਪ ਜੀ ਨੇ 50 ਸਾਲ ਲਗਾਤਾਰ ਗੁਰਬਾਣੀ, ਗੁਰਮਤਿ ਦਾ ਪ੍ਰਚਾਰ ਕੀਤਾ । ਵੱਡੇ ਵੱਡੇ ਸ਼ਰਾਬੀ, ਵੇਕਾਰੀ, ਚਾਲ ਚਲਣ ਤੋਂ ਗਿਰੇ ਹੋਏ, ਰਾਕਸ਼ਾਂ ਵਰਗੇ ਲੋਗ ਆਪਣੇ ਅੰਮ੍ਰਿਤ ਬਚਨਾਂ ਦੇ ਨਾਲ ਉਨ੍ਹਾਂ ਨੂੰ ਦੇਵਤਾ ਬਣਾ ਦਿੱਤਾ ।

ਜੋ ਅੱਜ ਆਪਣੀਆਂ ਹੱਡ ਬੀਤੀਆਂ ਗੱਲਾਂ ਸੁਣਾਉਂਦੇ ਹਨ । ਕੋਈ ਕਹਿੰਦਾ ਹੈ ਮੈਂ ਇਤਨੀ ਸ਼ਰਾਬ ਪੀ ਜਾਂਦਾ ਸੀ, ਕੋਈ ਕਹਿੰਦਾ ਮੈਂ ਇਤਨੀਆਂ ਬੋਤਲਾਂ ਪੀਂਦਾ ਸੀ । ਸਾਡਾ ਘਰ ਨਰਕ ਬਣਿਆ ਹੋਇਆ ਸੀ । ਦਿਨ ਰਾਤ ਘਰ ਵਿੱਚ ਲੜਾਈ ਝਗੜਾ ਰਹਿੰਦਾ ਸੀ । ਅੱਜ ਰਾੜੇ ਵਾਲੇ ਮਹਾਂਪੁਰਖਾਂ ਦੀ ਕ੍ਰਿਪਾ ਦਾ ਸਦਕਾ, ਘਰ ਬੈਕੁੰਠ ਬਣਿਆ ਹੋਇਆ ਹੈ । ਸਾਰਾ ਪ੍ਰੀਵਾਰ ਅੰਮ੍ਰਿਤ ਧਾਰੀ ਹੋ ਕੇ ਸਵੇਰੇ ਇਸ਼ਨਾਨ ਕਰਨਾ ਤੇ ਬਾਣੀ ਦਾ ਪਾਠ ਕਰਨਾ । ਛੇ ਮਾਲਾ ਰੋਜਾਨਾ ਮੂਲ ਮੰਤ੍ਰ ਦੀਆਂ ਕਰਨੀਆਂ । ਦਿਨੇ ਕੰਮ ਕਾਰ ਕਰਦਿਆਂ ਸਾਰਾ ਦਿਨ ਵਾਹਿਗੁਰੂ ਦਾ ਜਾਪ ਕਰਨਾ । ਇਹ ਸਭ ਮਹਾਂ ਪੁਰਖਾਂ ਦੀ ਹੀ ਕ੍ਰਿਪਾ ਹੈ । ਆਪ ਜੀ ਨੇ ਭਿਆਨਕ ਕਲਜੁਗ ਦੇ ਸਮੇਂ ਵਿੱਚ, ਗੁਰੂ ਨਾਨਕ ਦੀ ਬਾਣੀ ਦਾ ਪ੍ਰਚਾਰ ਕਰਕੇ ਕਲਜੁਗ ਤੋਂ ਸਤਿਜੁਗ ਵਰਤਾ ਦਿੱਤਾ । ਸਾਢੇ ਸੱਤ ਲੱਖ ਪ੍ਰਾਣੀਆਂ ਨੂੰ ਆਪ ਜੀ ਨੇ ਖੰਡੇ

ਬਾਟੇ ਦਾ ਅੰਮ੍ਰਿਤ ਛਕਾ ਕੇ ਗੁਰੂ ਘਰ ਨਾਲ ਜੋੜਿਆ । ਆਪ ਜੀ ਤੋਂ ਹਿਦੂੰ ਮੁਸਲਮਾਨ, ਈਸਾਈ, ਮਨ ਦੇ ਸੰਸੇ ਦੂਰ ਕਰਦੇ, ਅਰ ਭਜਨ ਪਾਠ ਦੀ ਜੁਗਤੀ ਪੁੱਛਦੇ । ਆਪ ਜੀ ਦਾ ਪਵਿਤ੍ਰ ਉਪਦੇਸ਼ ਸਿੱਖ, ਹਿੰਦੂ, ਮੁਸਲਮਾਨ ਸਭ ਵਾਸਤੇ ਸਾਂਝਾ ਸੀ । ਇਸ ਤਰ੍ਹਾਂ ਆਪ ਜੀ ਨੇ ਸਾਰੀ ਜਿੰਦਗੀ ਪ੍ਰਚਾਰ ਕਰਦਿਆਂ ਹੋਇਆ, ਸੂਰਜ ਵਾਂਗੂੰ ਗਿਆਨ ਦਾ ਪ੍ਰਕਾਸ਼ ਦਿੰਦਿਆ ਹੋਇਆਂ ਪੱਛਮ ਵਿੱਚ ਜਾ ਕੇ ਇੰਗਲੈਂਡ ਦੀ ਧਰਤੀ ਬੁਲਵਰ ਹੈਂਮਟਨ ਸਹਿਰ 26 ਅਗਸਤ 1975 ਵਿੱਚ ਸਰਦਾਰ ਸੁਦਾਗਰ ਸਿੰਘ ਜੀ ਦੇ ਘਰ ਵਿੱਚ ਦਿਨ ਦੇ 9 ਬਜੇ ਆਪ ਜੀ ਜੋਤੀ ਜੋਤ ਸਮਾ ਗਏ । ਯਥਾ ਕਥਨ ਕੀਤਾ ਹੈ ।

*ਸੂਰਜ ਕਿਰਣਿ ਮਿਲੇ, ਜਲ ਕਾ ਜਲੁ ਹੂਆ ਰਾਮ ॥*

*ਜੋਤੀ ਜੋਤਿ ਰਲੀ, ਸੰਪੂਰਨ ਥੀਆ ਰਾਮ ॥*

ਸ੍ਰੀ ਮੁਖ ਵਾਕ ॥ ੮੪੬॥

ਜਥਾ, ਜਿਵੇ ਕਿਸੇ ਹੋਰ ਮਹਾਂ ਪੁਰਖ ਨੇ ਕਥਨ ਕੀਤਾ ਹੈ ।

*ਸੰਤ ਭਗਤ ਖੁਰਸ਼ੀਦ ਹੋਤੇ ਹੈ ॥ ਐਧਰੋਂ ਚੜ੍ਹ ਜਾਤੇ ਹੈਂ ॥*

*ਇਧਰ ਛਿੱਪ ਜਾਤੇ ਹੈ ॥ ਖੁਰਸ਼ੀਦ ਨਾਮ ਹੈ ਸੂਰਜ ਦਾ ॥*

ਜਿਵੇਂ ਸੂਰਜ ਪੂਰਬ ਵਿੱਚੋਂ ਚੜ੍ਹ ਕੇ ਪੱਛਮ ਵਿੱਚ ਜਾ ਛਿੱਪਦਾ ਹੈ । ਇਸੇ ਤਰ੍ਹਾਂ ਹੀ ਮਹਾਂ ਪੁਰਖ ਪੂਰਬ ਵਿੱਚ ਪ੍ਰਗਟ ਹੋ ਕੇ ਗਿਆਨ ਦਾ ਪ੍ਰਕਾਸ਼ ਰੌਸ਼ਨੀ ਦਿੰਦੇ ਹੋਏ ਪੱਛਮ ਵਿੱਚ ਜਾ ਸਮਾਏ । ਇਸ ਤੋਂ ਬਾਅਦ ਮਹਾਂ ਪੁਰਖਾਂ ਨੇ ਆਪਣੀ ਦਾਤ ਜੋਤਿ, ਸੰਤ ਬਾਬਾ ਕਿਸ਼ਨ ਸਿੰਘ ਜੀ ਮਹਾਰਾਜ ਵਿੱਚ ਰੱਖ ਦਿੱਤੀ । ਜਿਵੇਂ ਦੀਵੇਂ ਤੋ ਦੂਸਰਾ ਦੀਵਾ ਜਗ ਕੇ ਉਹੋ ਜਿਹਾ ਹੀ ਪ੍ਰਕਾਸ਼ ਕਰਦਾ ਹੈ । ਜਥਾ ਗੁਰੂ ਵਾਕ ਹੈ ।

*ਜੋਤਿ ਓਹਾ ਜੁਗਤਿ ਸਾਇ, ਸਹਿ ਕਾਇਆਂ ਫੇਰਿ ਪਲਟੀਐ ॥*

ਸਤਾ ਬਲਵੰਡ ਵਾਰ ਰਾਮਕਲੀ ॥ ੯੬੬॥

ਜਿਵੇਂ ਰਾਜਾ ਪਹਿਲੀ ਪੁਸ਼ਾਕ ਲਾਹ ਕੇ ਦੂਸਰੀ ਪੁਸ਼ਾਕ ਪਾ ਲੈਂਦਾ ਹੈ, ਇਸੇ ਤਰ੍ਹਾਂ ਹੀ ਮਹਾਪੁਰਖਾਂ ਨੇ ਆਪਣਾ ਪਹਿਲਾ ਚੋਲਾ ਲਾਹ ਕੇ ਦੂਸਰਾ ਚੋਲਾ ਸੰਤ ਬਾਬਾ ਕਿਸ਼ਨ ਸਿੰਘ ਜੀ ਦੇ ਰੂਪ ਵਿੱਚ ਧਾਰਨ ਕਰ ਲਿਆ ।

ਆਪ ਜੀ ਨੇ 75 ਸਾਲ ਦੀ ਆਯੂ ਵਿੱਚ ਲੱਕ ਬੰਨ੍ਹ ਕੇ ਸੰਗਤ ਦੀ ਸੇਵਾ ਚੁੱਕੀ। ਨਾਲ ਡੇਰੇ ਦੀ ਸੰਭਾਲ, ਸਕੂਲ, ਕਾਲਜ, ਹਸਪਤਾਲ, ਦਿਨ ਰਾਤ ਲੰਗਰ ਚਲਾਉਣਾ, ਇਹ ਤਾਂ ਆਪ ਜੀ ਪਹਿਲੇ ਹੀ ਕਰਦੇ ਆ ਰਹੇ ਸਨ। ਦੂਸਰੀ ਸੇਵਾ ਵੱਡੇ ਮਹਾਂਪੁਰਖਾਂ ਵਾਲੀ ਗੁਰਬਾਣੀ ਦਾ ਪ੍ਰਚਾਰ ਤੇ ਅੰਮ੍ਰਿਤ ਛਕਾਉਣਾ, ਉਸੇ ਤਰ੍ਹਾਂ ਹੀ ਪਿੰਡਾ ਦੇ ਵਿੱਚ ਜੱਥੇ ਨੂੰ ਨਾਲ ਲੈ ਕੇ ਦੀਵਾਨ ਸਜਾਉਂਦੇ ਤੇ ਹਰ ਪੰਡਾਲ ਤੇ ਆਖਰੀ ਦਿਨ ਅੰਮ੍ਰਿਤ ਦੀ ਦਾਤ ਛਕਾਉਂਦੇ। ਜਿਹੜਾ ਜ਼ਿਹੜਾ ਟਾਇਮ ਵੱਡੇ ਮਹਾਂਪੁਰਖਾਂ ਨੇ ਬਾਹਰਲੇ ਸੂਬਿਆਂ ਵਿੱਚ ਵੰਡਿਆ ਹੋਇਆ ਸੀ, ਉਸੇ ਤਰ੍ਹਾਂ ਹੀ ਹਰ ਸਾਲ ਉਥੇ ਪੰਹੁਚ ਕੇ ਕੀਰਤਨ ਕਰਦੇ ਤੇ ਅੰਮ੍ਰਿਤ ਬਚਨ ਸੁਣਾਉਂਦੇ।

ਜਿਵੇਂ : ਇਕ ਮਹੀਨਾ ਦਿੱਲੀ ਵਿੱਚ, ਦੋ ਮਹੀਨੇ ਯੂ. ਪੀ. ਵਿੱਚ, ਹਾਪੜ, ਮੇਰਟ ਮੁੱਜ਼ਫ਼ਰ ਨਗਰ, ਮੁਰਾਦਾਬਾਦ, ਗਾਜੀਆਬਾਦ, ਫਰੀਦਾਂਬਾਦ ਤੇ ਦੇਹਰਾਦੂਨ ਤੇ ਹਰ ਸਾਲ ਮਹਾਂਪੁਰਖ ਕਲਕੱਤੇ ਜਾਂਦੇ। ਇਕ ਮਹੀਨਾ ਉਥੇ ਸ਼ਬਦਿ ਕੀਰਤਨ ਦੀ ਵਾਰਸ਼ ਕਰਦੇ। ਰਾਤ ਨੂੰ ਦੀਵਾਨ ਖਾਲਸਾ ਹਾਈ ਸਕੂਲ ਵਿੱਚ ਲਗਦਾ। ਮਹਾਂਪੁਰਖਾਂ ਦੀ ਰਹਾਇਸ਼ ਕੈਪਾ ਕੋਲਾ ਵਾਲਿਆਂ ਦੀ ਕੰਪਨੀ ਦੇ ਮਨੇਜਰ ਦੀ ਕੋਠੀ ਹੁੰਦੀ। ਬਾਕੀ ਜਥੇ ਵਾਲੇ ਕਿਸੇ ਹੋਰ ਪ੍ਰੇਮੀ ਦੇ ਘਰ ਰਹਾਇਸ਼ ਰੱਖਦੇ। ਵੱਡੇ ਮਹਾਂਪੁਰਖਾਂ ਵਾਂਗ ਹੀ ਆਪ ਜੀ ਹਰ ਰੋਜ 9 ਤੋਂ 10 ਵੱਜੇ ਤੱਕ ਸੰਗਤਾਂ ਨੂੰ ਅੰਮ੍ਰਿਤ ਬਚਨ ਸੁਣਾਉਂਦੇ, ਤੇ ਜਿਹੜੇ ਪ੍ਰੇਮੀ ਇੱਛਾ ਲੈ ਕੇ ਆਉਂਦੇ, ਬੀਮਾਰੀ ਦੇ ਗੱਰਸੇ ਹੋਏ ਜਾਂ ਪੁਤ੍ਰ ਦੀ ਇੱਛਾ ਲੈ ਕੇ ਬੇਨਤੀ ਕਰਦੇ। ਮਹਾਂਪੁਰਖ ਸਭ ਨੂੰ ਹੀ ਇਹੋ ਕਹਿੰਦੇ ਪਹਿਲੇ ਘਰ ਵਿਚੋਂ ਸ਼ਰਾਬ, ਮੀਟ, ਆਂਡਾ ਤੰਬਾਕੂ ਕੱਢੋ, ਤੇ ਅੰਮ੍ਰਿਤ ਛੱਕੋ। ਗੁਰੂ ਵਾਲੇ ਬਣ ਕੇ ਸੇਵਾ ਕਰੋ ਤਾਂ ਗੁਰੂ ਨਾਨਕ ਕ੍ਰਿਪਾ ਕਰੇਗਾ। ਜਿਹੜਾ ਵੀ ਦੱਸੇ ਅਨੁਸਾਰ ਸੇਵਾ ਕਰਦਾ, ਉਨਾਂ ਪ੍ਰੇਮੀਆਂ ਦੇ ਹੀ ਕੈਂਸਰ ਆਦਿਕ ਬੀਮਾਰੀਆਂ ਦੇ ਦੁੱਖ ਦੂਰ ਹੋਏ।

ਬਾਕੀ ਜਿਨ੍ਹਾਂ ਘਰਾ ਵਿੱਚ ਸ਼ਾਦੀ ਤੋਂ ਬਾਅਦ 20 – 20 ਸਾਲ ਬੱਚਾ ਨਹੀਂ ਸੀ ਹੋਇਆ, ਮਹਾਂਪੁਰਖਾਂ ਦੀ ਕ੍ਰਿਪਾ ਕਰਕੇ ਉਨ੍ਹਾਂ ਘਰਾਂ ਵਿੱਚ ਵੀ ਗੁਰੂ ਨੇ ਦਾਤਾਂ ਬਖਸ਼ੀਆਂ। ਪੰਜ–ਪੰਜ, ਸੱਤ–ਸੱਤ ਲੜਕੀਆਂ ਤੋਂ ਬਾਅਦ ਮਹਾਂਪੁਰਖਾਂ ਦੇ ਬਚਨ ਕਰਨ ਤੇ ਲੜਕੇ ਹੋਏ। ਇਸ ਤਰ੍ਹਾਂ ਆਪ ਜੀ ਗੁਰੂ ਦੇ ਭੰਡਰਿਆਂ ਵਿੱਚੋ ਸਗਤਾਂ ਨੂੰ ਦਾਤਾਂ ਬਖਸ਼ਿਸ਼ ਕਰਦੇ

ਜਥਾ :-

*ਭਰੇ ਭੰਡਾਰ ਦਾਤਾਰ ਹੈ, ਸਾਧ ਸੰਗਤਿ ਦਾ ਦੇਹ ਦਿਵਾਇਆ ।*
*ਕਰਣ ਕਾਰਣ ਸਮ੍ਰਥ ਹੈ, ਸਾਧ ਸੰਗਤਿ ਦਾ ਕਰੇ ਕਰਾਇਆ ।*

ਭਾਈ ਗੁਰਦਾਸ ਜੀ ।

ਇਉਂ ਮਹਾਂਪੁਰਖ ਸੰਗਤਾਂ ਦੇ ਭੰਡਾਰੇ ਭਰਦੇ । ਵੱਡੇ ਮਹਾਂਪੁਰਖ ਦੋ ਸਾਲ ਇੰਗਲੈਂਡ ਵਿੱਚ ਗਏ । ਇੰਗਲੈਡ ਦੇ ਸਿੱਖਾਂ ਦੀ ਕਾਇਆਂ ਕਲਪ ਕੀਤੀ । ਸੌ ਦੇ ਵਿੱਚੋਂ ਇੱਕ ਸਿੱਖ ਦਾੜੀ ਕੇਸ ਤੇ ਦਸਤਾਰ ਵਾਲਾ ਮਿਲਦਾ, ਉਹ ਵੀ ਉਹੋ ਸਨ ਜੋ ਰਾੜੇ ਵਾਲੇ ਮਹਾਂਪੁਰਖਾਂ ਦੀ ਕ੍ਰਿਪਾ ਕਰਕੇ ਅਫਰੀਕਾ ਵਿੱਚ ਅੰਮ੍ਰਿਤ ਛੱਕ ਕੇ ਗੁਰੂ ਕੇ ਸਿੰਘ ਸਜੇ ਸਨ । ਕਿਉਂਕਿ ਅਫਰੀਕਾ ਵਿੱਚ ਮਹਾਂ ਪੁਰਖ 1950 ਵਿੱਚ ਗਏ ਸਨ । ਇਥੇ ਇੱਕ ਸਾਲ ਰਹਿ ਕੇ ਗੁਰਮਤਿ ਦਾ ਪ੍ਰਚਾਰ ਕੀਤਾ । ਵੱਡੇ-ਵੱਡੇ ਸ਼ਰਾਬੀ, ਕਬਾਬੀ, ਰਾਕਸ਼ਾਂ ਵਰਗੇ ਲੋਕ ਮਹਾਂਪੁਰਖਾਂ ਨੇ ਸਿੰਘ ਸਜਾਏ । ਜਦੋਂ ਮਹਾਂਪੁਰਖ 1974 ਵਿੱਚ ਇੰਗਲੈਂਡ ਵਿੱਚ ਗਏ, ਤਾਂ ਉਹ ਪ੍ਰੇਮੀ ਆਪਣੇ ਜੀਵਨ ਦਾ ਹਾਲ ਦੱਸਿਆ ਕਰਦੇ ਸਨ ।

ਇੰਗਲੈਂਡ ਵਿੱਚ ਲਾਈ ਹੋਈ ਗੁਰਸਿੱਖੀ ਦੀ ਫੁਲਵਾੜੀ ਨੂੰ ਹਰੀ ਭਰੀ ਰੱਖਣ ਵਾਸਤੇ ਛੋਟੇ ਮਹਾਂਪੁਰਖਾਂ ਨੇ ਵੀ 1976 ਤੋਂ ਹਰ ਸਾਲ ਇਕ ਮਹੀਨਾ ਇੰਗਲੈਂਡ ਦੀ ਸੰਗਤ ਨੂੰ ਦਿੱਤਾ । ਇਥੇ ਵੀ ਪੰਜਾਬ ਦੀ ਧਰਤੀ ਵਾਂਗੂ ਗੁਰਬਾਣੀ ਦੇ ਕੀਰਤਨ ਦੀ ਲਹਿਰ ਚਲਾਈ । ਜਿਨ੍ਹਾਂ ਇਲਾਕਿਆਂ, ਸ਼ਹਿਰਾਂ ਵਿੱਚ ਵੱਡੇ ਮਹਾਂਪੁਰਖ ਨਹੀਂ ਪਹੁੰਚ ਸਕੇ ਸਨ, ਆਪ ਜੀ ਉਥੇ ਵੀ ਪਹੁੰਚੇ । ਸਾਰੀਆਂ ਸੰਗਤਾਂ ਨੇ ਆਪ ਜੀ ਨੂੰ ਵੱਡੇ ਮਹਾਰਾਜ ਜੀ ਦਾ ਰੂਪ ਹੀ ਨਿਸਚੇ ਕੀਤਾ । ਜਿਨ੍ਹਾਂ ਪ੍ਰੇਮੀਆਂ ਦੇ ਮਨ ਵਿੱਚ ਕੋਈ ਸ਼ੰਕੇ ਸਨ, ਆਪ ਜੀ ਨੇ ਸਾਰੇ ਸ਼ੰਕੇ ਦੂਰ ਕੀਤੇ । ਸੰਗਤਾਂ ਨੂੰ ਪੱਕਾ ਵਿਸ਼ਵਾਸ ਹੋ ਗਿਆ । ਭਾਵੇ ਸਰੀਰ ਦੋ ਸਨ ਪਰ ਜੋਤਿ ਇਕ ਹੀ ਹੈ । ਆਪ ਜੀ ਹਰ ਸਾਲ ਇਕ ਮਹੀਨੇ ਵਾਸਤੇ ਜਾਂਦੇ । ਇਕ ਦਿਨ ਵੀ ਮਹੀਨੇ ਤੋਂ ਜ਼ਿਆਦਾ ਨਹੀਂ ਸੀ ਲਾਉਂਦੇ । ਬਹੁਤ ਸੰਗਤਾਂ ਨੇ ਬੇਨਤੀ ਕਰਨੀ ਕਿ ਵੀਜ਼ਾ ਤਿੰਨ ਮਹੀਨੇ ਦਾ ਲਗਿਆ ਹੋਇਆ ਹੈ । ਆਪ ਜੀ ਕੁਝ ਹੋਰ ਸਮਾਂ ਸੰਗਤਾਂ ਨੂੰ ਬਖਸ਼ੋ । ਤਾਂ ਮਹਾਪੁਰਖ ਬਚਨ ਕਰਦੇ ਕਿ ਅਸੀਂ ਇੱਕ ਮਹੀਨਾ ਹੀ ਸੰਗਤਾਂ ਨੂੰ ਕਹਿ ਕੇ ਆਏ ਹਾਂ । ਜ਼ਿਆਦਾ ਨਹੀਂ ਲਾਉਣਾ । ਇਉਂ ਮਹਾਂਪੁਰਖ 1981 ਤੱਕ ਇੰਗਲੈਂਡ ਵਿੱਚ ਗਏ, ਤੇ ਨਾਲ ਹੀ ਇਕ ਮਹੀਨਾ ਕੈਨੇਡਾ ਦੀਆਂ ਸੰਗਤਾਂ ਨੂੰ ਬਖਸ਼ਿਸ ਕੀਤੀ।

ਅਮਰੀਕਾ ਦੀਆਂ ਸੰਗਤਾਂ ਨੇ ਬਹੁਤ ਬੇਨਤੀ ਕੀਤੀ ਕਿ ਆਪ ਜੀ ਇਕ ਮਹੀਨਾ ਅਮਰੀਕਾ ਦੀ ਸੰਗਤ ਨੂੰ ਬਖਸ਼ੋ । ਤਾਂ ਮਹਾਂਪੁਰਖ ਕਹਿਣ ਲੱਗੇ ਅਸੀਂ ਸਿਰਫ਼ ਦੋ ਮਹੀਨੇ ਦਾ ਟਾਇਮ ਹੀ ਪਿਛੇ ਸੰਗਤ ਤੋ ਲੈ ਕੇ ਆਏ ਹਾਂ । ਦੋ ਮਹੀਨੇ ਦੇ ਅੰਦਰ ਹੀ ਵਾਪਸ ਮੁੜ ਜਾਂਣਾ ਹੈ । ਆਪ ਜੀ ਨੇ ਇਉਂ ਕੈਨੇਡਾ ਤੱਕ ਦੀ ਸੰਗਤ ਨੂੰ ਗੁਰਬਾਣੀ ਦਾ ਪ੍ਰਚਾਰ ਤੇ ਅੰਮ੍ਰਿਤ ਦੀ ਦਾਤ ਬਖਸ਼ੀ । 1981 ਦਾ ਆਪ ਜੀ ਦਾ ਬਾਹਰਲੇ ਦੇਸ਼ਾਂ ਦਾ ਆਖਰੀ ਦੌਰਾ ਸੀ । ਫਿਰ ਆਪ ਜੀ ਦੋ ਤਿੰਨ ਸਾਲ ਦਿੱਲੀ, ਬੰਬਈ, ਕਲਕੱਤੇ ਜਾਂਦੇ ਰਹੇ । ਅੰਮ੍ਰਿਤਸਰ ਦੇ ਰੌਲੇ ਤੋਂ ਬਾਅਦ ਆਪ ਜੀ ਨੇ ਬਾਹਰ ਜਾਣਾ ਛੱਡ ਦਿੱਤਾ । ਕਿਉਂਕਿ ਅੰਮ੍ਰਿਤਸਰ ਦਾ ਹਾਦਸਾ ਸੁਣ ਕੇ ਆਪ ਜੀ ਦੇ ਮਨ ਤੇ ਬਹੁਤ ਗਹਿਰਾ ਅਸਰ ਹੋਇਆ । ਫਿਰ ਸ਼ਰੀਰ ਤੇ ਬੁਖਾਰ ਦਾ ਬਹਾਨਾ ਬਣਾ ਕੇ ਬਿਲਕੁਲ ਚੁੱਪ ਹੋ ਗਏ । ਕਦੇ ਕੋਈ ਪ੍ਰੇਮੀ ਬਾਰ ਬਾਰ ਬੇਨਤੀ ਕਰਦਾ ਤਾਂ ਉਸ ਦੀ ਬੇਨਤੀ ਸੁਣ ਕੇ ਵਾਹਿਗੁਰੂ ਮੰਤ੍ਰ ਦਾ ਜਾਪ ਦੱਸਦੇ । 1990 ਤੱਕ ਆਪ ਜੀ ਇਸੇ ਹੀ ਹਾਲਤ ਵਿੱਚ ਰਹੇ । ਛੇਵੀਂ ਜਾਂ ਸੱਤਵੀਂ ਭੂਮਿਕਾ ਵਿੱਚ ਹੀ ਮਗਨ ਰਹਿੰਦੇ । 1981 ਵਿੱਚ ਜਦ ਮਹਾਂਪੁਰਖ ਕੈਨੇਡਾ ਤੋਂ ਵਾਪਸ ਆਏ । ਵੱਡੇ ਮਹਾਂਪੁਰਖਾਂ ਦੀ ਬਰਸੀ ਨੂੰ । ਤਾਂ ਦਾਸ ਦੇ ਮਨ ਵਿੱਚ ਇਹ ਫੁਰਨਾ ਹੋਇਆ ਜੋ ਵੱਡੇ ਮਹਾਂਪੁਰਖ ਜਾਂ ਛੋਟੇ ਮਹਾਂਪੁਰਖ ਕੁਰਸੀ ਤੇ ਸੰਗਤਾਂ ਨੂੰ ਅੰਮ੍ਰਿਤ ਬਚਨ ਸੁਣਾਇਆ ਕਰਦੇ ਸਨ । ਜਾਂ ਹੋਰ ਕਈ ਪ੍ਰੇਮੀ ਇਕੱਲੇ ਟਾਇਮ ਲੈਕੇ ਬਚਨ ਕਰਦੇ ਤਾਂ ਮਹਾਂਪੁਰਖ ਉਨ੍ਹਾਂ ਦੀਆਂ ਬੇਨਤੀਆਂ ਸੁਣਕੇ ਬਹੁਤ ਹੀ ਡੂੰਘੇ ਗਿਆਨ ਵੀਚਾਰਦੇ ਬਚਨ ਕਰਦੇ । ਪਹਿਲੇ ਆਪ ਜੀ ਆਪਣਾ ਮੁੱਢ ਦਾ ਨਿਤਨੇਮ ਦੱਸਦੇ ਹੁੰਦੇ ਕਿ ਅਸੀਂ ਸਕੂਲ ਜਾਂਦਿਆਂ ਹੀ ਦੋ ਪਾਠ ਸ੍ਰੀ ਸੁਖਮਨੀ ਸਾਹਿਬ ਦੇ ਕਰ ਦਿੰਦੇ ਹੋਰ ਨਿਤਨੇਮ ਤੋਂ ਇਲਾਵਾ । ਜਦ ਰੇਰੂ ਸਾਹਿਬ ਵਾਲੇ ਮਹਾਂਪੁਰਖਾਂ ਦੇ ਚਰਨਾਂ ਵਿੱਚ ਆਏ ਫਿਰ ਹਰ ਰੋਜ ਪੰਜ ਪਾਠ ਸੁਖਮਨੀ ਸਾਹਿਬ ਦੇ ਕਰਦੇ । ਪੱਚੀ ਪਾਠ ਜਪੁਜੀ ਸਾਹਿਬ ਦੇ ਕਰਦੇ । ਇਕ ਪੱਕੀ ਮਾਲਾ 108 ਮਣਕੇ ਦੀ ਮੂਲ ਮੰਤ੍ਰ ਦੀ ਕਰਦੇ । ਜੋ 108 ਵਾਰ ਫੇਰੀ ਜਾਂਦੀ ਹੈ । ਇਤ ਆਦਿਕ ਕਿਸੇ ਇੱਕਲੇ ਪ੍ਰੇਮੀ ਦੇ ਨਾਲ ਹੀ ਇਹ ਬਚਨ ਕਰਦੇ ਸਨ । ਦੂਸਰੇ ਪਰੇਮੀ ਦਾ ਭਜਨ ਵਿੱਚ ਉਤਸ਼ਾਹ ਵਧਾਉਣ ਵਾਸਤੇ । ਹੋਰ ਸਾਧੂ ਮਹਾਤਮਾਂ ਨਾਲ ਜਦੋਂ ਬਚਨ ਕਰਦੇ ਸਨ, ਫੇਰ ਆਪ ਜੀ ਹਰ ਵਕਤ ਜੀਵਨ ਮੁਕਤ ਅਵਸਥਾ ਦੇ ਹੀ ਬਚਨ ਕਰਿਆ ਕਰਦੇ ਸਨ । ਦਾਸ ਦੇ ਮਨ ਵਿੱਚ ਖਿਆਲ ਬਣਿਆ ਕਿ ਉਹ ਜੋ

ਮਹਾਂਪੁਰਖਾਂ ਦੇ ਕੀਤੇ ਹੋਏ ਅੰਮ੍ਰਿਤ ਬਚਨ ਉਨ੍ਹਾਂ ਨੂੰ ਵਿਸਥਾਰ ਨਾਲ ਲਿੱਖ ਕੇ ਸੰਗਤਾਂ ਦੇ ਸਾਹਮਣੇ ਲਿਆਂਦਾ ਜਾਵੇ । ਇਸ ਕਰਕੇ ਇਸ ਗ੍ਰੰਥ ਵਿੱਚ ਸਿਰਫ ਨਿਰੋਲ ਗੁਰਬਾਣੀ ਭਾਈ ਗੁਰਦਾਸ ਦੀਆਂ ਵਾਰਾਂ । ਹੋਰ ਜੋ ਵਿਧਾਂਤ ਦੇ ਗ੍ਰੰਥ ਇਨ੍ਹਾਂ ਵਿੱਚ ਜੋ ਗਿਆਨਵਾਨ ਦੀ ਅਵਸਥਾ ਵਿਦੇਹ ਮੋਖਸ਼ ਸਾਧੂਆਂ ਦੇ ਲੱਛਣ, ਗਿਆਨਵਾਨ ਦੇ ਲੱਛਣ ਇਹ ਜੋ ਲਿਖੇ ਹੋਏ ਹਨ ਸੰਗਤਾਂ ਦੇ ਭਲੇ ਵਾਸਤੇ ਸਾਰੇ ਹੀ ਇੱਕਠੇ ਕੀਤੇ ਗਏ ਹਨ । ਕਿਉਂਕਿ ਮਹਾਂਪੁਰਖਾਂ ਦੇ ਪਵਿੱਤ੍ਰ ਬਚਨ ਹੀ ਇਸ ਜੀਵ ਦਾ ਕਲਿਆਣ ਕਰ ਸਕਦੇ ਹਨ । ਜੈਸੇ ਕਥਨ ਹੈ ।

*ਕਥੜੀਆਂ ਸੰਤਾਹ ਤੇ ਸੁਖਾਊਂ ਪੰਧੀਆ ॥*

*ਲਧੜੀਆਂ ਤਿਨਾਹ ਜਿੰਨਾ ਭਾਗੁ ਮਥਾਹੜੈ ॥*

ਸ੍ਰੀ ਮੁੱਖ ਵਾਕ ॥ ੧੧੦੧॥

ਜਾਂ

*ਫਰੀਦਾ ਰੱਬ ਖਜੂਰੀ ਪੱਕੀਆਂ । ਮਾਖਿਅ ਨਈ ਵਹੰਨ ॥*
*ਜੋ ਜੋ ਵੰਞੈ ਡੀਹੜਾ । ਸੋ ਉਮਰ ਹੱਥ ਪਵੰਨ ॥ ੯੯ ॥*

ਬਾਬਾ ਫਰੀਦ ਜੀ ਕਹਿੰਦੇ ਹਨ । ਰੱਬ ਦੇ ਪਿਆਰੇ ਸਾਧੂ ਮਹਾਤਮਾ, ਇਹ ਰੱਬ ਦੀਆਂ ਪੱਕੀਆਂ ਹੋਈਆਂ ਖਜੂਰਾਂ ਹਨ । ਜਾਂ ਇਉਂ ਸਮਝੋ ਜੋ ਮਹਾਂਪੁਰਖਾਂ ਦੇ ਅੰਮ੍ਰਿਤ ਬਚਨ ਹਨ । ਉਹ ਮਾਨੋ ਸ਼ਹਿਦ ਮਖਿਆਲ ਦੀਆਂ ਨਦੀਆਂ ਹੀ ਹਨ । ਜਿਹੜਾ ਵੀ ਸਮਾਂ, ਦਿਨ, ਘੜੀ, ਪਲ, ਮਹਾਂਪੁਰਖਾਂ ਦੀ ਸੰਗਤ ਵਿੱਚ ਲੰਘਦਾ ਹੈ, ਉਹ ਮਾਨੋ ਉਮਰ ਨੂੰ ਹੱਥ ਪੈ ਰਿਹਾ ਹੈ । ਭਾਵ ਕਿ ਉਹ ਉਮਰ ਸਫਲੀ ਹੈ ਜੋ ਮਹਾਂਪੁਰਖਾਂ ਦੀ ਸੰਗਤ ਵਿੱਚ ਬਚਨ ਸੁਣਦਿਆਂ ਲੰਘਦੀ ਹੈ ।

ਜਥਾ :-

*ਉਮਰ ਓਹਾ ਵਿਦ ਲੇਖੇ ਦੇ,*
*ਜੋ ਯਾਦ ਸਾਂਈ ਦੀ ਵਿੱਚ ਗੁਜ਼ਰੇ ਪਾਉਂਦੀ ਹੈ ਮੁਜਰੇ ॥*

॥ ਭਾਈ ਨੰਦ ਲਾਲ ਜੀ ॥

ਅਥਵਾ :-

*ਬਚਨ ਸਾਧ ਸੁਖ ਪੰਥਾ, ਲਹੰਥਾ ਵਡ ਕਰਮਣਹ ।*

*ਰਹੰਤਾ ਜਨਮ ਮਰਣੇਨ, ਰਮਣੰ ਨਾਨਕ ਹਰਿ ਕੀਰਤਨਹ ।*

॥ ਸ੍ਰੀ ਮੁੱਖ ਵਾਕ ਅੰਗ ॥ ੧੩ ੬੦ ॥

ਗੁਰੂ ਅਰਜਨ ਦੇਵ ਮਹਾਰਾਜ ਜੀ ਗਾਥਾ ਬਾਣੀ ਵਿੱਚ ਕਥਨ ਕਰਦੇ ਹਨ, ਕਿ ਸਾਧੂਆਂ ਦੇ ਅੰਮ੍ਰਿਤ ਬਚਨ ਹੀ ਸੁੱਖਾਂ ਦੇ ਰਸਤੇ ਹਨ । ਪਰ ਲੱਭਦੇ ਹਨ ਉਨ੍ਹਾਂ ਨੂੰ, ਜਿਨ੍ਹਾਂ ਦੇ ਮੱਥੇ ਤ੍ਰੇ ਵੱਡੇ ਭਾਗ ਹਨ । ਕਿਉਂਕਿ ਮਹਾਂਪੁਰਖਾਂ ਦੇ ਬਚਨਾਂ ਤੋਂ ਬਿਨਾਂ ਜੀਵ ਅੰਧੇਰੇ ਵਿੱਚ ਹੀ ਠੋਕਰਾਂ ਖਾਂਦਾਂ ਦੁੱਖੀ ਹੋ ਰਿਹਾ ਹੈ ।

ਜਥਾ :-

*ਢੂੰਢਤ ਡੋਲਹਿ ਅੰਧਗਤਿ, ਅਰ ਚੀਨ੍ਹਤ ਨਾਹੀ ਸੰਤ ॥*

*ਕਹਿ ਨਾਮਾ ਕਿਉ ਪਾਈਐ ਬਿਨੁ ਭਗਤਹੁ ਭਗਵੰਤੁ ॥*

ਪੰਨਾ ੧੩੭੭।

ਭਗਤ ਨਾਮਦੇਵ ਜੀ ਕਹਿੰਦੇ ਹਨ । ਇਹ ਨਿਯਮ ਹੈ ਜਿਨ੍ਹਾਂ ਮਰਜੀ ਜੀਵ ਭੜਕਦਾ ਫਿਰੇ ਪਰ ਰੱਬ ਦੇ ਪਿਆਰਿਆਂ ਤੋਂ ਬਿਨਾਂ ਕਦੇ ਵੀ ਭਗਵਾਨ ਦੀ ਪਰਾਪਤੀ ਨਹੀਂ ਹੋ ਸਕਦੀ । ਜਿਸ ਕਰਕੇ ਇਸ ਪਵਿਤ੍ਰ ਗ੍ਰੰਥ ਵਿੱਚ ਮਹਾਂਪੁਰਖਾਂ ਦੇ ਪਵਿਤ੍ਰ ਅੰਮ੍ਰਿਤ ਬਚਨ ਲਿਖੇ ਹਨ । ਜਥਾ :

*ਅੰਮ੍ਰਿਤ ਬਚਨ ਸਾਧ ਕੀ ਬਾਣੀ ।*

ਜਾਂ

*ਵੇਦ ਵਖਿਆਨ ਕਰਤ ਸਾਧੂ ਜਨ*

*ਭਾਗ ਹੀਨ ਸਮਝਤਿ ਨਹੀ ਖਲਿ ॥*

ਆਓ ਇਨ੍ਹਾਂ ਅੰਮ੍ਰਿਤ ਬਚਨਾਂ ਨੂੰ ਭਾਗਾਂ ਵਾਲੇ ਹੀ ਪੜ੍ਹ ਸੁਣ ਕੇ ਆਪਣੇ ਜੀਵਨ ਦਾ ਲਾਹਾ ਪ੍ਰਾਪਤ ਕਰਨਗੇ । ਪਰ ਭਾਗਾਂ ਤੋ ਹੀਣੇ ਲਾਭ ਨਹੀਂ ਪ੍ਰਾਪਤ ਕਰ ਸਕਦੇ । ਕਿਉਂਕਿ ਉਨ੍ਹਾਂ ਦੀ ਬੁੱਧੀ ਚੰਚਲ ਹੋਣ ਕਰਕੇ ਤਰਕ ਵਤੱਰਕ ਵਿੱਚ

ਜਾਂ ਦੋਸ਼ ਲੱਭਣ ਵਿੱਚ ਹੀ ਲੱਗੀ ਰਹਿੰਦੀ ਹੈ । ਅਸਲ ਤੱਤ ਨੂੰ ਜਾਣ ਕੇ ਆਤਮ ਅਨੰਦ ਨਹੀਂ ਮਾਣ ਸਕਦੇ । ਪਰ ਗੁਰਮੁਖਿ ਆਦਮੀ ਗੁਣ-ਔਗਣੁ ਨਹੀਂ ਦੇਖਦੇ ਸਿਰਫ਼ ਪ੍ਰੇਮ ਪਰਖ ਕੇ ਅਨੰਦ ਮਾਣਦੇ ਹਨ ।

ਜਥਾ

*ਸੁਰਸਰਿ ਨੇਰਾ ਬਕ੍ਰਗਤਿ, ਗੁਣੀ ਨਾ ਔਗਣੁ ਜਾਣ ॥*

*ਸਰਧਾ ਸੋ ਤਹਿ ਬੀਚ ਮੈ, ਕਰਹਿ ਪਾਨ ਸ਼ਨਾਨ ॥*

॥ ਗੁਰੂ ਨਾਨਕ ਪ੍ਰਕਾਸ਼ ॥

ਗੰਗਾ ਦਾ ਪ੍ਰਵਾਹ ਵਿੰਗਾ ਟੇਡਾ ਹੋਕੇ ਚੱਲਦਾ ਹੈ । ਪਰ ਗੁਣੀ ਲੋਕ ਇਹ ਕੋਈ ਔਗਣ ਨਹੀਂ ਜਾਣਦੇ ਸਿਰਫ ਸ਼ਰਧਾ ਨਾਲ ਗੰਗਾ ਦਾ ਜਲ ਪਵਿਤ੍ਰ ਜਾਣ ਕੇ ਪੀਂਦੇ ਤੇ ਇਸ਼ਨਾਨ ਕਰਦੇ ਹਨ । ਇਸੇ ਤਰ੍ਹਾਂ ਹੀ ਮਹਾਂਪੁਰਖਾਂ ਦੇ ਅੰਮ੍ਰਿਤ ਬਚਨ ਕੋਈ ਬੁੱਧੀ ਦੀ ਚਤੁਰਾਈ ਵਿੱਚੋਂ ਨਹੀਂ ਨਿਕਲੇ ਹੁੰਦੇ । ਸਿਰਫ ਉਨ੍ਹਾਂ ਦਾ ਅੰਦਰ ਦਾ ਬਲਵਲਾ ਹੀ ਹੋਇਆ ਕਰਦਾ ਹੈ । ਜੋ ਬਾਣੀ ਦਾ ਰੂਪ ਧਾਰਨ ਕਰ ਲੈਂਦਾ ਹੈ । ਸਿਆਣੇ ਜਗਿਆਸੂ ਇਨ੍ਹਾਂ ਮਹਾਂਪੁਰਖਾਂ ਦੇ ਅੰਮ੍ਰਿਤ ਬਚਨਾਂ ਨੂੰ ਹਿਰਦੇ ਵਿੱਚ ਵਸਾ ਕੇ ਆਪਣਾ ਜਨਮ ਸਫਲਾ ਕਰਦੇ ਹਨ ।

(ਇਤੀ) ਸਮਾਪਤੰ ॥

ਭੁੱਲ ਤੇ ਖਿਮਾ ਸੰਗਤ ਦਾ ਦਾਸ ਸੰਤ ਬਾਬਾ ਕਰਮ ਸਿੰਘ ਰਾੜੇ ਵਾਲੇ ।
*ਅੱਜ ਕੱਲ ਰਹਾਇਸ਼ :-* ਗੁਰਦੁਆਰਾ ਕਿਸ਼ਨ ਪੁਰਾ ਸਿੱਧ ਸਰ ਭੀਖੀ । ਜੋ ਰਾੜਾ ਸਾਹਿਬ ਤੋਂ ਦੋ ਕਿਲੋ ਮੀਟਰ ਦੀ ਦੂਰੀ ਤੇ ਮਲੌਦ ਵਾਲੇ ਸੂਏ ਦੇ ਨਾਲ ਇਹ ਜਗ੍ਹਾ ਹੈ ।

# ਸੂਚਨਾ

ਪਿਆਰੇ ਪਾਠਕ ਜਨੋ ਇਹ ਜੋ ਆਤਮ ਹੁਲਾਰੇ ਨਾਮ ਦਾ ਪਵਿਤ੍ਰ ਗ੍ਰੰਥ ਹੈ। ਇਹ ਅਭਿਆਸੀ ਪੁਰਖਾਂ ਵਾਸਤੇ ਅਮੋਲਕ ਧਨ ਦਾ ਖਜਾਨਾ ਹੈ । ਅਭਿਆਸੀ ਪੁਰਖਾਂ ਨੂੰ ਅਭਿਆਸ ਕਰਦਿਆਂ ਹੋਇਆ, ਜੋ ਵਿਘਨ ਆਉਂਦੇ ਹਨ । ਉਨ੍ਹਾਂ ਨੂੰ ਵਿਸਥਾਰ ਨਾਲ ਖੋਲ ਕੇ ਲਿਖਿਆ ਗਿਆ ਹੈ । ਇਸਦੇ ਵਿੱਚ ਵੇਦ ਸਾਸ਼ਤ੍ਰ ਹੋਰ ਸਾਰੇ ਹੀ ਧਾਰਮਿਕ ਗ੍ਰੰਥਾਂ ਦਾ ਨਿਚੋੜ ਤੱਤ ਕੱਢਿਆ ਗਿਆ ਹੈ । ਇਸ ਨੂੰ ਪੜ੍ਹ ਕੇ ਹੋਰ ਬਹੁਤੇ ਗ੍ਰੰਥ ਪੜ੍ਹਨ ਦੀ ਲੋੜ ਹੀ ਨਹੀਂ ਪੈਂਦੀ । ਇਹ ਮਾਨੋਂ ਕੁੱਜੇ ਵਿੱਚ ਸਮੁੰਦਰ ਬੰਦ ਕਰਨ ਵਾਂਗੂ ਹੈ । ਪਰ ਜਿਸ ਨੇ ਸੇਵਾ ਸਿਮਰਨ ਦੇ ਬਲ ਕਰਕੇ ਮਨ, ਬੁੱਧ ਨੂੰ ਸਾਫ ਕਰ ਲਿਆ ਹੈ, ਉਨ੍ਹਾਂ ਬਿਬੇਕੀਆਂ ਨੂੰ ਹੀ ਬਿਬੇਕ ਬੁੱਧੀ ਦੇ ਬੱਲ ਕਰਕੇ ਇਸ ਦੀ ਪੂਰੀ ਪੂਰੀ ਸਮਝ ਪੈਂਦੀ ਹੈ । ਜਿਉਂ ਜਿਉਂ ਅਭਿਆਸੀ ਪੁਰਖ ਇਸ ਨੂੰ ਬਾਰ ਬਾਰ ਪੜ੍ਹਦਾ ਹੈ, ਤਿਉਂ ਤਿਉਂ ਹੀ ਕਿਸੇ ਗਹਿਰੇ ਆਤਮ ਅਨੰਦ ਵਿੱਚ ਲੀਨ ਹੁੰਦਾ ਜਾਂਦਾ ਹੈ । ਔਰ ਸ਼ਰੀਰ ਦੇ ਸਹਿਤ ਸੰਸਾਰ ਦਾ ਅਭਾਵ ਹੁੰਦਾ ਜਾਂਦਾ ਹੈ ।

ਭਾਵ ਕਿ, ਅਭਿਆਸੀ ਨੂੰ ਐਸੀ ਅਵਸਥਾ ਪ੍ਰਾਪਤ ਹੁੰਦੀ ਹੈ, ਜਿਥੇ ਪਹੁੰਚ ਕੇ ਸੰਸਾਰ ਪ੍ਰਤੀਤ ਨਹੀਂ ਹੁੰਦਾ, ਕੇਵਲ ਬ੍ਰਹਮ ਹੀ ਬਾਕੀ ਰਹਿ ਜਾਂਦਾ ਹੈ । ਪਰ ਇਸ ਨੂੰ ਸਮਝਣ ਵਾਸਤੇ ਗੁਰਸਿਖਾਂ ਦੀ ਸੰਗਤ ਤੇ ਉਤਮ ਵੀਚਾਰ ਵਾਲੀ ਬੁੱਧ ਦੀ ਲੋੜ ਹੈ । ਜੈਸੇ ਗੁਰੂ ਰਾਮਦਾਸ ਮਹਾਰਾਜ ਜੀ ਕਥਨ ਕਰਦੇ ਹਨ ।

*ਬਿਬੇਕ ਬੁਧ ਇਸ ਜਗ ਮਹਿ ਨਿਰਮਲ, ਬਿਚੁਰ ਬਿਚੁਰ ਰਸ ਪੀਜੈ ॥*

ਬਿਬੇਕ ਵਿਚਾਰ ਵਾਲੀ ਬੁੱਧੀ ਤੋਂ ਬਿਨਾਂ ਇਸ ਆਤਮ ਅਨੰਦ ਦੀ ਪ੍ਰਾਪਤੀ ਨਹੀਂ ਹੁੰਦੀ । ਤਾਂ ਤੇ ਗਿਆਨ ਵਿਚਾਰ ਵਾਲੀ ਬੁੱਧੀ ਨਾਲ ਵਿਚਾਰ-ਵਿਚਾਰ ਕੇ ਇਸ ਆਤਮ ਅਨੰਦ ਰੂਪੀ ਰਸ ਨੂੰ ਪੀਣਾ ਕਰੇ ।

ਨੋਟ :- ਇਹ ਗ੍ਰੰਥ 1981 (੧੯੮੧) ਵਿੱਚ ਲਿਖਿਆ ਗਿਆ ਸੀ । ਸੰਗਤ ਦਾ ਵਿਚਾਰ ਹੋਇਆ ਕਿ ਇਸ ਨੂੰ ਸੰਤ ਬਾਬਾ ਕਿਸ਼ਨ ਸਿੰਘ ਜੀ ਮਹਾਰਾਜ ਦੀ ਚੌਥੀ ਬਰਸੀ ਚੜ੍ਹਦੇ ਨਵੇਂ ਸਾਲ 1994 ਵਿੱਚ ਛੱਪਵਾ ਕੇ ਸੰਗਤਾਂ ਦੀ ਭੇਟਾ ਕੀਤਾ ਜਾਵੇ । ਪਰ ਪ੍ਰੈਸ ਵੱਲੋਂ ਦੇਰੀ ਹੋਣ ਕਰਕੇ, ਸਹੀ ਟਾਇਮ ਤੇ ਗ੍ਰੰਥ ਤਿਆਰ ਨਹੀਂ ਹੋ ਸਕਿਆ ।

ਵੱਲੋਂ :- ਸਾਧ ਸੰਗਤਿ ਗਰੁਦੁਆਰਾ ਸਾਹਿਬ ਕਿਸ਼ਨ ਪੁਰਾ ਸਿੱਧ-ਸਰ "ਭੀਖੀ"

ਭੁੱਲ ਤੇ ਖਿਮਾ ।

## ੧ੴ ਸਤਿਗੁਰ ਪ੍ਰਸਾਦਿ ॥

### *"ਆਤਮ ਹੁਲਾਰੇ"*

### *ਸ੍ਰੀ ਈਸ੍ਵਰ ਕ੍ਰਿਸ਼ਨ ਹਰੀ*

ਪ੍ਰਸ਼ਨ : ਛੇਅ ਸ਼ਾਸਤਰ ਤਥਾ ਹੋਰ ਮੱਤ ਸਾਰਿਆਂ ਨੇ ਅੱਡ ਅੱਡ ਮੁਕਤ ਹੋਣ ਦੇ ਸਾਧਨ ਤੇ ਗਿਆਨ ਮੰਨੇ ਹਨ। ਜਿਵੇਂ :- ਕੋਈ ਗਿਆਨ ਤੋਂ ਮੁਕਤੀ ਮੰਨਦਾ ਹੈ। ਕੋਈ ਜੋਗ ਸਾਧਨਾ ਦੇ ਅੱਠ ਅੰਗ ਯਮ, ਨੇਮ, ਧਾਰਨਾ, ਧਿਆਨ ਇਤ ਆਦਿਕ ਸਾਧਨ ਕਰਨ ਤੇ ਮੁਕਤ ਮੰਨਦਾ ਹੈ। ਕੋਈ ਕਰਮਾਂ ਤੋਂ ਮੁਕਤ ਮੰਨਦਾ ਹੈ। ਸਾਰੇ ਭੇਖਾਂ ਵਾਲਿਆਂ ਦੇ ਅੱਡ ਅੱਡ ਖਿਆਲ ਹਨ। ਗੁਰ ਮੱਤ ਗੁਰੂ ਘਰ ਕਿਹੜੇ ਸਾਧਨ ਤੋਂ ਮੁਕਤ ਮੰਨਦਾ ਹੈ।

ਉੱਤਰ : ਗੁਰੂ ਨਾਨਕ ਦੇਵ ਮਹਾਰਾਜ ਭੀ ਗਿਆਨ ਤੋਂ ਹੀ ਮੁਕਤ ਮੰਨਦੇ ਹਨ। ਜੈਸੇ, ਆਪ ਜੀ ਨੇ ਕਥਨ ਕੀਤਾ ਹੈ। ਮੁੱਖ ਵਾਕ :- "ਮੁਕਤ ਨਾਹੀਂ ਵਿਦਿਆ ਬਿਗਿਆਨ" ਗਿਆਨ ਤੋਂ ਬਿਨਾਂ ਕਦੇ ਜੀਵ ਦੀ ਮੁਕਤੀ ਨਹੀਂ ਹੁੰਦੀ ॥ ਜੈਸੇ ਦਸਮ ਪਾਤਸ਼ਾਹ ਜੀ ਨੇ ਕਥਨ ਕੀਤਾ ਹੈ।

*ਗਿਆਨ ਕੇ ਬਿਹੀਨ ਛੀਨ, ਕੈਸੇ ਕੇ ਤਰਤ ਹੈ ॥ ਅਕਾਲਿ ਉਸਤਤ ॥*

ਗੀਤਾ ਵਿੱਚ ਵੀ ਸ੍ਰੀ ਕ੍ਰਿਸ਼ਨ ਜੀ ਨੇ ਗਿਆਨ ਤੋਂ ਹੀ ਮੁਕਤੀ ਮੰਨੀ ਹੈ, ਜੈਸੇ ਕਥਨ ਕੀਤਾ ਹੈ ॥ ਰਿਦੇ ਗਿਆਨਆਤ ਨਹਿ ਮੁਕਤੀ ॥ ਗੀਤਾ ॥ ਜਿਤਨਾ ਚਿਰ ਮਨੁੱਖ ਦੇ ਹਿਰਦੇ ਵਿੱਚ ਜੀਵ ਆਤਮਾ ਦੀ ਏਕਤਾ ਦਾ ਗਿਆਨ ਨਹੀਂ ਹੁੰਦਾ। ਉਤਨਾ ਚਿਰ ਮੁਕਤ ਨਹੀਂ ਹੁੰਦੀ ਹੈ।

ਪ੍ਰਸ਼ਨ : ਮੁਕਤੀ ਦੇ ਕੀ ਅਰਥ ਹਨ ?

ਉੱਤਰ : ਜਨਮ ਮਰਨ ਤੋਂ ਆਦਿ ਲੈ ਕੇ, ਆਧਿ, ਬਿਆਧ, ਉਪਾਧਿ, ਤਿੰਨੇ ਤਾਪ ਅਥਵਾ ਪੰਜ ਕਲੇਸ਼ ਇਨ੍ਹਾਂ ਸਾਰੇ ਦੂਖਾਂ ਦਾ ਮੁੱਕ ਜਾਣਾ ਹੀ ਮੁਕਤ ਹੈ।

ਪ੍ਰਸ਼ਨ : ਗੁਰੂ ਨਾਨਕ ਦੇਵ ਮਹਾਰਾਜ ਕਿਹੜੇ ਸਾਧਨ ਤੋ ਮੁਕਤ ਮੰਨਦੇ ਹਨ ?

ਉੱਤਰ : ਗੁਰੂ ਜੀ ਇਨ੍ਹਾਂ ਤਿੰਨ ਸਾਧਨਾ ਤੋਂ ਮੁਕਤ ਮੰਨਦੇ ਹਨ । ਯਥਾ:

*ਭਾਣਾ ਮੰਨਣ ਨਾਮ ਲਿਵ ਲਾਵਨ ॥*
*ਹਉਮੈ ਤਜਨ ਪੰਥ ਇਹੋ ਪਾਵਨ ॥*

ਇਹ ਮੁਕਤੀ ਦਾ ਪਵਿਤ੍ਰ ਰਸਤਾ ਮੰਨਿਆ ਹੈ । ਦੋ ਸਾਧਨ ਹੋਰ ਮੰਨੇ ਹਨ। 1) ਸੇਵਾ 2) ਸਿਮਰਨ ॥ ਇਨ੍ਹਾਂ ਤੋ ਬਿਨਾਂ ਸਿੱਖੀ ਦੀ ਪ੍ਰਾਪਤੀ ਨਹੀਂ ਹੁੰਦੀ । ਯਥਾ :

*ਗੁਰ ਸਿਖੀ ਦਾ ਸਿੱਖਣਾ, ਗੁਰਮੁਖਿ ਸਾਧਸੰਗਤਿ ਦੀ ਸੇਵਾ ॥*

*ਭਾਈ ਗੁਰਦਾਸ ।*

ਸੇਵਾ ਤੇ ਸਿਮਰਨ ਤੋ ਬਿਨਾਂ, ਗੁਰ ਸਿੱਖੀ ਦੀ ਮਜ਼ਲ ਪ੍ਰਾਪਤ ਨਹੀਂ ਹੁੰਦੀ । ਜਿਵੇਂ ਦੋ ਖੰਭਾਂ ਤੋ ਬਿਨਾਂ ਪੰਛੀ ਆਕਾਸ਼ ਵਿੱਚ ਨਹੀਂ ਉਡ ਸਕਦਾ, ਤਿਵੇਂ ਹੀ ਸੇਵਾ ਸਿਮਰਨ ਤੋ ਬਿਨ੍ਹਾਂ ਸਿੱਖ ਜੋ ਚੇਤਨ ਆਤਮਾ ਬ੍ਰਹਮ ਵਾਹਿਗੁਰੂ ਹੈ, ਉਸ ਤੀਕ ਪਹੁੰਚ ਨਹੀਂ ਸਕਦਾ। ਤਾਂ ਤੇ ਸੇਵਾ ਤੇ ਸਿਮਰਨ ਇਨ੍ਹਾਂ ਦੋ ਖੰਭਾ ਨੂੰ ਜਰੂਰ ਹੀ ਧਾਰਨ ਕਰੇ।

ਪ੍ਰਸ਼ਨ : ਸੇਵਾ ਦਾ ਕੀ ਸਰੂਪ ਹੈ ?

ਉੱਤਰ : ਸੇਵਾ ਦੇ ਬਹੁਤ ਭੇਦ ਹਨ । ਮਾਤਾ ਪਿਤਾ ਦੀ ਸੇਵਾ, ਦੇਸ ਦੀ ਸੇਵਾ, ਸਮਾਜ ਦੀ ਸੇਵਾ, ਕਿਸੇ ਦੁਖੀ ਬੀਮਾਰ ਦੀ ਸੇਵਾ । ਦੁਖੀ ਪਸ਼ੂ ਪੰਛੀ ਦੀ ਸੇਵਾ, ਸਕੂਲ, ਕਾਲਜ, ਹਸਪਤਾਲ, ਧਰਮ ਅਸਥਾਨਾ ਦੀ ਉਸਾਰੀ ਕਰਵਾਉਣੀ, ਇਹ ਸਾਰੀਆਂ ਹੀ ਸਮਾਜਿਕ ਸੇਵਾ ਹਨ । ਪਰ ਸਭ ਤੋ ਉਤਮ ਸੇਵਾ ਗੁਰੂ ਅੰਰ ਸਾਧਸੰਗਤਿ ਦੀ ਹੈ । ਜਿਸ ਦੇ ਨਾਲ ਹਿਰਦਾ ਸਾਫ ਹੋ ਕੇ, ਗਿਆਨ ਦਾ ਪ੍ਰਕਾਸ਼ ਹੁੰਦਾ ਹੈ । ਤਾਂ ਹੀ ਗੁਰੂ ਜੀ ਕਥਨ ਕਰਦੇ ਹਨ ।

*ਸਤਿਗੁਰ ਕੀ ਸੇਵਾ ਸਫਲ ਹੈ, ਜੇ ਕੋ ਕਰੇ ਚਿਤ ਲਾਇ ॥*

ਗੁਰੂ ਦੀ ਸੇਵਾ ਵੀ ਕਈ ਪ੍ਰਕਾਰ ਦੀ ਹੈ । ਯਥਾ : ਕੋਲ ਰਹਿ ਕੇ ਸੇਵਾ ਕਰਨੀ। ਜਾਂ ਦੂਰ ਪ੍ਰਦੇਸ ਵਿੱਚ ਰਹਿੰਦਿਆਂ ਹੋਇਆਂ ਗੁਰੂ ਕੇ ਲੰਗਰਾਂ ਵਾਸਤੇ ਆਪਣੀ ਕਮਾਈ ਵਿਚੋ ਮਾਇਆ ਭੇਜਦੇ ਰਹਿਣਾ । ਜਾਂ ਸਿੱਖੀ ਦਾ ਗੁਰਬਾਣੀ ਦਾ ਪ੍ਰਚਾਰ ਕਰਨਾ ਵੀ ਸੇਵਾ

ਹੈ । ਤਾਂ ਤੇ ਗੁਰੂ ਘਰ ਵਿੱਚ ਮੁਕਤੀ ਦਾ ਮੁੱਖ ਅੰਗ, ਗੁਰੂ ਦੀ ਸੇਵਾ ਤੇ ਸਮਾਜਿ ਦੀ ਸੇਵਾ ਹੀ ਹੈ ।

*ਵਿਚ ਦੁਨੀਆਂ ਸੇਵ ਕਮਾਈਐ, ਤਾਂ ਦਰਗਹ ਬੈਸਣੁ ਪਾਈਐ ॥*

*ਸ੍ਰੀ ਰਾਗ ਗੁਰੂ ਨਾਨਕ ਦੇਵ ਜੀ ॥*

ਪ੍ਰਸ਼ਨ : ਸੰਸਾਰ ਵਿੱਚ ਸੁਖ ਨਾਲ ਜ਼ਿੰਦਗੀ ਬਤੀਤ ਕਰਨ ਵਾਸਤੇ ਕਿਹੜੇ ਗੁਣਾਂ ਨੂੰ ਧਾਰਨ ਕਰੇ ?

ਉੱਤਰ : ਚੰਗੇ ਗੁਣਾਂ ਵਾਲਿਆਂ ਦੇ ਹਿਰਦੇ ਵਿੱਚ ਰੱਬ ਦਾ ਵਾਸਾ ਹੁੰਦਾ ਹੈ । ਜਥਾ ਕਥਨ ਕੀਤਾ ਹੈ :

*ਜੋਗੀ ਰਿਦੇ ਨਿਵਾਸ, ਭੋਗੀ ਰਿਦੇ ਉਦਾਸ ॥*

ਚੰਗੇ ਗੁਣਾਂ ਵਾਲਿਆਂ ਦੇ ਹਿਰਦੇ ਵਿੱਚ ਰੱਬ ਦਾ ਵਾਸਾ ਹੈ, ਔਰ ਭੋਗਾਂ ਵਾਲਿਆਂ ਦੇ ਹਿਰਦੇ ਉਸ ਵਲੋਂ ਉਦਾਸ ਰਹਿੰਦੇ ਹਨ ।

ਜਥਾ ਗੁਰੂ ਪ੍ਰਮਾਣ ਹੈ :

*ਜਿਨ ਗੁਣ ਤਿਨ ਸਦ ਮਨ ਵਸੇ, ਅਉਗਣ ਵੰਤਿਆਂ ਦੂਰ ।*

ਚੰਗੇ ਗੁਣਾਂ ਵਾਲਿਆਂ ਦੇ ਹਿਰਦੇ ਵਿੱਚ ਰੱਬ ਦਾ ਵਾਸਾ ਹੈ । ਔਰ ਅਵਗੁਣਾਂ ਵਾਲਿਆਂ ਤੋਂ ਸਦਾ ਹੀ ਰੱਬ ਦੂਰ ਰਹਿੰਦਾ ਹੈ । ਇਸ ਕਰਕੇ ਚੰਗੇ ਗੁਣ ਧਾਰਨ ਕਰੋ ਜਥਾ

ਦੋਹਰਾ ॥

*ਧਰਮ ਸੀਲ ਤਪ ਦਾਨ ਗੁਣ, ਵਿਦਿਆ ਬਿਨ ਜੋ ਜੰਤ ॥*
*ਮਿਰਤ ਲੋਕ ਖਿਤ ਭਾਰ ਤੇ, ਨਰ ਬਪੁ ਮ੍ਰਿਗ ਬਿਚਰੰਤ ॥੧੪॥*

ਜੋ ਲੋਕ ਧਰਮ ਤੋਂ ਬਿਨਾਂ, ਚੰਗੇ ਆਚਰਣ ਤੋਂ ਬਿਨਾਂ, ਚੰਗੇ ਗੁਣਾਂ ਤੋਂ ਬਿਨਾਂ, ਤੇ ਬ੍ਰਹਮ ਵਿਦਿਆ ਤੋਂ ਬਿਨਾਂ ਹਨ, ਉਹ ਲੋਕ ਮਾਤ ਲੋਕ ਦੀ ਧਰਤੀ ਤੇ ਭਾਰ ਰੂਪ ਹਨ। ਸਰੀਰ ਮਨੁਖਾਂ ਦੇ ਹਨ ਪਰ ਹੈਨ ਪਸੂਆ ਵਾਂਗ ॥ ਤਾਤੇ ਚੰਗੇ ਗੁਣ ਧਾਰਨ ਕਰੇ । ਧਰਮ ਸਭ ਤੋਂ ਚੰਗਾ ਗੁਣ ਹੈ । ਜਥਾ । ਗੁਰੂ ਪ੍ਰਮਾਣ :

*ਵਿਸਰਿਆ ਜਿਨ ਨਾਮ ਤੇ ਭੋਇ ਭਾਰ ਥੀਏ ॥*

ਦੋਹਰਾ ॥

*ਸੁਖੀ ਦੁਖੀ ਨਰ ਜਗਤ ਮੈ, ਧਰਮ ਕਰੇ ਜੋ ਕੋਇ ॥*
*ਸੁਖੀ ਕਰੈ ਤਬ ਸੁਖ ਬਢੈ, ਦੁਖੀ ਕਰੈ ਦੁਖ ਖੋਇ ॥੯॥*

ਸੁਖੀ ਜਾ ਦੁਖੀ ਜੋ ਵੀ ਧਰਮ ਨੂੰ ਕਰਦਾ ਹੈ ਉਸਨੂੰ ਹੀ ਸੁਖ ਮਿਲਦਾ ਹੈ, ਜੇ ਸੁਖੀ ਕਰੇ ਤਾਂ ਉਸਦਾ ਹੋਰ ਸੁਖ ਵਧਦਾ ਹੈ । ਜੇ ਦੁਖੀ ਕਰੇ ਤਾਂ ਉਸਦਾ ਦੁਖ ਘਟਦਾ ਹੈ। ਏਹ ਧਰਮ ਦੇ ਗੁਣ ਹਨ ।

ਪ੍ਰਸ਼ਨ : ਧਰਮ ਦਾ ਕੀ ਸਰੂਪ ਹੈ, ਜਿਸਨੂੰ ਜਾਣ ਕੇ ਧਰਮ ਨੂੰ ਧਾਰਨ ਕਰੇ ?

ਉੱਤਰ : ਅੱਗੇ ਧਰਮ ਦਾ ਸਰੂਪ ਕਥਨ ਕਰਦੇ ਹਨ ।

॥ ਦੋਹਰਾ ॥

*ਖਿਮਾ, ਅਹਿੰਸਾ, ਦਿਆ, ਮ੍ਰਿਦੁ, ਸਤਬਚਨ, ਤਪ, ਦਾਨ ॥*
*ਸੀਲ, ਸੋਚ, ਤ੍ਰਿਸਨਾਂ ਬਿਨਾਂ, ਧਰਮ ਲਿੰਗ ਦਸ ਜਾਨ ॥੧੦॥*

ਇਹ ਧਰਮ ਦੇ ਚਿੰਨ 10 ਨਸ਼ਾਨੀਆਂ ਹਨ । ਖਿਮਾਂ ਕਰਨੀ[1], ਜੀਵ ਨ ਮਾਰਨੇ[2]॥ ਸਭ ਜੀਵਾਂ ਤੇ ਦਇਆ ਕਰਨੀ[3]॥ ਜਥਾ ਅਠ ਸਠ ਤੀਰਥ ਸਗਲ ਪੁੰਨ ਜੀ ਦਇਆ ਪਰਵਾਨ ॥ ਮਿਠਾ ਬੋਲਣਾ[4], ਸਤ ਬਚਨ ਬੋਲਣੇ[5], ਔਰ ਤਪ ਕਰਨਾ[6], ਅਰ ਦਾਨ ਕਰਨਾ[7], ਸ਼ਰਮ ਰੱਖਣੀ ਜਤ ਵਿੱਚ ਰਹਿਣਾਂ[8] । ਇਸ਼ਨਾਨ ਕਰਨਾ[9], ਤ੍ਰਿਸ਼ਨਾ ਤੋਂ ਬਿਨਾਂ ਹੋਣਾਂ[10]। ਭਾਵ ਲੋੜ ਤੋਂ ਬਿਨਾਂ ਵਾਧੂ ਪਦਾਰਥ ਨਾ ਇਕੱਠੇ ਕਰਨੇ । ਇਹ ਧਰਮ ਦਾ ਸਰੂਪ ਹੈ। ਜਿਨਾਂ ਨੂੰ ਧਾਰਨ ਕਰਕੇ ਸਦਾ ਸੁੱਖ ਪ੍ਰਾਪਤ ਹੁੰਦਾ ਹੈ ।

ਪ੍ਰਸ਼ਨ : ਧਰਮ ਦੀ ਉਤਪਤੀ ਕਿਵੇਂ ਹੁੰਦੀ ਹੈ ?

ਉੱਤਰ : ਚੌਪਈ

*ਉਪਜੇ ਧਰਮ ਵਾਕ ਸਤ ਕਰ ਅਤਿ ॥ ਦਯਾ ਦਾਨ ਕਰ ਧਰਮ ਵਧੈ ਨਿਤ ॥*
*ਇਸਥਿਤ ਧਰਮ ਖਿਮਾ ਕੇ ਸੰਗਾ ॥ ਧਰਮ ਕ੍ਰੋਧ ਕਰ ਹੋਤ ਵਿਭੰਗਾ ॥੧੧॥*

ਅਰਥ : ਸੱਚੇ ਬਚਨ ਬੋਲਿਆਂ ਧਰਮ ਦੀ ਉਤਪਤੀ ਹੁੰਦੀ ਹੈ । ਸੱਚ ਬੋਲਣਾਂ ਸਭ ਤੋ ਉਚਾ ਗੁਣ ਹੈ । ਯਥਾ ਗੁਰੂ ਪ੍ਰਮਾਣ ਹੈ । ਸੱਚੋ ਓਰੇ ਸਭ ਕੋ ਉਪਰ ਸਚ ਆਚਾਰ

ਵਾ ਸਚ ਸ਼ਭਨਾਂ ਹੋਏ ਦਾਰੂ ਪਾਪ ਕੱਢੇ ਧੋਏ ॥ ਇਸ ਕਰਕੇ ਸਦਾ ਹੀ ਸੱਚ ਬੋਲੇ ਦਯਾ ਔਰ ਦਾਨ ਕੀਤਿਆਂ ਨਿਤ ਹੀ ਧਰਮ ਵਧਦਾ ਰਹਿੰਦਾ ਹੈ । ਜੇ ਦਇਆ ਨੂੰ ਧਾਰਨ ਕਰਕੇ ਰੱਖੇ ਤਾਂ ਧਰਮ ਟਿਕਦਾ ਹੈ । ਕਿਉਂਕਿ ਧਰਮ ਦੀ ਜੋ ਉਤਪਤੀ ਹੈ । ਉਹ ਦਯਾ ਤੇ ਔਰ ਖਿਮਾਂ ਤੋਂ ਹੈ । ਯਥਾ ਗੁਰੂ ਪ੍ਰਮਾਣ ਹੈ ।

*ਧੌਲ ਧਰਮ, ਦਯਾ ਕਾ ਪੂਤੁ ॥ ਸੰਤੋਖ ਥਾਪ, ਰੱਖਿਆ ਜਿਨਿ ਸੂਤੁ ॥*

ਜੋ ਧਰਮ ਰੂਪੀ ਧੌਲਾ ਬੈਲ ਹੈ । ਇਹ ਦਯਾ ਦਾ ਪੁੱਤਰ ਹੈ । ਜਿਸਨੇ ਸਾਰੀ ਧਰਤੀ ਨੂੰ ਆਪਣੇ ਆਸਰੇ ਧਾਰਨ ਕਰਕੇ ਰੱਖਿਆ ਹੋਇਆ ਹੈ । ਜੇ ਧਰਮ ਦਾ ਨਾਸ ਹੋ ਜਾਵੇ । ਤਾਂ ਸਾਰੀ ਧਰਤੀ ਦਾ ਹੀ ਨਾਸ ਹੋ ਜਾਂਦਾ ਹੈ । ਇਸ ਕਰਕੇ ਧਰਮ ਬਹੁਤ ਵੱਡੀ ਤਾਕਤ ਹੈ । ਇਸਨੂੰ ਖਿਮਾ ਦੁਆਰਾ ਹਿਰਦੇ ਵਿੱਚ ਸਦਾ ਧਾਰਨ ਕਰਕੇ ਰੱਖੇ ।

ਪ੍ਰਸ਼ਨ : ਧਰਮ ਦਾ ਨਾਸ ਕਿਵੇਂ ਹੁੰਦਾ ਹੈ ?

ਉੱਤਰ : ਧਰਮ ਕ੍ਰੋਧ ਕਰ ਹੋਤ ਵਿਭੰਗਾ ॥੧੧॥ ਧਰਮ ਦਾ ਨਾਸ ਹੁੰਦਾ ਹੈ ਕ੍ਰੋਧ ਕੀਤਿਆਂ ॥ ਕਿਉਂਕਿ ਜਦ ਮਨੁੱਖ ਦੇ ਮਨ ਵਿੱਚ ਗੁੱਸਾ ਆਉਂਦਾ ਹੈ । ਉਸਦੇ ਹਿਰਦੇ ਵਿੱਚੋਂ ਸਾਰੇ ਚੰਗੇ ਗੁਣ ਨਾਸ ਹੋ ਜਾਂਦੇ ਹਨ ।

ਪ੍ਰਸ਼ਨ : ਕ੍ਰੋਧ ਪੈਦਾ ਕਿੱਥੋਂ ਹੁੰਦਾ ਹੈ ?

ਉੱਤਰ : ਕ੍ਰੋਧ ਦੁਵੈਸ਼ ਤੋਂ ਪੈਦਾ ਹੁੰਦਾ ਹੈ । ਜਿਸ ਦੇ ਨਾਲ ਦੁਵੈਸ਼ ਈਰਖਾ ਹੁੰਦੀ ਹੈ। ਉਸ ਦੇ ਉਪਰ ਹੀ ਗੁੱਸਾ ਆਉਂਦਾ ਹੈ । ਗੁਰੂ ਜੀ ਨੇ ਗੁੱਸੇ ਨੂੰ ਬਾਣੀ ਵਿੱਚ ਅਗਨੀ ਤੇ ਚੰਡਾਲ ਮੰਨਿਆ ਹੈ । ਯਥਾ:-

*ਅਗਨਿ ਕ੍ਰੋਧ ਚੰਡਾਲ ॥*

ਜਿਸ ਤਰ੍ਹਾਂ ਅਗਨੀ ਸਾਰੀਆਂ ਚੀਜ਼ਾਂ ਨੂੰ ਸਾੜ ਦਿੰਦੀ ਹੈ । ਇਸੇ ਤਰ੍ਹਾਂ ਹੀ ਕਰੋਧ ਚੰਗੇ ਗੁਣਾਂ ਨੂੰ ਨਾਸ ਕਰ ਦਿੰਦਾ ਹੈ । ਜਿਵੇਂ ਚੰਡਾਲ ਆਦਮੀ ਦੇ ਹਿਰਦੇ ਵਿੱਚ ਦਯਾ ਨਹੀਂ ਹੁੰਦੀ । ਇਸੇ ਤਰ੍ਹਾਂ ਕ੍ਰੋਧੀ ਆਦਮੀ ਵੀ ਨਿਰਦਈ ਹੁੰਦਾ ਹੈ । ਤਾਂ ਹੀ ਗੁਰੂ ਜੀ ਨੇ ਕਥਨ ਕੀਤਾ ਹੈ ।

*ਉਨ੍ਹਾਂ ਪਾਸਿ ਦੁਆਸਿ ਨ ਭਿਟੀਐ, ਜਿਨ ਅੰਤਰਿ ਕ੍ਰੋਧ ਚੰਡਾਲ ॥*

ਪੰਜਵੇ ਗੁਰੂ ਜੀ ਇਸ ਤਰ੍ਹਾਂ ਕਥਨ ਕਰਦੇ ਹਨ ।

*ਹੇ ਕਲਿ ਮੂਲ ਕ੍ਰੋਧੰ, ਕਦੰਚ ਕਰੁਣਾ ਨ ਉਪਰਜਤੇ ॥*
*ਬਿਖਯੰਤ ਜੀਵੰ ਵਸੵੰ ਕਰੋਤਿ ਨਿਰਤੵੰ ਕਰੋਤਿ ਜਥਾ ਮਰਕਟਹ ॥*
*ਅਨਿਕ ਸਾਸਨ ਤਾੜੰਤਿ ਜਮਦੂਤਹ, ਤਵ ਸੰਗੇ ਅਧਮੰ ਨਰਹ ॥*
*ਦੀਨ ਦੁਖ ਭੰਜਨ ਦਯਾਲ ਪ੍ਰਭ ਨਾਨਕ, ਸਰਬ ਜੀਅ ਰਖੵਾ ਕਰੋਤਿ ॥੪੧॥*

ਹੇ ਝਗੜੇ ਦੇ ਮੁੱਢ ਕ੍ਰੋਧ ਤੈਨੂੰ ਕਦੇ ਵੀ ਦਯਾ ਨਹੀਂ ਆਉਂਦੀ। ਤੂੰ ਵਿਸ਼ਈ ਪੁਰਖਾਂ ਨੂੰ ਆਪਣੇ ਅਧੀਨ ਕੀਤਾ ਹੋਇਆ ਹੈ । ਤੇਰੀ ਸੰਗਤ ਕਰਕੇ ਉਹ ਇਉਂ ਨੱਚਦੇ ਫਿਰਦੇ ਹਨ । ਜਿਵੇਂ ਮਦਾਰੀ ਬਾਂਦਰਾਂ ਨੂੰ ਨਚਾਂਉਂਦਾ ਹੈ । ਭਾਵ ਕਿ ਤੇਰੀ ਸੰਗਤ ਕਰਕੇ ਮਨੁੱਖਾਂ ਦਾ ਜੀਵਣ ਇਤਨਾਂ ਨੀਵਾਂ ਹੋ ਜਾਂਦਾ ਹੈ । ਅਨੇਕਾਂ ਹੀ ਯਤਨ ਕਰਨ ਤੇ ਵੀ ਮਨੁੱਖ ਜਮਦੂਤਾਂ ਤੋ ਬਚ ਨਹੀਂ ਸਕਦਾ। ਅਨੇਕਾਂ ਹੀ ਉਸ ਨੂੰ ਤਾੜਨਾਂ ਸਜਾ ਦਿੰਦੇ ਹਨ। ਤੇਰੀ ਸੰਗਤ ਦਾ ਇਹ ਫਲ ਹੈ । ਯਥਾ :-

*ਅੰਧ ਕਰੋਂ ਦ੍ਰਿਗ ਵੰਤਨ ਕੋ, ਸ੍ਰੁਤਿ ਵੰਤਨ ਕੋ ਬਦਰਉ ਕਰ ਡਾਰੋਂ ।*
*ਧ੍ਰਿਤ ਵੰਤਨ ਕੀ ਸੁ ਧ੍ਰਿਤਹਰੋਂ, ਪੁਨ ਚਾਤੁਰ ਕੀ ਮਤ ਦੂਰ ਨਿਵਾਰੋ ।*

ਕ੍ਰੋਧ ਕਹਿੰਦਾ ਹੈ । ਜਿਸ ਦੇ ਉਪਰ ਮੈਂ ਆਪਣਾ ਅਸਰ ਕਰਦਾ ਹਾਂ । ਅੱਖਾਂ ਵਾਲਿਆਂ ਨੂੰ ਅੰਨੇ ਕਰ ਦਿੰਦਾ ਹਾਂ । ਔਰ ਕੰਨਾ ਵਾਲਿਆਂ ਨੂੰ ਬੋਲੇ ਕਰ ਦਿੰਦਾ ਹਾਂ । ਜੋ ਧੀਰਜ ਵਾਲੇ ਮਨੁੱਖ ਹਨ । ਉਹਨਾਂ ਦੀ ਧੀਰਜ ਹਿਲਾ ਦਿੰਦਾ ਹਾਂ। ਜੋ ਬੜੇ ਸਿਆਣੇ ਮਨੁੱਖ ਹਨ। ਉਹਨਾਂ ਦੀ ਮੈਂ ਮਤ ਨਾਸ਼ ਕਰ ਦਿੰਦਾ ਹਾਂ । ਜਿਸ ਕਰਕੇ ਉਹ ਭਲੇ ਬੁਰੇ ਦਾ ਵਿਚਾਰ ਹੀ ਨਹੀਂ ਕਰ ਸਕਦੇ । ਤਾਂ ਤੇ ਕ੍ਰੋਧ ਕੀਤਿਆਂ ਧਰਮ ਦਾ ਨਾਸ ਹੁੰਦਾ ਹੈ । ਕ੍ਰੋਧ ਨੂੰ ਕਦੇ ਵੀ ਮਨ ਵਿੱਚ ਆਉਣ ਨਾ ਦੇਵੇ ।

ਪ੍ਰਸ਼ਨ : ਜੋ ਧਰਮ ਕਰਨ ਵਾਲੇ ਹਨ । ਉਨ੍ਹਾਂ ਨੂੰ ਕੀ ਫਲ ਪ੍ਰਾਪਤ ਹੁੰਦਾ ਹੈ ?

ਉੱਤਰ : ਦੋਹਰਾ

*ਸੁਭ ਕੁਲ ਜਨਮ ਸਰੂਪ ਤਨ, ਭੂਪ ਭੋਗ ਆੱਪਤ ॥*
*ਪੰਡਿਤ ਦੇਹ ਅਰੋਗੁ, ਪੁਨ, ਧਰਮ ਜਾਨ ਫਲ ਸਤ ॥੧੨॥*

ਧਰਮ ਕਰਨ ਵਾਲੇ ਆਦਮੀ ਨੂੰ ਇਹ ਸਭ ਫਲ ਪ੍ਰਾਪਤ ਹੁੰਦੇ ਹਨ । ਇਕ ਤਾਂ ਸ਼ੁਭ ਕੁਲ ਵਿੱਚ ਜਨਮ ਹੁੰਦਾ ਹੈ । 2) ਸਰੀਰ ਸੁੰਦਰ ਹੁੰਦਾ ਹੈ । 3) ਰਾਜਿਆਂ ਵਰਗੇ ਉਸ ਨੂੰ ਭੋਗ ਪ੍ਰਾਪਤ ਹੁੰਦੇ ਹਨ । 4) ਔਰ ਪੜ੍ਹਿਆ ਲਿਖਿਆ ਹੁੰਦਾ ਹੈ। 5) ਸਰੀਰ ਨੂੰ ਕੋਈ ਰੋਗ ਨਹੀਂ ਹੁੰਦਾ । ਧਰਮ ਕਰਨ ਦੇ ਇਹ ਪੰਜ ਫਲ ਪ੍ਰਾਪਤ ਹੁੰਦੇ ਹਨ ।

ਪ੍ਰਸ਼ਨ : ਮਨੁੱਖ ਨੂੰ ਸੁੱਖ ਦੇਣ ਵਾਲੇ ਹੋਰ ਕਿਹੜੇ ਕਿਹੜੇ ਗੁਣ ਹਨ ?

ਉੱਤਰ : ਦੋਹਰਾ

*ਸਮ ਸੰਤੋਖ ਨ ਔਰ ਸੁਖ, ਤਪ ਨ ਖਿਮਾ ਸਮ ਜਾਨ ॥*
*ਬ੍ਰਹਮ ਗਯਾਨ ਸਮ ਦਾਨ ਨਹਿ, ਧਰਮ ਨ ਦਯਾ ਸਮਾਨ ॥੧੫॥*

ਸੰਤੋਖ ਵਰਗਾ ਦੁਨੀਆਂ ਤੇ ਕੋਈ ਵੱਡਾ ਸੁੱਖ ਨਹੀਂ ਹੈ । ਸੰਤੋਖੀ ਪੁਰਖ ਸਦਾ ਸੁਖੀ ਰਹਿੰਦਾ ਹੈ । ਯਥਾ : ਲਾਭ ਸੰਤੁਸ਼ਟਾ ॥ ਜੋ ਚੀਜ ਮਿਲ ਜਾਣੀ । ਉਸੇ ਵਿੱਚ ਪ੍ਰਸਨ ਰਹਿਣਾ । ਇਹ ਸੰਤੋਖੀ ਪੁਰਖ ਦੇ ਲੱਛਣ ਹਨ । ਖਿਮਾ ਧਾਰਨ ਵਰਗਾ ਕੋਈ ਤਪ ਨਹੀਂ ਹੈ । ਜੇ ਮਨ ਵਿੱਚ ਖਿਮਾ ਜਾਂ ਦਯਾ ਨ ਹੋਵੇ । ਉਹ ਤਪ ਕੀਤਾ ਨਿਸ਼ਫਲ ਚਲਿਆ ਜਾਂਦਾ ਹੈ । ਜਿਸ ਤਰ੍ਹਾਂ ਇਕ ਤਪੱਸਵੀ ਜੰਗਲ ਵਿੱਚ ਤਪ ਕਰਦਾ ਸੀ। ਉਸਨੂੰ ਤਪ ਕਰਦਿਆਂ ਬਹੁਤ ਚਿਰ ਹੋ ਗਿਆ ਪਰ ਫਿਰ ਵੀ ਉਸ ਨੂੰ ਰੱਬ ਦੇ ਦਰਸ਼ਨ ਨਾ ਹੋਏ। ਅਖੀਰ ਉਸ ਨੇ ਜਿਵੇ ਬਾਬਾ ਫਰੀਦ ਜੀ ਨੇ ਸੰਗਲ ਬੰਨ ਕੇ ਖੂਹ ਵਿੱਚ ਪੁੱਠੇ ਲਟਕਣ ਦਾ ਪ੍ਰਣ ਕੀਤਾ ਸੀ । ਇਸ ਨੇ ਵੀ ਇਕ ਸੁੱਕਾ ਹੋਇਆ ਡੰਡਾ ਗੱਡ ਦਿੱਤਾ । ਤੇ ਇਹ ਨਿਯਮ ਕਰ ਲਿਆ ਕਿ ਮੈਂ ਤਾਂ ਸਮਝਾਂਗਾ ਕਿ ਮੇਰਾ ਤਪ ਪੂਰਾ ਹੋਇਆ ਹੈ । ਜਦ ਇਹ ਸੁੱਕਾ ਸੋਟਾ ਹਰਾ ਹੋ ਜਾਵੇਗਾ । ਕੁਝ ਸਮਾਂ ਤਪ ਕਰਦਿਆਂ ਕਰਦਿਆਂ ਲੰਘਿਆ ਤਾਂ ਇਕ ਰਾਜਾ ਸ਼ਿਕਾਰ ਖੇਡਦਾ ਹੋਇਆ ਉਥੇ ਆ ਪਹੁੰਚਿਆ । ਮਥਾ ਟੇਕ ਕੇ ਪਾਸ ਬੈਠ ਗਿਆ, ਬੇਨਤੀ ਕੀਤੀ ਮਹਾਰਾਜ ਜੀ, ਮੇਰੇ ਤੇ ਵੀ ਕਿਰਪਾ ਕਰਕੇ ਭਜਨ ਕਰਨ ਦੀ ਜੁਗਤੀ ਦਸੋ । ਤਾਂ ਮਹਾਰਾਜ ਕਹਿਣ ਲਗਾ ਰਾਜਨ, ਭਜਨ ਕਰਨਾ ਬਹੁਤ ਮੁਸ਼ਕਲ ਹੈ । ਦੇਖ ਮੇਰਾ ਇਹ ਸੁਕਾ ਹੋਇਆ ਸੋਟਾ ਗੱਡਿਆ ਹੋਇਆ ਹੈ, ਮੇਰਾ ਪ੍ਰਣ ਕੀਤਾ ਹੈ, ਜਦ ਇਹ ਹਰਾ ਹੋਵੇਗਾ ਤਾਂ ਮੇਰਾ ਤਪ ਕੀਤਾ ਸਫਲ ਹੋਵੇਗਾ, ਨਹੀਂ ਤਾਂ ਉਨ੍ਹਾਂ ਚਿਰ ਬੈਠਾ ਰਹਾਂਗਾ । ਇਹ ਗਲ ਸੁਣਕੇ ਰਾਜੇ ਨੇ ਵੀ ਕੁਝ ਦੂਰ ਜਾ ਕੇ ਆਪਣਾ ਲੋਹੇ ਦਾ ਬਰਛਾ ਗੱਡ ਦਿੱਤਾ, ਤੇ ਪ੍ਰਣ ਕਰ ਲਿਆ ਜਦ ਇਹ ਹਰਾ ਹੋਵੇਗਾ, ਫੇਰ ਉਠੂੰਗਾ, ਨਹੀਂ ਤਾਂ ਏਥੇ ਹੀ ਤਪ ਕਰਦਾ ਹੋਇਆ ਸਰੀਰ ਦਾ ਤਿਆਗ ਕਰ ਦੇਵਾਂਗਾ । ਰਾਜੇ ਨੂੰ ਅਜੇ

ਇਕ ਦਿਨ ਵੀ ਬੈਠਿਆ ਨਹੀਂ ਹੋਇਆ ਸੀ, ਕਿ ਬਾਣੀਆਂ ਵਪਾਰੀ ਜਿਸਨੂੰ ਚੋਰਾ ਨੇ ਖੋਹਣ ਦਾ ਜਤਨ ਕੀਤਾ, ਉਹ ਭਜ ਕੇ ਤਪਸੱਵੀ ਦੇ ਪਾਸ ਆਇਆ ਅਤੇ ਉੱਚੀ ਉੱਚੀ ਰੌਲਾ ਪਾਉਣ ਲਗਾ, ਕਿ ਮਹਾਰਾਜ ਮੇਰੀ ਰੱਖਿਆ ਕਰੋ। ਤਾਂ ਤਪਸੱਵੀ ਗੁੱਸੇ ਵਿੱਚ ਆ ਕੇ ਉਸਨੂੰ ਗਾਲਾਂ ਕੱਢਣ ਲੱਗਾ। ਭਜ ਜਾ ਇੱਥੋ, ਮੇਰੇ ਤਪ ਵਿੱਚ ਵਿਘਨ ਪੈ ਰਿਹਾ ਹੈ। ਤਾਂ ਉਹ ਵਿਚਾਰਾ ਅੱਗੇ ਭੌਜਿਆ ਜਿਥੇ ਰਾਜਾ ਬੈਠਾ ਤਪ ਕਰ ਰਿਹਾ ਸੀ। ਉਸਦੇ ਪਾਸ ਜਾ ਕੇ ਰੋਣ ਲੱਗਾ। ਮਹਾਰਾਜ ਮੈਨੂੰ ਬਚਾਉ। ਮੇਰੇ ਪਿਛੇ ਚੋਰ ਆ ਰਹੇ ਹਨ। ਉਸ ਸਮੇਂ ਰਾਜਾ ਨੇ ਵਿਚਾਰ ਕੀਤਾ ਕਿ ਛਤਰੀ ਰਾਜੇ ਦਾ ਧਰਮ ਹੈ। ਦੁਖੀ ਗਊ ਗਰੀਬ ਦੀ ਰੱਖਿਆ ਕਰਨੀ। ਉਸੇ ਸਮੇਂ ਹੀ ਆਪਣੇ ਪ੍ਰਣ ਨੂੰ ਛੱਡ ਕੇ ਚੋਰਾਂ ਨੂੰ ਜਾ ਭਜਾਇਆ। ਉਸ ਬਾਣੀਏ ਨੂੰ ਉਸ ਦੇ ਘਰ ਛੱਡ ਕੇ ਜਦ ਵਾਪਸ ਆਇਆ। ਤਾਂ ਕੀ ਦੇਖਿਆ। ਜੋ ਉਸ ਨੇ ਲੋਹੇ ਦਾ ਬਰਛਾ ਗੱਡਿਆ ਸੀ। ਉਹ ਹਰਾ ਹੋਇਆ ਖੜਾ ਹੈ। ਦੇਖ ਕੇ ਮਨ ਵਿੱਚ ਬਹੁਤ ਖੁਸ਼ੀ ਹੋਈ। ਤੱਪਸਵੀ ਨੂੰ ਜਾ ਕੇ ਕਹਿਣ ਲੱਗਾ ਮਹਾਰਾਜ ਜੀ ਆਪ ਜੀ ਦੀ ਕ੍ਰਿਪਾ ਨਾਲ ਮੇਰਾ ਲੋਹੇ ਦਾ ਬਰਛਾ ਅੱਜ ਹੀ ਹਰਾ ਹੋ ਗਿਆ ਹੈ। ਇਹ ਗੱਲ ਸੁਣ ਕੇ ਤੱਪਸਵੀ ਹੈਰਾਨ ਹੋਇਆ ਤੇ ਉਸ ਨੂੰ ਵੇਖਣ ਵਾਸਤੇ ਆਇਆ। ਜਦ ਲੋਹੇ ਦਾ ਬਰਛਾ ਹਰਾ ਦੇਖਿਆ ਤਾਂ ਤਪੀਏ ਦੇ ਪੈਰਾਂ ਦੀ ਮਿਟੀ ਨਿਕਲ ਗਈ। ਹੇ ਵਾਹਿਗੁਰੂ ਇਹ ਤੇਰੇ ਘਰ ਵਿੱਚ ਕੀ ਨਿਆਂ ਹੈ? ਮੈਨੂੰ ਕਿੰਨਾ ਚਿਰ ਹੋਇਆ ਤਪ ਕਰਦਿਆਂ ਪਰ ਮੇਰਾ ਲੱਕੜ ਦਾ ਡੰਡਾ ਵੀ ਹਰਾ ਨਹੀਂ ਹੋਇਆ, ਇਸ ਦਾ ਅੱਜ ਹੀ ਲੋਹੇ ਦਾ ਬਰਛਾ ਹਰਾ ਹੋ ਗਿਆ ਹੈ। ਇਸ ਦਾ ਕੀ ਕਾਰਨ ਹੈ? ਤਾਂ ਆਕਾਸ਼ ਬਾਣੀ ਹੋਈ ਮਹਾਤਮਾ ਜੀ ਸਭ ਤੋ ਵੱਡਾ ਤਪ, ਖਿਮਾਂ ਔਰ ਦਯਾ ਕਰਨੀ ਹੈ। ਤੁਹਾਡੇ ਪਾਸ ਇਕ ਦੁਖੀ ਆਦਮੀ ਆਇਆ ਆਪਣੇ ਬਚਾ ਵਾਸਤੇ, ਤੁਸੀਂ ਉਸ ਨੂੰ ਘੂਰ ਕੇ ਦੂਰ ਕਰ ਦਿੱਤਾ। ਜਦ ਉਹ ਰਾਜਾ ਦੇ ਪਾਸ ਆਇਆ। ਤਾਂ ਇਸ ਨੇ ਆਪਣੇ ਪ੍ਰਣ ਨੂੰ ਛੱਡ ਕੇ ਗਰੀਬ ਦੇ ਉੱਪਰ ਦਯਾ ਕੀਤੀ। ਉਸ ਦਾ ਚੋਰਾਂ ਤੋ ਛੁਟਕਾਰਾ ਕਰਾਇਆ। ਇਸ ਫਲ ਕਰਕੇ ਹੀ ਇਸ ਦਾ ਲੋਹੇ ਦਾ ਬਰਛਾ ਹਰਾ ਹੋਇਆ ਹੈ। ਤਾਂ ਤੇ ਖਿਮਾਂ ਵਰਗਾ ਕੋਈ ਤਪ ਨਹੀਂ ਹੈ। ਔਰ ਦਯਾ ਵਰਗਾ ਕੋਈ ਧਰਮ ਨਹੀਂ ਹੈ। ਦਯਾ ਕਰਨ ਵਾਲੇ ਆਦਮੀ ਨੂੰ ਅਠਸਠ ਤੀਰਥਾਂ ਦਾ ਫਲ ਉਸੇ ਸਮੇਂ ਪ੍ਰਾਪਤ ਹੁੰਦਾ ਹੈ। ਜਿਵੇਂ ਇਕ ਇਸਲਾਮ ਦੀ ਰੈਬਾਂ ਨਾਮ ਦੀ ਲੜਕੀ, ਮੱਕੇ ਦੀ ਯਾਤਰਾ ਕਰਨ ਵਾਸਤੇ ਜਾ ਰਹੀ ਸੀ। ਜਾਂਦਿਆ ਜਾਂਦਿਆ ਦੁਪਹਿਰ ਦੇ ਸਮੇਂ ਖੂਹ ਦੇ ਪਾਸ ਜਦ ਨਮਾਜ਼ ਪੜ੍ਹਨ ਲੱਗੀ ਤਾਂ ਕੀ ਦੇਖਿਆ ਇਕ ਕੁੱਤੀ ਕਤੂਰਿਆਂ ਨੂੰ ਨਾਲ ਲੈ ਕੇ ਖੂਹ ਦੇ ਆਲੇ ਦੁਆਲੇ ਭੱਜੀ ਫਿਰਦੀ ਹੈ।

ਔਰ ਕਦੇ ਖੂਹ ਵਿੱਚ ਦੇਖਣਾਂ ਕਰਦੀ ਹੈ । ਕਦੇ ਭੌਂਕੰਦੀ ਹੈ । ਇਥੋਂ ਪ੍ਰਤੀਤ ਹੁੰਦਾ ਹੈ ਕਿ ਇਹ ਪਿਆਸ ਦੀ ਬਹੁਤ ਦੁਖੀ ਕੀਤੀ ਹੋਈ ਹੈ । ਉਸੇ ਸਮੇਂ ਹੀ ਰੈਬਾਂ ਨੇ ਨਿਮਾਜ਼ ਪੜਨੀ ਛੱਡ ਕੇ ਇਨ੍ਹਾਂ ਨੂੰ ਪਾਣੀ ਪਿਆਉਣ ਦਾ ਯਤਨ ਕਰਨ ਲੱਗੀ । ਪਾਣੀ ਨਿਕਲਣ ਦਾ ਕੋਈ ਇਤੰਜਾਮ ਨਾ ਦੇਖ ਕੇ, ਇਸ ਨੇ ਆਪਣੇ ਕੇਸਾਂ ਨੂੰ ਪੱਟ ਕੇ ਬਰੀਕ ਰੱਸੀ ਵੱਟੀ । ਔਰ ਉਸ ਨਾਲ ਆਪਣੇ ਸਿਰ ਦਾ ਦੁੱਪਟਾ ਬੰਨ ਕੇ ਖੂਹ ਦੇ ਵਿੱਚ ਲਮਕਾਇਆ । ਉਸ ਨੂੰ ਪਾਣੀ ਨਾਲ ਗਿੱਲਾ ਕਰਕੇ ਵਾਰੀ ਵਾਰੀ ਕੁੱਤੀ ਅਤੇ ਬੱਚਿਆਂ ਦੇ ਮੂੰਹ ਵਿੱਚ ਨਚੋੜਿਆ । ਉਨ੍ਹਾਂ ਦੀ ਪਿਆਸ ਦੂਰ ਕੀਤੀ । ਇਤਨੇ ਚਿਰ ਨੂੰ ਕੀ ਦੇਖਿਆ ਜੋ ਮੱਕਾ ਇਥੋਂ 60 ਕੋਹ ਦੂਰ ਸੀ । ਉਹ ਇਸ ਦੇ ਪਾਸ ਖੜਾ ਹੈ । ਇਹ ਦਯਾ ਕਰਨ ਦਾ ਫਲ ਹੈ । ਤਾਂ ਹੀ ਕਥਨ ਕੀਤਾ ਹੈ ।

*ਸਿਰ ਕੀ ਸੋਭ ਉਤਾਰ ਕੇ, ਚੀਨਿਉਂ ਆਤਮ ਰਾਮ ;*
*ਸਾਠ ਕੋਸ ਮੱਕਾ ਮਿਲਾ, ਦੇਖ ਦਇਆ ਕੇ ਕਾਮ ॥*

ਮੱਕਾ ਉਸਦੀ ਜਾਤ੍ਰਾ ਕਰਨ ਵਾਸਤੇ ਏਥੇ ਆਇਆ । ਇਹ ਦਇਆ ਦਾ ਫਲ ਹੈ । ਤਾਂ ਹੀ ਗੁਰੂ ਜੀ ਕਹਿੰਦੇ ਹਨ । ਦੂਖ ਨਾ ਦੇਵੈ ਕਿਸੇ ਜੀਅ ਪਤ ਸਿਉਂ ਘਰ ਜਾਵੈ ॥ ਨਰ ਅਚੇਤ ਪਾਪ ਤੇ ਡਰ ਰੇ ॥ ਐ ਮਨੁੱਖ ਜਾਣ ਕੇ ਤਾਂ ਪਾਪ ਕੀ ਕਰਨਾ ਹੈ । ਜੋ ਅਚਨਚੇਤ ਹੋਣ ਵਾਲੇ ਪਾਪ ਹਨ ਉਨ੍ਹਾਂ ਤੋਂ ਵੀ ਡਰਨਾ ਕਰ । ਇਸੇ ਦਾ ਨਾਮ ਹੀ ਦਇਆ ਔਰ ਖਿਮਾਂ ਹੈ ।

ਪ੍ਰਸ਼ਨ : ਜੋ ਦੁਨੀਆਂ ਵਿੱਚ ਅਨੇਕਾਂ ਕਿਸਮ ਦੇ ਦਾਨ ਹਨ । ਜੈਸੇ ਅੰਨ ਦਾ ਦਾਨ ਵਿਦਿਆ ਦਾ ਦਾਨ ਹੋਰ ਬਹੁਤ ਸਾਰੇ ਦਾਨ ਹਨ । ਸਾਰਿਆਂ ਤੋਂ ਵੱਡਾ ਦਾਨ ਕਿਹੜਾ ਹੈ ?.

ਉੱਤਰ : ਬ੍ਰਹਮ ਗਯਾਨ ਸਮ ਦਾਨ ਨਹਿ ॥

ਬ੍ਰਹਮ ਗਯਾਨ ਵਰਗਾ ਦੁਨੀਆਂ ਦੇ ਉਪਰ ਕੋਈ ਦਾਨ ਨਹੀਂ ਹੈ । ਜਿਸ ਨੂੰ ਪ੍ਰਾਪਤ ਕਰ ਕੇ ਜਨਮ ਮਰਨ ਦੇ ਜੋ ਸਭ ਤੋਂ ਵੱਡੇ ਦੁੱਖ ਹਨ । ਉਨ੍ਹਾਂ ਤੋਂ ਰਹਿਤ ਹੋ ਜਾਈਦਾ ਹੈ ।

ਪ੍ਰਸ਼ਨ : ਬ੍ਰਹਮ ਗਿਆਨ ਰੂਪ ਜੋ ਦਾਨ ਹੈ । ਉਸ ਨੂੰ ਦੇਣ ਵਾਲਾ ਦਾਤਾ ਕੌਣ ਹੈ ?

ਉੱਤਰ : ਬ੍ਰਹਮ ਨੇਸਟੀ ਬ੍ਰਹਮ ਸਰੋਤ੍ਰੀ ਬ੍ਰਹਮ ਬਕਤਾ ਗੁਰੂ ਪਾਸੋ ਗਿਆਨ ਦੀ ਪਰਾਪਤੀ ਹੁੰਦੀ ਹੈ । ਤਾਂ ਤੇ ਉਹਨਾਂ ਦੀ ਸੰਗਤ ਕਰੇ, ਫੇਰ ਉਸਨੂੰ ਇਹ ਫਲ ਪ੍ਰਾਪਤ ਹੁੰਦਾ ਹੈ । ਸੋ ਅੱਗੇ ਕਥਨ ਕੀਤਾ ਹੈ ।

ਚੌਪਈ ।

*ਗਯਾਨ ਸੁਲਾਕਾ ਦੇ ਬੁਧਿ ਲੋਚਨ ॥*
*ਕਰ ਹੈ ਤਮ ਅਗਯਾਨ ਬਿਮੋਚਨ ॥*
*ਨਿਰਾ ਵਰਣ ਦ੍ਰਿਗ ਕਰੈ ਜੁ ਸ੍ਰੀ ਗੁਰੁ ॥*
*ਨਮੋ ਨਮੋ ਤਿਹ ਚਰਨ ਧਾਰ ਉਰ ॥੭॥*

ਪੂਰੇ ਸਤਿਗੁਰਾਂ ਦੇ ਚਰਨਾਂ ਦੇ ਉਪਰ ਮਨ ਬਾਣੀ ਸਰੀਰ ਕਰਕੇ ਵਾਰ ਵਾਰ ਨਮਸ਼ਕਾਰ ਕਰੇ । ਯਥਾ ਗੁਰੂ ਵਾਕ :

*ਬਲਿਹਾਰੀ ਗੁਰ ਆਪਣੇ, ਦਿਉਹਾੜੀ ਸਦ ਵਾਰ ॥*
*ਜਿਨ ਮਾਣਸ ਤੇ ਦੇਵਤੇ ਕੀਏ, ਕਰਤ ਨ ਲਾਗੀ ਵਾਰ ॥੧॥*
*ਮਹਲਾ ੨ ॥ ਜੇ ਸਉ ਚੰਦਾ ਉਗਵਹਿ, ਸੂਰਜ ਚੜਹਿ ਹਜਾਰ ।*
*ਏਤੇ ਚਾਨਣ ਹੋਦਿਆਂ, ਗੁਰ ਬਿਨੁ ਘੋਰ ਅੰਧਾਰ ॥੨॥*

ਐਸੇ ਆਪਣੇ ਗੁਰੂ ਤੋਂ ਰੋਜ਼ ਹੀ ਸੈਂਕੜੇ ਵਾਰ ਬਲਿਹਾਰ ਜਾਣਾ ਚਾਹੀਦਾ ਹੈ। ਜੋ ਆਪਣੇ ਸਿਖ ਦੇ ਮਨ ਬੁੱਧੀ ਨੇਤ੍ਰਾਂ ਵਿਚ ਮਹਾਂ ਵਾਕਾਂ ਰੂਪੀ ਗਿਆਨ ਦੀਆਂ ਸਲਾਈਆਂ ਦੇ ਕੇ ਅਗਿਆਨ ਰੂਪੀ ਅੰਧੇਰਾ ਦੂਰ ਕਰਦੇ ਹਨ । ਜੋ ਮਨ ਬੁੱਧੀ ਨੇਤ੍ਰਾਂ ਵਿੱਚ ਅਗਿਆਨ ਰੂਪੀ ਜਾਲਾ ਹੈ । ਉਸ ਨੂੰ ਕੱਟ ਕੇ ਸ਼ੁਧ ਕਰਦੇ ਹਨ । ਯਥਾ ਗੁਰੂ ਜੀ ਕਥਨ ਕਰਦੇ ਹਨ ।

ਸਲੋਕ :

*ਗਿਆਨ ਅੰਜਨ ਗੁਰੁ ਦੀਆ, ਅਗਿਆਨ ਅੰਧੇਰ ਬਿਨਾਸੁ ॥*
*ਹਰਿ ਕਿਰਪਾ ਤੇ ਸੰਤ ਭੇਟਿਆ, ਨਾਨਕ ਮਨ ਪ੍ਰਗਾਸੁ ॥*
*ਮਹਲਾ ੩ ॥ ਗੁਰ ਗਿਆਨ ਅੰਜਨ ਸਚੁ ਨੇਤ੍ਰੀ ਪਾਇਆ ॥*
*ਅੰਤਰਿ ਚਾਨਣੁ ਅਗਿਆਨ ਅੰਧੇਰੁ ਗਵਾਇਆ ॥*
*ਜੋਤੀ ਜੋਤਿ ਮਿਲੀ ਮਨੁ ਮਾਨਿਆ , ਹਰਿ ਦਰਿ ਸੋਭਾ ਪਾਵਣਿਆ ॥੩॥*

ਜਦ ਗੁਰਾਂ ਨੇ ਗਿਆਨ ਰੂਪੀ ਸੁਰਮਾਂ ਦਿੱਤਾ ਤਾਂ ਅਗਿਆਨ ਰੂਪੀ ਅੰਧੇਰੇ ਦਾ ਨਾਸ ਹੋ ਗਿਆ । ਯਥਾ :

*ਬਾਝੁ ਗੁਰੂ ਹੈ ਅੰਧ ਗੁਬਾਰਾ ॥ ਅਗਿਆਨੀ ਅੰਧਾ ਅੰਧੁ ਅੰਧਾਰਾ ॥*
*ਬਿਸਟਾ ਕੇ ਕੀੜੇ ਬਿਸਟਾ ਕਮਾਵਹਿ, ਫਿਰਿ ਬਿਸਟਾ ਮਾਹਿ ਪਚਾਵਣਿਆ ॥*

ਗੁਰੂ ਤੋ ਬਿਨਾਂ ਮਨਮੁਖ ਪੁਰਖ ਦੇ ਹਿਰਦੇ ਵਿੱਚ ਅਗਿਆਨ ਰੂਪੀ ਗਾੜ੍ਹਾ ਅੰਧੇਰਾ ਹੈ । ਜਿਸ ਕਰਕੇ ਜੋ ਅਗਿਆਨੀ ਹੈ ਅੰਨਿਆ ਦੇ ਸਮਾਨ ਹੈ । ਅਗਿਆਨ ਰੂਪੀ ਅੰਧੇਰੇ ਵਿੱਚ ਫਿਰਦਾ ਠੋਕਰਾਂ ਖਾਂਦਾ ਹੈ । ਯਥਾ ਗੁਰੂ ਪ੍ਮਾਣ ਹੈ ।

*ਅੰਧਕਾਰ ਸੁਖ ਕਬਹਿ ਨ ਸੋਈ ਹੈ, ਰਾਜਾ ਰੰਕ ਦੋਊ ਮਿਲੀ ਰੋਈ ਹੈ ॥*

ਇਸ ਅਗਿਆਨਤਾ ਰੂਪੀ ਅੰਧੇਰੇ ਨੂੰ ਗੁਰੂ ਜੀ ਗਿਆਨ ਰੂਪੀ ਸਿਲਾਈਆਂ ਦੇ ਕੇ ਦੂਰ ਕਰਦੇ ਹਨ । ਤਾਂ ਤੇ ਐਸੇ ਗੁਰੂ ਨੂੰ ਵਾਰ ਵਾਰ ਨਮਸਕਾਰ ਕਰੋ । ਕਿਉਂਕਿ ਗੁਰੂ ਦੀ ਖਾਸ ਕਰਕੇ ਲੋੜ ਹੈ । ਚਾਹੇ ਸਿਖ ਗਿਆਨਵਾਨ ਭੀ ਹੋ ਜਾਵੇ ਫਿਰ ਵੀ ਗੁਰੂ ਤੋ ਪੁਛਦਾ ਹੀ ਰਹੇ । ਯਥਾ :

ਚੋਪਈ

*ਪੂਛੇ ਗੁਰ ਤੇ ਸ਼ੁਭ ਸਿਖ ਤੱਦਪਿ ॥ ਗਯਾਨ ਵਾਨ ਸਿਖ ਹੋਵੇ ਯਦਪਿ ॥*
*ਗੁਰ ਨਿਸਚਯ ਯੁਤ ਬਚਨ ਧਰੇ ਜਬ ॥ ਦੇਹ ਸਿਖ ਕੋ ਪਰਮ ਸ਼ਾਂਤਿ ਤਬ ॥੨॥*

ਅਰਥ : ਚਾਹੇ ਸਿਖ ਗਿਆਨਵਾਨ ਭੀ ਹੋ ਜਾਵੇ ਪਰ ਫੇਰ ਵੀ ਗੁਰੂ ਪਾਸੋ ਗਿਆਨ ਦੀ ਜੁਗਤੀ ਪੁਛਦਾ ਹੀ ਰਹੇ । ਏਹ ਨਾ, ਸਮਝ ਲਵੇ ਕਿ ਮੈਂ ਸਭ ਕੁੱਝ ਜਾਣਦਾ ਹਾਂ ਗੁਰੂ ਦੀ ਮਾਇਆ ਵੱਡੀ ਪਰਬਲ ਹੈ । ਭਾਈ ਗੁਰਦਾਸ ਜੀ ਵਾਂਗ ਨਿਹਚਾ ਹਿਲਾ ਦੇਂਦੀ ਹੈ। ਤਾਂ ਹੀ ਕਹਿਆ ਹੈ । ਜਿਹ ਮਾਰਤ ਗਿਰ ਮੇਰ ਉਡਾਈ ਕਹੁ ਤੂਲ ਕਿਹ ਲੇਖੇ ਮਾਹੀ। ਜਿਸ ਹਵਾ ਨੇ ਸੁਮੇਰ ਪਹਾੜ ਉੱਡਾ ਦਿੱਤਾ ਹੈ ਦੱਸੋ ਰੂੰ ਦੇ ਢੇਰ ਉਸਦੇ ਅੱਗੇ ਕੀ ਚੀਜ਼ ਹਨ । ਤਾਂ ਹੀ ਗੁਰੂ ਸਾਹਿਬ ਜੀ ਕਥਨ ਕਰਦੇ ਹਨ

ਸਲੋਕ ਵਾਰਾਂ ਤੇ ਵਧੀਕ

*ਜੇ ਤੂ ਤਾਰੂ ਪਾਣਿ, ਤਾਹੂ ਪੁਛੁ ਤਿੜੰਨ ਕਲ ॥*
*ਤਾਹੂ ਖਰੇ ਸੁਜਾਣ, ਵੰਞਾ ਏਨ੍ਹੀ ਕਪਰੀ ॥੩॥*

ਐ ਜੀਵ ਜੇ ਤੂੰ ਸਾਧਨ ਕਰਨੇ ਰੂਪ ਹਥਾ ਦਾ ਤਾਹੂ ਹੈ ਤਾਂ ਭੀ ਗੁਰੂ ਦੇ ਪਾਸੋ ਤਰਨ ਦੀ ਕਲਾ ਜੁਗਤੀ ਪੁਛਦਾ ਹੀ ਰਹਿ, ਨਹੀਂ ਤਾਂ ਡੁਬਣ ਦਾ ਖਤਰਾ ਹੋ ਸਕਦਾ ਹੈ। ਕਿਉਂਕਿ ਜੋ ਆਪਣੇ ਆਪ ਨੂੰ ਬਹੁਤ ਸਿਆਣੇ ਕਹਿੰਦੇ ਸਨ, ਉਹ ਭੀ ਮਾਇਆ ਦੀਆਂ ਛਲਾਂ ਨੇ ਆਪਣੇ ਵਿੱਚ ਡੋਬ ਲਏ ਹਨ। ਜੈਸੇ ਬ੍ਰਹਿਮਾ ਜੀ, ਸਰਿੰਗੀ ਰਿਖੀ, ਜੈਮਨੀ ਰਿਖੀ ਜੀ, ਨਾਰਦ ਤੇ ਅਰਜਨ ਨੂੰ ਮਾਇਆ ਨੇ ਭਰਮਾ ਦਿੱਤਾ ਸੀ। ਗੁਰੂ ਘਰ ਵਿੱਚ ਭਾਈ ਰਾਮ ਕੋਇਰ ਜੀ ਨੂੰ ਗੁਰੂ ਜੀ ਤੇ ਧਨਖ ਦੇਖ ਕੇ ਸੰਸਾ ਪੈਦਾ ਹੋ ਗਿਆ ਸੀ ਕਿ ਇਹ ਇਤਨਾ ਭਾਰਾ ਕਿਵੇਂ ਚੱਕ ਸਕਦੇ ਹਨ। ਭਾਈ ਗੁਰਦਾਸ ਜੀ ਨੂੰ ਛੇਵੇਂ ਗੁਰੂ ਜੀ ਤੇ ਸੰਸਾ ਪੈਦਾ ਹੋ ਗਿਆ ਸੀ ਘੋੜੇ ਲੈਣ ਵਾਸਤੇ ਜਦ ਕਾਬਲ ਵਿੱਚ ਗਏ ਸਨ। ਇਸ ਕਰਕੇ ਸਿਖ ਸਦਾ ਹੀ ਗੁਰੂ ਨੂੰ ਪੁਛਦਾ ਰਹੇ ਇਹ ਸੰਸਾਰ ਇਕ ਸਮੁੰਦਰ ਹੈ। ਇਸ ਵਿੱਚ ਕਾਮ ਕਰੋਧ ਲੋਭ ਮੋਹ ਤੇ ਹੰਕਾਰ ਰੂਪੀ ਝੱਖੜ ਤੇ ਅੰਧੇਰੀਆਂ ਤੇ ਮਾਇਆ ਦੀਆਂ ਛੱਲਾਂ ਉਠਦੀਆਂ ਹਨ। ਜਿਸ ਵਿੱਚ ਜੀਵਣ ਦੀ ਬੇੜੀ ਚਲ ਰਹੀ ਹੈ ਗੁਰੂ ਚਰਨਾਂ ਦਾ ਆਸਰਾ ਲੈ ਕੇ ਚਲੇ, ਤਾਂ ਡੁਬਣ ਦਾ ਭੈ ਨਹੀਂ ਰਹਿੰਦਾ। ਜਿਵੇਂ ਅਗੇ ਕਥਨ ਕੀਤਾ ਹੈ।

*ਝੜ ਝਖੜ ਓਹਾੜ ਲਹਰੀ ਵਹਨਿ ਲਖੇਸਰੀ ।*
*ਸਤਿਗੁਰ ਸਿਉ ਆਲਾਇ ਬੇੜੇ ਡੁਬਣਿ ਨਾਹਿ ਭਉ ॥੪॥*

ਇਸ ਤਰ੍ਹਾਂ ਗਿਆਨਵਾਨ ਹੁੰਦਿਆ ਹੋਇਆਂ ਵੀ ਗੁਰੂ ਨੂੰ ਪੁਛਦਾ ਰਹੇ। ਔਰ ਵਾਹਿਗੁਰੂ ਅੱਗੇ ਬੇਨਤੀਆਂ ਕਰਦਾ ਰਹੇ। ਜੈਸੇ ਭਗਤ ਨਾਮਦੇਵ ਜੀ ਮਹਾਰਾਜ ਬਸੰਤ ਰਾਗ ਵਿਚ ਵਾਹਿਗੁਰੂ ਅੱਗੇ ਬੇਨਤੀ ਕਰਦੇ ਹਨ।

*ਲੋਭ ਲਹਰਿ ਅਤਿ ਨੀਝਰ ਬਾਜੈ ਕਾਇਆ ਡੂਬੈ ਕੇਸਵਾ ॥੧॥*
*ਸੰਸਾਰੁ ਸਮੁੰਦੇ ਤਾਰਿ ਗੋਬਿੰਦੇ ਤਾਰਿ ਲੈ ਬਾਪ ਬੀਠੁਲਾ ॥੧॥ ਰਹਾਉ ॥*
*ਅਨਿਲ ਬੇੜਾ ਹਉ ਖੇਵਿ ਨ ਸਾਕਉ ॥ ਤੇਰਾ ਪਾਰੁ ਨ ਪਾਇਆ ਬੀਠੁਲਾ ॥੨॥*
*ਹੋਹੁ ਦਇਆਲੁ ਸਤਿਗੁਰੁ ਮੇਲਿ ਤੂ ॥ ਮੋ ਕਉ ਪਾਰਿ ਉਤਾਰੇ ਕੇਸਵਾ ॥੩॥*
*ਨਾਮਾ ਕਹੈ ਹਉ ਤਰਿ ਭੀ ਨ ਜਾਨਉ । ਮੋ ਕਉ ਬਾਹ ਦੇਹਿ ਬਾਹ ਦੇਹਿ ਬੀਠੁਲਾ ॥੪॥੨॥*

ਅਰਥ : ਹੇ ਵਾਹਿਗੁਰੂ ਜੀ ਇਸ ਸੰਸਾਰ ਸਮੁੰਦਰ ਵਿੱਚ ਲੋਭ ਦੀਆਂ ਲਹਿਰਾਂ ਰੂਪੀ ਛੱਲਾਂ ਇਕ ਰਸ ਪ੍ਰਗਟ ਹੋ ਰਹੀਆਂ ਹਨ। ਐ ਕੇਸਵ ਜੀ ਮੇਰੀ ਬੁੱਧੀ ਰੂਪੀ ਕਾਇਆਂ ਇਸ ਵਿਚ ਡੁੱਬ ਰਹੀ ਹੈ। ਹੇ ਗੁਬਿੰਦ ਜੀ ਮੈਨੂੰ ਸੰਸਾਰ ਸਮੁੰਦਰ ਤੋਂ ਤਾਰਨਾ ਕਰੋ। ਹੇ ਮੇਰੇ ਬੀਠੁਲ ਪਿਤਾ ਜੀ ਮੈਨੂੰ ਆਪਣਾ ਪੁੱਤ੍ਰ ਜਾਣ ਕੇ ਜਰੂਰ ਤਾਰਨਾ ਕਰੋ। ਕਿਉਂਕਿ

ਲੋਭ ਦੀਆਂ ਲਹਿਰਾਂ ਬਹੁਤ ਪ੍ਰਗਟ ਹੋ ਰਹੀਆਂ ਹਨ । ਇਸ ਤਰ੍ਹਾਂ ਦੁੱਖ ਦਿੰਦੀਆਂ ਹਨ। ਜਿਵੇਂ ਹਲਕਿਆ ਹੋਇਆ ਕੁੱਤਾ ਸਭ ਨੂੰ ਵੱਡਣਾ ਕਰਦਾ ਹੈ । ਜੈਸੇ ਗੁਰੂ ਰਾਮ ਦਾਸ ਜੀ ਕਥਨ ਕਰਦੇ ਹਨ । ਯਥਾ :

*ਲੋਭ ਲਹਿਰ ਸਭਿ ਸੁਆਨੁ ਹਲਕੁ ਹੈ, ਹਲਕਿਓ ਸਭਹਿ ਬਿਗਾਰੇ ॥*
*ਮੇਰੇ ਠਾਕੁਰ ਕੈ ਦੀਬਾਨ ਖਬਰਿ ਹੋਈ, ਗੁਰ ਗਿਆਨੁ ਖੜਗੁ ਲੈ ਮਾਰੇ ॥੧੧॥*

(ਨਟ ਮਹਲਾ ੪ ਪੰਨਾ ੯੮੩)

ਹੇ ਵਾਹਿਗੁਰੂ ਜੀ ਵਾਸ਼ਨਾ ਰੂਪੀ ਹਵਾ ਉਲਟ ਚਲ ਰਹੀ ਹੈ । ਜਿਸ ਕਰਕੇ ਸਰੀਰ ਰੂਪੀ ਬੇੜੇ ਨੂੰ ਆਪ ਜੀ ਵਲ ਸਹੀ ਚਲਾ ਨਹੀਂ ਸਕਦਾ । ਹੇ ਬੀਠੁਲ ਜੀ ਤੇਰਾ ਆਦਿ ਔਰ ਅੰਤ ਕਿਸੇ ਪਾਸੋਂ ਪਾਇਆ ਨਹੀਂ ਜਾਂਦਾ । ਹੇ ਕੇਸਵ ਜੀ ਤੂੰ ਦਇਆ ਕਰਕੇ ਮੈਨੂੰ ਪੂਰੇ ਸਤਿਗੁਰਾਂ ਦਾ ਮੇਲ ਕਰਾ । ਜਿਸ ਕਰਕੇ ਮੈਂ ਸੰਸਾਰ ਸਮੁੰਦਰ ਤੋਂ ਤਰ ਜਾਵਾਂਗਾ । ਭਗਤ ਨਾਮਦੇਵ ਜੀ ਬੇਨਤੀ ਕਰਦੇ ਹਨ ਕਿ ਹੇ ਵਾਹਿਗੁਰੂ ਜੀ ਪੂਰੇ ਗੁਰਾਂ ਤੋਂ ਬਿਨਾਂ ਮੈਂ ਆਪਣੇ ਆਪ ਤਰ ਨਹੀਂ ਸਕਦਾ, ਹੇ ਪ੍ਰਮਾਤਮਾ ਜੀ ਮੈਨੂੰ ਆਪਣੀ ਕ੍ਰਿਪਾ ਰੂਪੀ ਬਾਹਾਂ ਦਾ ਆਸਰਾ ਦੇ, ਕ੍ਰਿਪਾ ਕਰਕੇ ਆਸਰਾ ਦੇ, ਕ੍ਰਿਪਾ ਕਰਕੇ ਆਸਰਾ ਦੇ, ਯਥਾ:

*ਹਸਤ ਅਲੰਬਨੁ ਦੇਹੁ ਪ੍ਰਭ, ਗਰਤਹੁ ਉਧਰੁ ਗੋਪਾਲ ॥*
*ਮੋਹਿ ਨਿਰਗੁਨ ਮਤਿ ਥੋਰੀਆ, ਤੂੰ ਸਦਹੀ ਦੀਨ ਦਇਆਲ ॥੨॥*

(ਗਉੜੀ ਮਹਲਾ ੫ ਪੰਨਾ ੨੦੩)

ਇਸ ਤਰ੍ਹਾਂ ਸਦਾ ਹੀ ਸਿਖ ਗਿਆਨਵਾਨ ਹੋ ਕੇ ਵੀ ਗੁਰੂ ਪਾਸੋਂ ਪੁਛੇ ਅਰ ਬੇਨਤੀ ਕਰੇ । ਇਉ ਜਦ ਗੁਰਾਂ ਦੇ ਬਚਨਾਂ ਨੂੰ ਸ਼ਰਧਾ ਨਾਲ ਹਿਰਦੇ ਵਿੱਚ ਧਾਰਨ ਕਰੇਗਾ । ਤਾਂ ਗੁਰੂ ਸਿਖ ਨੂੰ ਪਰਮ ਸ਼ਾਂਤੀ ਬਖਸ਼ਣਗੇ । ਇਉਂ ਜਿਨ੍ਹਾਂ ਦੇ ਹਿਰਦੇ ਵਿੱਚ ਸੰਤੋਖ, ਖਿਮਾਂ, ਦਇਆ ਔਰ ਬ੍ਰਹਮ ਗਿਆਨ ਪ੍ਰਗਟ ਨਹੀਂ ਹੁੰਦੇ । ਉਹਨਾਂ ਦੀ ਇਹ ਹਾਲਤ ਹੰਦੀ ਹੈ । ਜੋ ਅੱਗੇ ਕਥਨ ਕਰਦੇ ਹਨ ।

ਦੋਹਰਾ

*ਚਾਰੋਂ ਫਲ ਮੇਂ ਏਕ ਭੀ ਉਪਜੈ ਰਿਦੈ ਨਾ ਜਾਸ ॥*
*ਅਜਾ ਗਲੇ ਕੇ ਕੁਚਨ ਜਿਉਂ, ਜਨਮ ਵਿਅਰਥ ਹੈ ਤਾਸ ॥੧੬॥*

ਜਿਸ ਮਨੁਖ ਦੇ ਹਿਰਦੇ ਵਿੱਚ ਇਹ ਚਾਰ ਫਲ ਪ੍ਰਗਟ ਨਹੀਂ ਹੁੰਦੇ। ਧਰਮ, ਅਰਥ, ਕਾਮ, ਮੋਖ, ਵਾ ਸੰਤੋਖ, ਖਿਮਾ, ਦਇਆ, ਤੇ ਬ੍ਰਹਮ ਗਿਆਨ ਉਨ੍ਹਾਂ ਮਨੁੱਖਾਂ ਦਾ ਦੁਨੀਆਂ ਤੇ ਹੋਣਾਂ ਇਉਂ ਨਿਸਫਲ ਵਿਅਰਥ ਹੈ। ਜਿਵੇਂ ਕਿਸੇ ਕਿਸੇ ਬੱਕਰੀ ਦੇ ਗੱਲ ਵਿੱਚ ਦੋ ਥਣ ਹੁੰਦੇ ਹਨ। ਜਿਨਾਂ ਨੂੰ ਲੂਲਾਂ ਕਿਹਾ ਜਾਂਦਾ ਹੈ। ਉਨ੍ਹਾਂ ਵਿੱਚ ਦੁੱਧ ਨਹੀਂ ਹੁੰਦਾ। ਜਿਸ ਕਰਕੇ ਉਨ੍ਹਾਂ ਦਾ ਹੋਣਾਂ ਨਿਸਫਲ ਹੈ। ਇਸੇ ਤਰ੍ਹਾਂ ਹੀ ਉਨ੍ਹਾਂ ਦਾ ਹੋਣਾ ਨਿਸਫਲ ਹੈ। ਜੋ ਚੰਗੇ ਗੁਣਾਂ ਤੋਂ ਬਿਨਾਂ ਹਨ। ਤਾਂ ਤੇ ਮਨੁੱਖਾ ਜਨਮ ਦੀ ਸਫਲਤਾ ਵਾਸਤੇ ਮਨੁਖ ਸਦਾ ਚੰਗੇ ਗੁਣਾਂ ਨੂੰ ਧਾਰਨ ਕਰ ਕੇ ਰਖੇ।

ਪ੍ਰਸ਼ਨ : ਮੁਕਤਿ ਹੋਣ ਦੇ ਖਾਸ ਕਰਕੇ ਕਿਹੜੇ ਸਾਧਨ ਹਨ ? ਜਿਸ ਦੁਆਰਾ ਮਨੁੱਖ ਜਨਮ ਮਰਨ ਤੋਂ ਰਹਿਤ ਹੋ ਸਕੇ ?

ਉੱਤਰ : ਮੁਕਤਿ ਹੋਣ ਦਾ ਇੱਕੋ ਇੱਕ ਸਾਧਨ ਗਿਆਨ ਹੈ। ਜੋ ਸਾਰੇ ਸਾਸ਼ਤਰ੍ਹਾਂ ਦਾ, ਰਿਖੀਆਂ ਮੁਨੀਆਂ ਦਾ, ਸਿਧਾਂਤ ਹੈ।

ਪ੍ਰਸ਼ਨ : ਗਿਆਨ ਕਿੱਥੋ ਪ੍ਰਾਪਤ ਹੁੰਦਾ ਹੈ ?

ਉੱਤਰ : ਪੂਰਨ ਗੁਰੂ ਬ੍ਰਹਮ ਨੇਸ਼ਟੀ, ਬ੍ਰਹਮ ਸਰੋਤਰੀ ਉਨ੍ਹਾਂ ਦੁਆਰਾ ਗਿਆਨ ਦੀ ਪ੍ਰਾਪਤੀ ਹੁੰਦੀ ਹੈ।

ਪ੍ਰਸ਼ਨ : ਗੁਰੂ ਕੈਸਾ ਹੋਣਾ ਚਾਹੀਦਾ ਹੈ ? ਜੋ ਸਿਖ ਦੇ ਸਾਰੇ ਭਰਮ ਤੋੜ ਕੇ ਹਿਰਦੇ ਵਿੱਚ ਗਿਆਨ ਦਾ ਪਰਕਾਸ਼ ਕਰੇ ?

ਉੱਤਰ : ਸੋ ਗੁਰੂ ਅਰਜਨ ਦੇਵ ਜੀ ਮਹਾਰਾਜ ਗੂਜਰੀ ਰਾਗ ਦੀ ਵਾਰ ਦੀ ਪਉੜੀ ਵਿੱਚ ਕਥਨ ਕਰਦੇ ਹਨ।

ਪਉੜੀ

*ਸੋ ਸਤਿਗੁਰੁ ਧਨੁ ਧੰਨੁ ਜਿਨਿ ਭਰਮ ਗੜੁ ਤੋੜਿਆ ॥*
*ਸੋ ਸਤਿਗੁਰ ਵਾਹੁ ਵਾਹੁ ਜਿਨਿ ਹਰਿ ਸਿਉ ਜੋੜਿਆ ॥*
*ਨਾਮੁ ਨਿਧਾਨੁ ਅਖੁਟੁ ਗੁਰੁ ਦੇਇ ਦਾਰੂਓ ॥*
*ਮਹਾ ਰੋਗੁ ਬਿਕਰਾਲ ਤਿਨੈ ਬਿਦਾਰੂਓ ॥*
*ਪਾਇਆ ਨਾਮੁ ਨਿਧਾਨ ਬਹੁਤ ਖਜਾਨਿਆ ॥*
*ਜਿਤਾ ਜਨਮੁ ਅਪਾਰੁ ਆਪੁ ਪਛਾਨਿਆ ॥*
*ਮਹਿਮਾ ਕਹੀ ਨ ਜਾਇ ਗੁਰ ਸਮਰਥ ਦੇਵ ॥*
*ਗੁਰ ਪਾਰਬ੍ਰਹਮ ਪਰਮੇਸੁਰ ਅਪਰੰਪਰ ਅਲਖ ਅਭੇਵ ॥ ੬ ॥*

ਗੁਰੂ ਪਾਰਬ੍ਰਹਮ ਪਰਮੇਸਰ ਦਾ ਸਰੂਪ ਹੈ । ਜਿਨ੍ਹਾਂ ਦੀ ਮਹਿਮਾ ਕਥਨ ਨਹੀਂ ਕੀਤੀ ਜਾਂਦੀ । ਐਸੇ ਗੁਰੂ ਦੀ ਬਾਬਤ ਸ੍ਰੀ ਗੁਰੂ ਅਰਜਨ ਦੇਵ ਜੀ ਕਥਨ ਕਰਦੇ ਹਨ । ਉਹ ਸਤਿਗੁਰੂ ਜੋ ਮਹਾਨ ਸੂਰਮੇ ਹਨ । ਜਿਨ੍ਹਾਂ ਨੇ ਜੋ ਭਰਮ ਰੂਪੀ ਕਿਲ੍ਹਾ ਤੋੜਨਾ ਬੜਾ ਮੁਸ਼ਕਲ ਸੀ, ਉਸਨੂੰ ਤੋੜਨਾ ਕੀਤਾ ਹੈ । ਜਿਸ ਦੀ ਬਾਬਤ ਹੀ ਕਥਨ ਕੀਤਾ ਹੈ ।

*ਭਰਮੁ ਕੋਟੁ ਮਾਇਆ ਖਾਈ, ਕਹੁ ਕਿਤਿ ਬਿਧਿ ਤੋੜੀਐ ॥*
*ਗੁਰੁ ਪੂਰਾ ਆਰਾਧਿ ਬਿਖਮ ਦਲੁ ਫੋੜੀਐ ॥*
*ਹਉ ਤਿਸੁ ਅਗੇ ਦਿਨ ਰਾਤ, ਰਹਾ ਕਰ ਜੋੜੀਐ ॥੧੫॥*

ਵਾਰ ਗੂਜਰੀ ॥

ਜੋ ਭਰਮੁ ਰੂਪੀ ਕਿਲ੍ਹਾ ਔਰ ਚਾਰ ਚੁਫੇਰੇ ਮਾਇਆ ਰੂਪੀ ਖਾਈ ਹੈ । ਜੋ ਇਸ ਨੂੰ ਤੋੜ ਦੇਵੇ । ਉਸਨੂੰ ਹੀ ਪੂਰਨ ਗੁਰੂ ਕਿਹਾ ਜਾਂਦਾ ਹੈ । ਐਸੇ ਗੁਰੂ ਤੋਂ ਹੀ ਗਿਆਨ ਦੀ ਪ੍ਰਾਪਤੀ ਹੁੰਦੀ ਹੈ ।

ਪ੍ਰਸ਼ਨ : ਗਿਆਨ ਕਿਤਨੇ ਪ੍ਰਕਾਰ ਦਾ ਹੈ ?

ਉੱਤਰ : ਗਿਆਨ ਦੋ ਪ੍ਰਕਾਰ ਦਾ ਹੈ । ਇੱਕ ਪਰੋਖ ਗਿਆਨ ਦੂਸਰਾ ਅਪਰੋਖ। ਪਰੋਖ ਗਿਆਨ ਦੁਵਾਰਾ ਨਾਸਤਿਕ ਪੁਣੇ ਦੀ ਭਰਾਂਤੀ ਦਾ ਨਾਸ਼ ਹੁੰਦਾ ਹੈ । ਜਿਵੇਂ ਮਨੁੱਖ ਕਹਿੰਦਾ ਹੈ ਰੱਬ ਨਹੀਂ ਹੈ । ਜੇ ਹੋਵੇ ਤਾਂ ਦਿੱਸੇ ਨਾ । ਇਸਨੂੰ ਪ੍ਰੋਖ ਗਿਆਨ ਨਾਸ਼ ਕਰਦਾ ਹੈ ।

ਪ੍ਰਸ਼ਨ : ਪ੍ਰੋਖ ਗਿਆਨ ਦਾ ਕੀ ਸਰੂਪ ਹੈ ?

ਉੱਤਰ : ਜੋ ਸਭ ਦੇ ਵਿੱਚ ਪਰਮੇਸਰ ਨੂੰ ਜਾਨਣਾ ਯਥਾ ਗੁਰ ਪ੍ਰਮਾਣ ਹੈ।

*ਚਉਦਸਿ ਚਉਦਹ ਲੋਕ ਮਝਾਰਿ ॥ ਰੋਮ ਰੋਮ ਮਹਿ ਬਸਹਿ ਮੁਰਾਰਿ ॥*

ਜੋ ਚਉਦਾਂ ਲੋਕਾਂ ਅਤੇ ਰੋਮ ਰੋਮ ਦੇ ਵਿੱਚ ਵਾਹਿਗੁਰੂ ਵੱਸ ਰਿਹਾ ਹੈ । ਜਾਂ "ਘਟਿ ਘਟਿ ਮਹਿ ਹਰਿ ਜੂ ਬਸੈ ਸੰਤਨ ਕਹਿਓ ਪੁਕਾਰ ॥" ਜਾਂ "ਸਭੇ ਘਟਿ ਰਾਮ ਬੋਲੈ ਰਾਮਾ ਬੋਲੈ ਰਾਮ ਬਿਨ੍ਹਾਂ ਕੋ ਬੋਲੈ ਰੇ । ਇਹ ਪ੍ਰੋਖ ਗਿਆਨ ਦਾ ਸਰੂਪ ਹੈ । ਇਸ ਨਾਲ ਨਾਸਤਿਕ ਭਾਵਨਾ ਨਾਸ਼ ਹੁੰਦੀ ਹੈ । ਦੂਸਰਾ ਅਪ੍ਰੋਖ ਗਿਆਨ ਹੈ । ਇਸ ਨਾਲ ਅਗਿਆਨ ਦਾ

ਨਾਸ਼ ਹੋ ਕੇ ਹਿਰਦੇ ਵਿੱਚ ਗਿਆਨ ਦਾ ਪ੍ਰਕਾਸ਼ ਹੁੰਦਾ ਹੈ । ਇਹੋ ਹੀ ਸਾਰੇ ਸਾਧਨਾਂ ਦਾ ਫਲ ਹੈ । ਜਿਸ ਦੀ ਬਾਬਤ ਭਗਤ ਕਬੀਰ ਸਾਹਿਬ ਜੀ ਕਥਨ ਕਰਦੇ ਹਨ। ਕਬੀਰ ਜਾ ਕਉ ਖੋਜਤੇ ਪਾਇਓ ਸੋਈ ਠਉਰ ॥ ਸੋਈ ਫਿਰਿ ਕੈ ਤੂੰ ਭਇਆ ਜਾ ਕਉ ਕਹਤਾ ਅਉਰ ॥ ਜੋ ਬ੍ਰਹਮ ਨਿਰਾਕਾਰ ॥ ਨਿਰਬਿਕਾਰ ਅੱਚਲ, ਰੂਪ ਅਕਰੇ ਜਨਮ ਮਰਣ ਤੋਂ ਰਹਿਤ ਸ਼ੁੱਧ ਸਰੂਪ ਹੈ । ਉਹ ਮੇਰਾ ਆਤਮਾ ਹੈ । ਤੇ ਇਹ ਅਪ੍ਰੋਖ ਗਿਆਨ ਦਾ ਸਰੂਪ ਹੈ । ਜੋ ਸਾਰੇ ਸ਼ਾਸਤਰਾਂ ਦਾ ਨਿਚੋੜ ਹੈ । ਇਸ ਦੀ ਬਾਂਬਤ ਹੀ ਪੰਡਿਤ ਗੁਲਾਬ ਸਿੰਘ ਜੀ ਮੋਕਸ ਪੰਥ ਗ੍ਰੰਥ ਵਿੱਚ ਕਥਨ ਕਰਦੇ ਹਨ । ਕਿ ਜੋ ਲੋਕ ਬ੍ਰਹਮ ਰੂਪੀ ਘਰ ਨੂੰ ਪ੍ਰਾਪਤ ਕਰਨਾ ਚਾਹੁੰਦੇ ਹਨ । ਉਨ੍ਹਾਂ ਵਾਸਤੇ ਸੁਖਦਾਈ ਰੀਤੀ ਕਥਨ ਕਰਦੇ ਹਾਂ । ਜਿਸ ਨੂੰ ਪ੍ਰਾਪਤ ਕਰਕੇ ਬ੍ਰਹਮ ਜੋ ਸਾਰੇ ਸੁੱਖਾਂ ਦਾ ਘਰ ਹੈ । ਉਸਨੂੰ ਪ੍ਰਾਪਤ ਕਰ ਲਈਦਾ ਹੈ ॥

ਪ੍ਰਸ਼ਨ : ਉਹ ਕੀ ਰਸਤਾ ਹੈ ?

ਉੱਤਰ : ਉਹ ਇਕ ਗਿਆਨ ਰਸਤਾ ਹੈ । ਜੋ ਸਾਰੇ ਸ਼ਾਸਤਰਾਂ ਨੇ ਕਥਨ ਕੀਤਾ ਹੈ । ਇਸ ਤੋਂ ਬਿਨ੍ਹਾਂ ਮੁਕਤ ਹੋਣ ਦਾ ਹੋਰ ਕੋਈ ਵੀ ਉਪਾਓ ਨਹੀਂ ਹੈ । ਜਿਸਨੂੰ ਪ੍ਰਾਪਤ ਕਰਕੇ ਸਾਰੇ ਦੁੱਖ ਮਿੱਟ ਜਾਂਦੇ ਹਨ । ਔਰ ਸ੍ਰੇਸ਼ਟ ਸੁੱਖ ਦੀ ਪ੍ਰਾਪਤੀ ਹੁੰਦੀ ਹੈ । ਔਰ ਮਨ ਦੇ ਵਿੱਚ ਕੋਈ ਚਿੰਤਾ ਨਹੀਂ ਰਹਿੰਦੀ ॥੮॥ ਵੇਦਾ ਦੇ ਵਾਕ ਹਨ, ਗਿਆਨ ਦੁਵਾਰਾ ਹੀ ਕੈਵਲ ਮੁਕਤੀ ਦੀ ਪ੍ਰਾਪਤੀ ਹੰਦੀ ਹੈ । ਇਸ ਤੋਂ ਬਿਨ੍ਹਾਂ ਹੋਰ ਕੋਈ ਯਤਨ ਨਹੀਂ ਹੈ। ਜੋ ਵੇਦਾਂ ਵਿੱਚ ਕਥਨ ਕੀਤਾ ਹੈ ਉਸਦੇ ਅਨੁਸਾਰ ਜੋ ਸਾਡੇ ਗੁਰੂ ਹੋਏ ਹਨ । ਉਨ੍ਹਾਂ ਨੇ ਇਹ ਕਥਨ ਕੀਤਾ ਹੈ, ਸ੍ਰੀ ਗੁਰੂ ਅਰਜਨ ਦੇਵ ਜੀ ਮਹਾਰਾਜ ਜੀ ਨੇ ਕਲਿਆਣ ਰਾਗ ਵਿਚ ਕਥਨ ਕੀਤਾ ਹੈ । ਬ੍ਰਹਮ ਗਿਆਨ ਤੋਂ ਬਿਨ੍ਹਾਂ ਭਰਮ ਔਰ ਭੈ ਡਰ ਨਾਸ਼ ਨਹੀਂ ਹੁੰਦੇ । ਯਥਾ ਗੁਰੂ ਵਾਕ ਹੈ ।

*ਸਾਧ ਸੰਗਿ ਭ੍ਰਮ ਭੈ ਮਿਟੈ, ਕਥੈ ਨਾਨਕ ਬ੍ਰਹਮ ਗਿਆਨ ॥੨॥*

ਬ੍ਰਹਮ ਤੋਂ ਲੈ ਕੇ ਕੀੜੀ ਤੱਕ ਸਾਰੇ ਹੀ ਦੁੱਖ ਵਿੱਚ ਦੁਵੈਸ਼ ਕਰਦੇ ਹਨ । ਭਾਵ ਨਫਰਤ ਕਰਦੇ ਹਨ ਔਰ ਸੁੱਖ ਦੀ ਸਦਾ ਹੀ ਇੱਛਾ ਕਰਦੇ ਹਨ ॥ ੨॥ ਕਿਉਂਕਿ ਸਾਰੇ ਦੁੱਖਾਂ

ਦਾ ਜੋ ਕਾਰਣ ਹੈ ਸੋ ਦੇਹ ਹੈ। ਦੇਹ ਜੋ ਹੈ ਇਹ ਪੁੰਨਾਂ ਔਰ ਪਾਪਾਂ ਤੇ ਪੈਦਾ ਹੁੰਦੀ ਹੈ। ਗੁਰੂ ਪ੍ਰਮਾਣ ਹੈ।

*ਪਾਪੁ ਪੁੰਨ ਜਗੁ ਜਾਇਆ ਭਾਈ ਬਿਨਸੈ ਨਾਮੁ ਵਿਸਾਰੀ ॥*

ਜੋ ਮਾੜੇ ਤੇ ਚੰਗੇ ਕਰਮ ਕਰਨੇ ਹਨ। ਇਹੇ ਸਰੀਰ ਪੈਦਾ ਹੋਣ ਦਾ ਮੁੱਢ ਹਨ। ਗੁਰੂ ਜੀ ਕਥਨ ਕਰਦੇ ਹਨ। ਕਰਮੀ ਆਵੈ ਕਪੜਾ ਨਦਰੀ ਮੋਖੁ ਦੁਆਰ। ਹਉ ਦੇ ਸਹਿਤ ਕਰਮ ਕੀਤਿਆਂ ਸਰੀਰ ਰੂਪੀ ਕਪੜਾ ਹੀ ਪ੍ਰਾਪਤ ਹੁੰਦਾ ਹੈ। ਕਰਮ ਜੋ ਹਨ ਉਹ ਰਾਗ ਅਤੇ ਦ੍ਵੈਸ਼ ਤੋਂ ਪੈਦਾ ਹੁੰਦੇ ਹਨ। ਜਿਨ੍ਹਾਂ ਨਾਲ ਪ੍ਰੇਮ ਹੈ ਉਹ ਚੰਗੇ ਲੱਗਦੇ ਹਨ। ਜਿਨ੍ਹਾਂ ਨਾਲ ਇਸ ਦਾ ਪ੍ਰੇਮ ਨਹੀਂ ਹੈ। ਉਨ੍ਹਾਂ ਨਾਲ ਦ੍ਵੈਸ ਈਰਖਾ ਕਰਦਾ ਹੈ ॥੩॥ ਜੋ ਭਲੇ ਤੇ ਬੁਰੇ ਦਾ ਅਧਿਆਸ ਕਹੀਐ ਭਰਮ ਹੈ ਇਹੋ ਹੀ ਰਾਗ ਤੇ ਦ੍ਵੈਸ ਦਾ ਕਾਰਣ ਹਨ। ਜੋ ਭਲੇ ਬੁਰੇ ਦਾ ਅਧਿਆਸ ਕਹੀਐ ਭਰਮ ਹੈ ਇਥੋਂ ਹੀ ਸਾਰੀ ਦ੍ਵੈਸ਼ ਪ੍ਰਗਟ ਹੁੰਦੀ ਹੈ। ਜਿਸ ਦੇ ਨਾਲ ਇਸਦਾ ਰਾਗ ਹੈ ਉਸ ਦੇ ਨਾਲ ਪ੍ਰੇਮ ਕਰਦਾ ਹੈ। ਜਿਸਨੂੰ ਬੁਰਾ ਸਮਝਦਾ ਹੈ। ਉਸਦੇ ਨਾਲ ਦਵੈਸ਼ ਕਰਦਾ ਹੈ। ਇਥੋਂ ਹੀ ਅਗਿਆਨ ਦਾ ਜਨਮ ਹੁੰਦਾ ਹੈ ॥੧੪॥ ਸੋ ਜੋ ਦਵੈਤ ਹੈ ਉਹ ਬ੍ਰਹਮ ਦੇ ਵਿੱਚ ਇਸ ਤਰ੍ਹਾਂ ਹੈ। ਜਿਸ ਤਰ੍ਹਾਂ ਭਰਮ ਕਰਕੇ ਸਿੱਪੀ ਵਿੱਚ ਚਾਂਦੀ ਪਰਤੀਤ ਹੁੰਦੀ ਹੈ। ਇਸ ਤਰ੍ਹਾਂ ਹੀ ਦੈਤ੍ਰ ਕਹੀਏ ਅਗਿਆਨ ਕਰਕੇ ਪ੍ਰਮੇਸਰ ਵਿੱਚ ਜਗਤ ਝੂਠਾ ਕਲਪਤ ਹੀ ਪ੍ਰਤੀਤ ਹੁੰਦਾ ਹੈ। ਭਾਵ ਕਿ ਜਿਸ ਤਰ੍ਹਾਂ ਸਿੱਪੀ ਵਿੱਚ ਚਾਂਦੀ ਔਰ ਰੱਸੀ ਵਿੱਚ ਸਰਪ ਭਰਮ ਕਰਕੇ ਪ੍ਰਤੀਤ ਹੁੰਦੇ ਹਨ। ਇਸ ਤਰ੍ਹਾਂ ਹੀ ਅਗਿਆਨ ਦੇ ਬਲ ਕਰਕੇ ਜੋ ਸ਼ੁੱਧ ਸਰੂਪ ਪਰਮੇਸਰ ਹੈ। ਉਸ ਵਿੱਚ ਕਲਪਤ ਹੀ ਸੰਸਾਰ ਭਰਮ ਕਰਕੇ ਸੱਤ ਪ੍ਰਤੀਤ ਹੁੰਦਾ ਹੈ। ਵਾਸਤਵ ਵਿੱਚ ਜੋ ਜਗਤ ਹੈ। ਉਹੋ ਬ੍ਰਹਮ ਵਿੱਚ ਤਿੰਨ ਕਾਲ ਨਹੀਂ ਹੈ। ਪਰ ਅਗਿਆਨ ਕਰਕੇ ਹੀ ਇਹੇ ਸਾਰਾ ਸੱਤ ਪ੍ਰਤੀਤ ਹੋ ਰਿਹਾ ਹੈ। ੧੫॥ ਜਿਤਨਾਂ ਚਿਰ ਹਿਰਦੇ ਵਿੱਚ ਅਗਿਆਨ, ਹੈ ਉਤਨਾਂ ਚਿਰ ਜੀਵ ਸਾਰੇ ਦੁੱਖਾਂ ਨੂੰ ਭੋਗਟਾ ਕਰਦਾ ਹੈ।

ਪ੍ਰਸ਼ਨ : ਅਗਿਆਨ ਦਾ ਨਾਸ਼ ਕਿਵੇਂ ਹੁੰਦਾ ਹੈ ?

ਉੱਤਰ : *ਤਾਂ ਕੋ ਨਾਸਕ ਆਤਮ ਗਿਆਨ ॥*

*ਸੋ ਵੇਦਾਂਤਿ ਤੇ ਨੀਕੇ ਮਾਨਿ ॥੧੬॥*

ਅਗਿਆਨ ਦਾ ਨਾਸ ਕਰਨ ਵਾਲਾ ਇੱਕ ਆਤਮਾ ਦਾ ਗਿਆਨ ਹੈ। ਸੋ ਵੇਦਾਂਤ ਗ੍ਰੰਥਾਂ ਦੇ ਪੜਿਆਂ ਪ੍ਰਾਪਤ ਹੁੰਦਾ ਹੈ। ਵੇਦਾਂਤ ਜੋ ਹੈ। ਉਹ ਗੁਰੂ ਦੇ ਅਧੀਨ ਹੈ। ਗੁਰੂ

ਕ੍ਰਿਪਾ ਤੋਂ ਬਿਨਾਂ ਵੇਦਾਂਤ ਦੀ ਸਮਝ ਹੀ ਨਹੀਂ ਪੈਂਦੀ । ਤਾਂ ਤੇ ਅਧੀਨ ਹੋ ਕੇ ਗੁਰੂ ਦੇ ਚਰਨਾਂ ਦੀ ਸੇਵਾ ਕਰੇ । ਜੋ ਵੇਦਾਂਤ ਨਾਲ ਸੰਬੰਧ ਰੱਖਣ ਵਾਲੇ ਗ੍ਰੰਥ ਹਨ, ਉਨ੍ਹਾਂ ਦਾ ਬਾਰ ਬਾਰ ਅਭਿਆਸ ਕਰੇ । ੧੭॥ ਜੋ ਲੋਕ ਰਸਤੇ ਵਿੱਚ ਰੁਕਾਵਟ ਪਾਉਣ ਵਾਲੇ ਹਨ। ਭਾਵ ਕਿ ਤਰਕ ਕਰਨ ਵਾਲੇ ਹਨ । ਗਿਆਨ ਰੂਪੀ ਖੜਗ ਦੇ ਨਾਲ ਉਨ੍ਹਾਂ ਨੂੰ ਕੱਟਣਾ ਕਰੇ । ਵੇਦ ਦੇ ਵਚਨਾਂ ਰੂਪੀ ਢਾਲ ਲੈ ਕੇ ਉਨ੍ਹਾਂ ਦੇ ਤਰਕਾਂ ਰੂਪੀ ਵਾਰ ਨੂੰ ਰੋਕਣਾ ਕਰੇ। ਔਰ ਸਦਾ ਹੀ ਸਾਵਧਾਨ ਹੋ ਕੇ ਧੀਰਜ ਨੂੰ ਧਾਰਨ ਕਰਕੇ ਰੱਖੇ । ਉਹੋ ਹੀ ਮਹਾਤਮਾ ਬ੍ਰਹਮ ਰੂਪੀ ਘਰ ਨੂੰ ਪ੍ਰਾਪਤ ਕਰਦਾ ਹੈ । ਜੋ ਬ੍ਰਹਮ ਰੂਪੀ ਘਰ ਹੈ, ਉਹੋ ਹੀ ਪਰਮ ਸੁਖ ਦੇਣੇ ਵਾਲਾ ਹੈ । ਔਰ ਸਾਰੇ ਦੁੱਖਾਂ ਨੂੰ ਮੂਲ ਤੋਂ ਹੀ ਨਾਸ ਕਰਨ ਵਾਲਾ ਹੈ ।੬॥ ਜੋ ਗਿਆਨ ਦਾ ਸਰੂਪ ਸਾਸਤਰਾਂ ਵਿੱਚ ਕਥਨ ਕੀਤਾ ਹੈ । ਉਸਨੂੰ ਕਥਨ ਕਰਦੇ ਹਾਂ। ਜਿਸਨੂੰ ਪ੍ਰਾਪਤ ਕਰਕੇ ਸੁੱਖ ਰੂਪੀ ਘਰ ਨੂੰ ਪ੍ਰਾਪਤ ਕਰੀਦਾ ਹੈ ॥ ੨੦॥ ਜੋ ਜੀਵ ਅਤੇ ਬ੍ਰਹਮ ਦੀ ਏਕਤਾ ਹੈ, ਇਸ ਦਾ ਇਤਨਾ ਨਿਸਚਾ ਹੋ ਜਾਵੇ ਜਿਵੇਂ ਹੱਥ ਦੇ ਉੱਪਰ ਔਲਾ ਪਿਆ ਹੁੰਦਾ ਹੈ । ਉਸ ਦੇ ਵਿੱਚ ਕੋਈ ਭਰਮ ਨਹੀਂ ਹੁੰਦਾ । ਇਸੇ ਤਰ੍ਹਾਂ ਹੀ ਜੀਵ ਤੇ ਬ੍ਰਹਮ ਦੀ ਪਰਪੱਕਤਾ ਹੋ ਜਾਵੇ । ਕੋਈ ਭਰਮ ਨਾ ਰਹੇ । ਕਿ ਇਹ ਜੀਵ ਹੋਰ ਹੈ ਤੇ ਰੱਬ ਹੋਰ ਹੈ । ਇਸੇ ਨੂੰ ਹੀ ਵੇਦਾਂ ਵਿੱਚ ਗਿਆਨ ਦਾ ਸਰੂਪ ਕਥਨ ਕੀਤਾ ਹੈ । ਜਿਸਨੂੰ ਪ੍ਰਾਪਤ ਕਰ੍ਕੇ ਜਨਮ ਔਰ ਮਰਨ ਦੇ ਸਾਰੇ ਦੁੱਖਾਂ ਦੀ ਨਵਿਰਤੀ ਹੁੰਦੀ ਹੈ । ਭਾਵ ਸਾਰੇ ਦੁਖ ਨਾਸ਼ ਹੋ ਜਾਂਦੇ ਹਨ । ੨੧॥

ਪ੍ਰਸ਼ਨ : ਆਪਣੇ ਆਤਮ ਸਰੂਪ ਦੇ ਵਿੱਚ ਸਥਿਤੀ ਕਿਵੇਂ ਕਰੇ ? ਜਿਸ ਕਰਕੇ ਜੀਵਨ ਮੁਕਤੀ ਦੇ ਸੁਖ ਨੂੰ ਪ੍ਰਾਪਤ ਹੋਵੇ ।

ਉੱਤਰ : ਜੋ ਸਤਚਿਤ ਆਨੰਦ ਸਰੂਪ ਪ੍ਰਮਾਤਮਾ ਹੈ । ਉਸਨੂੰ ਆਪਣਾ ਆਤਮਾ ਰੂਪ ਕਰ ਕੇ ਵਾਰ ਵਾਰ ਚਿੰਤਨ ਕਰ੍ਹੇ । ਜੈਸੇ :

ਦੋਹਰਾ

*ਜੋ ਸੁੱਖ ਨਿਤ ਪ੍ਰਕਾਸ਼ ਵਿਭੂ, ਨਾਮ ਰੂਪ ਆਧਾਰ ॥*

ਅਰਥ : ਜੋ ਸੁੱਖ ਰੂਪ ਔਰ ਨਿਤ ਪ੍ਰਕਾਸ਼ ਰੂਪ ਔਰ ਸਾਰੇ ਵਿਆਪਕ ਰੂਪ, ਜੋ ਨਾਮ ਰੂਪ ਸੰਸਾਰ ਹੈ । ਇਸ ਦਾ ਜੋ ਅਧਾਰ ਆਸਰਾ ਹੈ । ਔਰ ਜਿਸਨੂੰ ਮਤ, ਬੁੱਧ, ਜਾਣ ਨਹੀਂ ਸਕਦੀ । ਔਰ ਜੋ ਮਤ ਨੂੰ ਜਾਣਦਾ ਹੈ । ਅਥਵਾ :– ਮਲਣ ਬੁਧੀ ਜਿਸਨੂੰ ਜਾਣ ਨਹੀਂ ਸਕਦੀ । ਔਰ ਸੁਧ ਬੁਧੀ ਦੁਆਰਾ ਜਾਣਿਆ ਜਾਂਦਾ ਹੈ । ਜੋ ਸ਼ੁਧ ਔਰ

ਅਪਾਰ ਰੂਪ ਹੈ। ਜਿਸ ਦਾ ਕੋਈ ਅੰਤ ਨਾ ਪਾ ਸਕੇ। ਸੋ ਉਹ ਮੇਰਾ ਆਤਮ ਸਰੂਪ ਹੈ। ਇਉਂ ਆਤਮਾ ਦਾ ਚਿੰਤਨ ਕਰੇ। ਐਸੇ ਵਾਰ ਵਾਰ ਆਤਮਾ ਦੇ ਗੁਣਾਂ ਨੂੰ ਯਾਦ ਕਰੇ। ਜਿਵੇਂ ਕੂੰਜ ਵਾਰ ਵਾਰ ਆਪਣੇ ਬੱਚਿਆਂ ਦਾ ਸਿਮਰਨ ਕਰਦੀ ਹੈ। ਆਤਮਾ ਸਤ ਹੈ। ਆਤਮਾ ਚਿਤ ਚੇਤੰਨ ਹੈ। ਆਤਮਾ ਆਨੰਦ ਸਰੂਪ ਹੈ। ਆਤਮਾ ਬ੍ਰਹਮ ਸਰੂਪ ਹੈ। ਆਤਮਾ ਸੋਅੰ ਪ੍ਰਕਾਸ਼ ਸਰੂਪ ਹੈ। ਆਤਮਾ ਕੂੱਟਸਤ ਸਰੂਪ ਹੈ। ਆਤਮਾ ਸ਼ਾਖੀ ਸਰੂਪ ਹੈ। ਆਤਮਾ ਦ੍ਰਿਸ਼ਟਾ ਔਰ ਉਪਦ੍ਰਿਸ਼ਟਾ ਰੂਪ ਹੈ। ਇਉਂ ਵਾਰ ਵਾਰ ਇਨ੍ਹਾਂ ਗੁਣਾਂ ਦਾ ਚਿੰਤਨ ਕਰੇ। ਜੈਸੇ : ਜਾਗਰਤ ਵਿਖੇ ਮੈਂ ਹੂੰ। 2. ਸੁਪਨ ਵਿਖੇ ਮੈਂ ਹੂੰ 3. ਸਖੋਪਤੀ ਵਿਖੇ ਮੈਂ ਹੂੰ ॥ ਤੈਸੇ ਪ੍ਰਾਤਾਹਕਾਲ ਵਿਖੇ ਮੈ ਹੂੰ 2. ਦੁਪਹਿਰ ਦੇ ਸਮੇਂ ਮੈਂ ਹੂੰ। 3. ਸੰਧਿਆ ਕਾਲ ਵਿੱਚ ਮੈਂ ਹੂੰ। ਤੈਸੇ ਦਿਨ ਵਿੱਚ ਮੈਂ ਹੂੰ, ਰਾਤ ਵਿੱਚ ਮੈਂ ਹੂੰ3, ਪੱਖਾਂ ਵਿੱਚ ਮੈਂ ਹੂੰ। ਤੈਸੇ ਮਹੀਨੇ ਵਿੱਚ ਮੈਂ ਹੂੰ। 2. ਰੁਤਾਂ ਵਿਖੇ ਮੈਂ ਹੂੰ 3. ਔਰ ਸਾਲਾਂ ਵਿੱਚ ਮੈਂ ਹੂੰ। ਤੈਸੇ ਬਾਲ ਅਵਸਥਾ ਵਿੱਚ ਮੈਂ ਹੂੰ। 2. ਔਰ ਜਵਾਨ ਅਵਸਥਾ ਵਿੱਚ ਮੈਂ ਹੂੰ। 3. ਵਿਰਧ ਅਵਸਥਾ ਵਿੱਚ ਮੈਂ ਹੂੰ।

ਤੈਸੇ :- ਭੂਤ ਦੇਹ ਵਿੱਚ ਮੈਂ ਹੂੰ 2. ਔਰ ਇਸ ਦੇਹ ਵਿੱਚ ਮੈਂ ਹੂੰ। ਔਰ ਭਵਿਸ਼ ਦੇਹ ਵਿੱਚ ਵੀ ਮੈਂ ਹੂੰ।

ਤੈਸੇ ਜੁਗਾਂ ਵਿਖੇ ਮੈਂ ਹੂੰ 2 ਮਨ ਮੰਤਰ ਵਿਖੇ ਮੈਂ ਹੂੰ 3 ਕਲਪਾਂ ਵਿਖੇ ਮੈਂ ਹੂੰ। ਤੈਸੇ 1. ਭੂਤ ਕਾਲ ਵਿਖੇ ਮੈਂ ਹੂੰ 2. ਵਰਤਮਾਨ ਸਮੇਂ ਵਿੱਚ ਮੈਂ ਹੂੰ 3. ਭਵਿਸ਼ ਕਾਲ ਵਿੱਚ ਮੈ ਹੂੰ ਇਸ ਰੀਤ ਸੇ ਤਿੰਨਾਂ ਕਾਲਾਂ ਵਿੱਚ ਔਰ ਸਾਰੀਆਂ ਅਵਸਥਾਂ ਵਿੱਚ ਮੈਂ ਵਿਆਪਕ ਹੂੰ ਔਰ ਪ੍ਰਕਾਸ਼ ਦੇਣੇ ਵਾਲਾ ਹੂੰ। ਜਾਂ ਤੇ ਮੇਰਾ ਆਤਮਾ ਸਤ ਸਰੂਪ ਹੈ। ਇਉਂ ਚਿੰਤਨ ਕਰੇ।

ਪ੍ਰਸ਼ਨ : ਜੋ ਆਤਮਾ ਨੂੰ ਚਿੱਤ ਕਹਿਆ ਜਾਂਦਾ ਹੈ। ਇਸਦਾ ਕੀ ਅਰਥ ਹੈ ?

ਉੱਤਰ : ਜੋ ਤਿਨ੍ਹਾਂ ਕਾਲਾਂ ਦਾ ਹਾਲ ਜਾਣਦਾ ਹੋਵੇ ਉਸਦਾ ਨਾਮ ਚਿਤ ਹੈ। ਤਿਨ੍ਹਾਂ ਕਾਲਾਂ ਨੂੰ ਮੈਂ ਜਾਣਦਾ ਹਾਂ। ਤਾਂ ਤੇ ਮੇਰਾ ਆਤਮਾ ਚਿਤ ਹੈ। ੧। ਜਾਗਰਤ ਅਵੱਸਥਾ ਨੂੰ ਮੈਂ ਜਾਣਦਾ ਹਾਂ। ੨। ਸੁਪਨੇ ਨੂੰ ਮੈਂ ਜਾਣਦਾ ਹਾਂ। ੩। ਸਖੋਪਤੀ ਨੂੰ ਜਾਣਦਾ ਹਾਂ ।੪।

ਤੈਸੇ ਸਵੇਰ ਨੂੰ ਮੈਂ ਜਾਣਦਾ ਹਾਂ ।੨। ਦੁਪਹਿਰ ਨੂੰ ਮੈਂ ਜਾਣਦਾ ਹਾਂ ।੩। ਸ਼ਾਮ ਨੂੰ ਮੈਂ ਜਾਣਦਾ ਹਾਂ । ਮਹੀਨਿਆਂ ਨੂੰ, ਰੁਤਾਂ ਨੂੰ, ਸਾਲਾਂ ਨੂੰ, ਜੁਗਾਂ ਨੂੰ, ਕਲਪਾਂ ਨੂੰ, ਮੈਂ ਜਾਣਦਾ ਹਾਂ । ਤਿਨ੍ਹਾਂ ਕਾਲਾਂ ਦਾ ਸਮਾਂ ਮੈਂ ਜਾਣਦਾ ਹਾਂ ਇਸ ਰੀਤ ਸੇ ਸਾਰੇ ਸਮਿਆਂ ਕਾਲ ਵਿੱਚ ਸਾਰੀਆਂ ਅਵਸਥਾਂ ਨੂੰ ਮੈਂ ਜਾਣਦਾ ਹਾਂ ਜਾ ਤੇ ਮੇਰਾ ਆਤਮਾ ਚਿੱਤ ਹੈ ।

ਪ੍ਰਸ਼ਨ : ਜੋ ਆਤਮਾਂ ਆਨੰਦ ਸਰੂਪ ਹੈ ਇਸਦਾ ਕੀ ਅਰਥ ਹੈ ?

ਉੱਤਰ : ਆਤਮਾ ਸਭ ਨੂੰ ਆਪਣਾ ਆਪ ਹੋਣ ਕਰਕੇ ਪਿਆਰਾ ਹੈ । ਸੰਸਾਰ ਵਿੱਚ ਪੰਜ ਅੰਸ ਹਨ ਨਾਮ ਤੇ ਰੂਪ ਮਾਇਆ ਦੀਆਂ ਹਨ । ਅਸਤੀ ਭਾਂਤੀ ਪਿਰੇ ਇਹ ਤਿਨ ਅੰਸਾ ਬ੍ਰਹਮ ਦੀਆਂ ਹਨ । ਅਸਤੀ ਹੈ ਭਾਂਤੀ ਪ੍ਰਤੀਤ ਹੋਣੀ ਪਿਰੇ ਪਿਆਰੀ ਲਗਣੀ ਜਿਵੇਂ ਸ਼ੇਰਨੀ ਨੂੰ ਸ਼ੇਰ ਪਿਆਰਾ ਹੈ । ਤੇ ਸਰਪਣੀ ਨੂੰ ਸਰਪ ਪਿਆਰਾ ਹੈ । ਜੋ ਪਿਆਰੀ ਚੀਜ਼ ਹੈ । ਸਾਰਿਆਂ ਨਾਲੋਂ ਉਹ ਆਤਮ ਵਸਤੂ ਹੈ । ਸਭ ਤੋ ਪਿਆਰਾ ਆਪਣਾ ਆਤਮਾ ਹੈ । ਦਰਿਸਟਾਂਤ ਜੈਸੇ ਪੁਤ੍ਰ ਦੇ ਮਿਤ੍ਰ ਨਾਲ ਜੋ ਪ੍ਰੀਤ ਹੈ । ਉਹ ਪੁੱਤ੍ਰ ਦੇ ਸੰਬੰਧ ਕਰ ਕੇ ਹੈ । ਜੋ ਪੁਤ੍ਰ ਵਿੱਚ ਪ੍ਰੀਤੀ ਹੈ । ਉਹ ਮਿਤ੍ਰ ਵਾਸਤੇ ਨਹੀਂ। ਤਾਂ ਤੇ ਪੁਤ੍ਰ ਅਧਿਕ ਪਿਆਰਾ ਹੈ । ਤੈਸੇ ਧਨ ਪੁਤ੍ਰ ਆਦਿਕ ਮੇਂ ਜੋ ਪ੍ਰੀਤ ਹੈ ਸੋ ਆਤਮਾ ਕੇ ਵਾਸਤੇ ਹੈ । ਔਰ ਆਤਮਾ ਵਿੱਚ ਜੋ ਪ੍ਰੀਤ ਹੈ । ਸੋ ਧਨ, ਪੁਤ੍ਰ, ਆਦਿਕ ਵਾਸਤੇ ਨਹੀਂ । ਤਾਂ ਤੇ ਆਤਮਾ ਅਧਿਕ ਪਿਆਰਾ ਹੈ । ਇਸ ਰੀਤ ਸੇ ਮੈਂ ਪਰਮ ਪਿਆਰਾ ਹੂੰ । ਐਸੇ ਜਾਨਣਾ ਕਰੇ । ਸੰਸਾਰ ਵਿੱਚ ਮਨੁੱਖਾਂ ਨੂੰ ਸਭ ਤੋਂ ਪਿਆਰਾ ਧਨ ਹੈ । ਸਾਰੀ ਦੁਨੀਆਂ ਧਨ ਦੇ ਪਿੱਛੇ ਭੱਜੀ ਫਿਰਦੀ ਹੈ । ਜੈਸੇ : ਗੁਰੂ ਗੋਬਿੰਦ ਸਿੰਘ ਜੀ ਮਹਾਰਾਜ ਬਚਿਤਰ ਨਾਟਿਕ ਵਿੱਚ ਕਥਨ ਕਰਦੇ ਹਨ ।

ਦੋਹਰਾ

ਧੰਨ ਧੰਨ ਧਨ ਕੋ ਭਾਖੀਐ, ਜਾ ਕਾ ਜਗਤੁ ਗੁਲਮ ॥
ਸਭ ਨਿਰਖਿਤ ਯਾ ਕੋ ਫਿਰੈ, ਸਭ ਚਲ ਕਰਤ ਸਲਾਮ ॥ ੩੫ ॥

ਧਨ ਵਾਸਤੇ ਮਨੁੱਖ ਬਹੁਤ ਯਤਨ ਕਰਦਾ ਹੈ । ਠੱਗੀਆਂ ਚੋਰੀਆਂ ਔਰ ਮਾਂ, ਬਾਪ, ਭੈਣ ਭਾਈਆਂ ਤੋਂ ਧਨ ਨੂੰ ਛੁਪਾ ਕੇ ਰੱਖਦਾ ਹੈ । ਤਾਂ ਤੇ ਧਨ ਪਿਆਰਾ ਹੈ । ਧਨ ਨਾਲੋਂ ਪੁੱਤ੍ਰ ਪਿਆਰਾ ਹੈ। ਜਦੋਂ ਕਿਸੇ ਖੋਟੇ ਕਰਮ ਕਰ ਕੇ ਪੁਤ੍ਰ ਕੈਦ ਵਿੱਚ ਚਲਿਆ ਜਾਂਦਾ ਹੈ। ਤਾਂ ਧਨ ਦੇ ਕੇ ਉਸ ਨੂੰ ਛੁਡਾਉਣਾ ਕਰਦਾ ਹੈ । ਤਾਂ ਤੇ ਧਨ ਨਾਲੋਂ ਪੁਤ੍ਰ ਪਿਆਰਾ ਹੈ । ਔਰ ਪੁਤ੍ਰ ਨਾਲੋਂ ਆਪਣਾ ਸ਼ਰੀਰ ਪਿਆਰਾ ਹੈ । ਜਦ ਕਿਸੇ ਕਾਰਣ ਕਰਕੇ ਮਨੁੱਖ ਅਤਿ ਗਰੀਬ ਹੋ ਜਾਂਦਾ ਹੈ । ਤਾਂ ਪੁਤ੍ਰ ਨੂੰ ਵੇਚ ਕੇ ਸਰੀਰ ਦਾ ਨਿਰਵਾਹ ਕਰਦਾ ਹੈ। ਤਾਂ ਤੇ ਪੁਤ੍ਰ ਨਾਲੋ ਸਰੀਰ ਪਿਆਰਾ ਹੈ । ਔਰ ਸਰੀਰ ਨਾਲੋਂ ਇੰਦ੍ਰੇ ਪਿਆਰੇ ਹਨ । ਕਿਉਂਕਿ ਜਦ ਕੋਈ ਦੁਸ਼ਮਨ ਇਸਨੂੰ ਮਾਰਨਾ ਚਾਹੁੰਦਾ ਹੈ । ਤਬ ਉਸ ਸਮੇਂ ਆਪਣੇ ਇੰਦ੍ਰੀਏ ਨੱਕ, ਕੰਨ, ਅੱਖ, ਇਨ੍ਹਾਂ ਦਾ ਬਚਾਉ ਕਰਦਾ ਹੈ ਤੇ ਬੇਨਤੀ ਕਰਦਾ ਹੈ ਕਿ ਮੇਰੇ ਸਰੀਰ ਤੇ ਮਾਰ ਲੈ, ਪਰ ਅੰਗਾਂ ਤੇ ਨਾਂ ਮਾਰੀ । ਇਸ ਕਰਕੇ ਸਰੀਰ ਨਾਲੋਂ ਇੰਦ੍ਰੀਏ ਪਿਆਰੇ ਹਨ। ਇੰਦ੍ਰਿਆਂ ਸੇ ਪ੍ਰਾਣ ਪਿਆਰੇ ਹਨ । ਜੈਸੇ ਕਿਸੀ ਕੋ ਪਾਪ ਕਰਮ ਕਰਕੇ ਮੌਤ ਦੀ ਸਜਾ ਹੋ ਜਾਵੇ । ਤਾਂ ਕਹਿੰਦਾ ਹੈ ਮੇਰਾ, ਧਨ, ਪੁਤ੍ਰ, ਇਸਤਰੀ ਘਰ ਸਭ ਲੁੱਟ ਲਉ । ਪਰ ਮੇਰੇ ਪ੍ਰਾਣ ਨ ਕੱਢਣੇ । ਪਰ ਫਿਰ ਵੀ ਜੋ ਹੁਕਮ ਹੈ ਸਰਕਾਰੀ ਉਹ ਮੌਤ ਦਾ ਹੈ । ਤਾਂ ਫਿਰ ਵਾਰ ਵਾਰ ਇਹ ਬੇਨਤੀ ਕਰਦਾ ਹੈ । ਰੱਬ ਦੇ ਵਾਸਤੇ ਮੇਰੀ ਜਾਨ ਨਾ ਲੈਣੀ । ਸਰੀਰ ਦਾ ਕੋਈ ਵੀ ਅੰਗ ਨੱਕ ਕੱਟ ਲਉ । ਕੰਨ ਕੱਟ ਲਉ, ਹੱਥ ਕੱਟ ਲਉ, ਪੈਰ ਕੱਟ ਲਉ ਅੱਖ ਕੱਢ ਲਉ, ਪਰ ਮੇਰੇ ਪ੍ਰਾਣ ਨਾ ਲੈਣੇ । ਇਸ ਕਰਕੇ ਇੰਦ੍ਰਿਆਂ ਨਾਲੋਂ ਪ੍ਰਾਣ ਪਿਆਰੇ ਹਨ । ਔਰ ਪ੍ਰਾਣਾਂ ਨਾਲੋਂ ਆਤਮਾ ਪਿਆਰਾ ਹੈ । ਜਿਸ ਸਮੇਂ ਮਨੁੱਖ ਕਿਸੇ ਭਿਆਨਕ ਰੋਗ, ਜਿਵੇਂ ਕੈਂਸਰ ਆਦਿਕ ਦੀ ਜਕੜ ਵਿੱਚ ਆਉਂਦਾ ਹੈ ਤਾਂ ਉਸ ਸਮੇਂ ਬੇਨਤੀ ਕਰਦਾ ਹੈ ਕਿ ਹੇ ਵਾਹਿਗੁਰੂ ਕ੍ਰਿਪਾ ਕਰਕੇ ਮੇਰੇ ਪ੍ਰਾਣ ਕੱਢ ਲੈ । ਮੈਂ ਸੁੱਖੀ ਹੋ ਜਾਂਵਾ। ਇਸ ਕਰਕੇ ਇਹ ਨਿਸਚੇ ਹੋਇਆ ਕਿ ਸਾਰੀਆਂ ਚੀਜਾਂ ਨਾਲੋਂ ਆਤਮਾ ਪਿਆਰਾ ਹੈ। ਕਿਉਂਕਿ ਸੁਖ ਸਰੂਪ ਆਤਮਾ ਹੀ ਹੈ। ਉਸ ਤੋ ਬਿਨਾਂ ਹੋਰ ਕੋਈ ਵੀ ਚੀਜ਼ ਸੁਖ ਰੂਪ ਨਹੀਂ ਹੈ । ਤਾਂ ਤੇ ਆਤਮਾ ਹੀ ਸਤ, ਚਿਤ ਔਰ ਆਨੰਦ ਸਰੂਪ ਹੈ । ਇਸ ਦਾ ਵਾਰ ਵਾਰ ਅਭਿਆਸ ਕਰ ਕੇ ਹਿਰਦੇ ਵਿੱਚ ਪ੍ਰਗਟ ਕਰੇ । ਕਿਉਂਕਿ ਜਿਤਨਾ ਪਸਾਰਾ ਹੈ । ਇਹ ਸਭ ਆਤਮਾ ਤੋਂ ਹੀ ਪ੍ਰਗਟ ਹੋਇਆ ਹੈ । ਆਤਮਾ ਇਕ ਸਮੁੰਦਰ ਦੇ ਸਮਾਨ

ਹੈ । ਯਥਾ ਕਥਨ ਕੀਤਾ ਹੈ । (ਅਵਧਿ ਅਪਾਰਸਰੂਪ ਮਮ, ਲਹਰੀ ਵਿਸ਼ਨ ਮਹੇਸ਼) ਮੇਰਾ ਜੋ ਸਰੂਪ ਹੈ ਉਹ ਸਮੁੰਦਰ ਦੇ ਸਮਾਨ ਹੈ । ਜਿੰਨੇ ਦੇਵਤੇ ਹਨ ਵਿਸ਼ਨੂੰ ਜੀ, ਸ਼ਿਵ ਜੀ, ਬ੍ਰਹਮਾ ਜੀ, ਸੂਰਜ, ਚੰਦ੍ਰਮਾ ਵਰੁਣ ਦੇਵਤਾ, ਧਰਮਰਾਜਾ ਦੇਵੀ, ਕੁੰਬੇਰ ਭੰਡਾਰੀ ਔਰ ਗਨੇਸ਼ ਜੀ ਇਹ ਸਾਰੇ ਹੀ ਮੇਰੇ ਸਰੂਪ ਰੂਪੀ ਸਮੁੰਦਰ ਦੀਆਂ ਲਹਿਰਾਂ ਹਨ । ਕਿਉਂਕਿ ਇਹਨਾਂ ਦੀ ਜੋ ਉਪਾਧੀ ਹੈ । ਉਹੋ ਸੁੱਧ ਸਤੋਗੁਣ ਵਾਲੀ ਮਇਆ ਤੋ ਹੈ । ਇਸ ਕਰਕੇ ਇਹ ਸਾਰੇ ਆਤਮਾ ਦਾ ਹੀ ਸਰੂਪ ਹਨ ।

ਪ੍ਰਸ਼ਨ : ਤੁਸੀਂ ਇਨ੍ਹਾਂ ਨੂੰ ਆਪਣੇ ਆਤਮਾ ਦੇ ਤਰੰਗ ਦੱਸਦੇ ਹੋ, ਪਰਮਾਤਮਾ ਦੇ ਤਰੰਗ ਕਿਉਂ ਨਹੀਂ ਕਹਿੰਦੇ ?

ਉੱਤਰ : ਜਾਂ ਕ੍ਰਿਪਾਲ ਸਰਬੱਗ ਕੋ, ਹੀਏ ਧਾਰਤ ਮੁਨਿ ਧਿਆਨ ॥ ਜੋ ਕ੍ਰਿਪਾਲੂ ਸਰਬੱਗ ਪਰਮਾਤਮਾ ਹੈ । ਮੁਨੀ ਲੋਕ ਜਿਸ ਦਾ ਹਿਰਦੇ ਵਿੱਚ ਧਿਆਨ ਕਰਦੇ ਹਨ । ਉਹ ਵੀ ਮਾਇਆ ਦੀ ਉਪਾਧੀ ਕਰਕੇ ਮੇਰੇ ਆਤਮ ਸਰੂਪ ਵਿੱਚ ਮਿਥਿਆ ਹੀ ਪ੍ਰਤੀਤ ਹੁੰਦਾ ਹੈ।

ਪ੍ਰਸ਼ਨ : ਇਹ ਜੋ ਜਗਤ ਹੈ ਸੱਚਾ ਕਿਉਂ ਪ੍ਰਤੀਤ ਹੁੰਦਾ ਹੈ ?

ਉੱਤਰ : ਹਵੈ ਜਿਹਿ ਜਾਨੈ ਬਿਨ ਜਗਤ, ਮਨਿਹੁ ਜੇਵਰੀ ਸਾਪ ॥ ਜਿਸ ਤਰ੍ਹਾਂ ਰੱਸੀ ਦੇ ਅਗਿਆਨ ਕਰਕੇ ਉਸ ਵਿੱਚ ਮਿਥਿਆ ਹੀ ਸੱਪ ਦਾ ਭਰਮ ਪੈਦਾ ਹੈ । ਇਸੇ ਤਰ੍ਹਾਂ ਹੀ ਆਤਮਾ ਨੂੰ ਜਾਣੇ ਬਿਨਾਂ ਇਹ ਸੰਸਾਰ ਸੱਚਾ ਪ੍ਰਤੀਤ ਹੋ ਰਿਹਾ ਹੈ । ਜੱਦ ਰੱਸੀ ਦਾ ਗਿਆਨ ਹੋ ਜਾਂਦਾ ਹੈ, ਤਾਂ ਜੋ ਸੱਪ ਦਾ ਭਰਮ ਸੀ । ਉਹ ਦੂਰ ਹੋ ਜਾਂਦਾ ਹੈ । ਕੇਵਲ ਰੱਸੀ ਹੀ ਰਹਿ ਜਾਂਦੀ ਹੈ । ਇਸੇ ਤਰ੍ਹਾਂ ਹੀ ਜਦ ਆਤਮ ਸਰੂਪ ਦਾ ਸਹੀ ਯਥਾਰਥ ਗਿਆਨ ਹੋ ਜਾਂਦਾ ਹੈ । ਤਾਂ ਇਹ ਕਲਪਤ ਸੰਸਾਰ ਨਾਸ਼ ਹੋ ਜਾਂਦਾ ਹੈ । ਆਤਮਾ ਨੂੰ ਜਾਣੇ ਤੋਂ ਬਿਨਾਂ ਇਹ ਸੰਸਾਰ ਸਮੁੰਦਰ ਵਾਂਗੂੰ ਡਰਾਉਣਾ ਪ੍ਰਤੀਤ ਹੋ ਰਿਹਾ ਹੈ । ਜੈਸੇ ਕਥਨ ਕੀਤਾ ਹੈ । ਥਾਵਰ ਜੰਗਮ ਜੀਅ ਜਿਤੇ॥ ਜਿਤਨੇ ਵੀ ਬ੍ਰਿਛ, ਪੱਥਰ ਔਰ ਤੁਰਨ ਫਿਰਨ ਵਾਲੇ ਜਾਨਵਰ, ਪਸ਼ੂ-ਪੰਛੀ ਜੋ ਅਨੇਕ ਪ੍ਰਕਾਰ ਦੇ ਸਰੂਪ ਧਾਰੇ ਹੋਏ ਹਨ । ਸਾਰਿਆਂ

ਵਿੱਚ ਸਤਿ - ਚਿੱਤ - ਅਨੰਦ ਸਰੂਪ ਆਤਮਾ ਪ੍ਰਕਾਸ਼ ਕਰ ਰਿਹਾ ਹੈ । ਤਾਂ ਬਿਨ ਜਾਨਤ ਸਿੰਧ ਸੋ ਲਾਂਗਤ । ਉਸ ਆਤਮਾ ਨੂੰ ਜਾਣੇ ਤੋਂ ਬਿਨਾਂ ਇਹ ਸੰਸਾਰ ਸਮੁੰਦਰ ਦੇ ਸਾਮਾਨ ਡਰਾਉਣਾ ਲੱਗ ਰਿਹਾ ਹੈ । ਜੱਦ ਉਸ ਆਤਮਾ ਨੂੰ ਜਾਣ ਲਈਦਾ ਹੈ । ਤਾਂ ਇਸ ਨੂੰ ਇਉਂ ਤਰ ਜਾਈਦਾ ਹੈ । ਜਿਵੇਂ ਗਊ ਦੀ ਪੈੜ ਵਿੱਚ ਪਾਣੀ ਪਿਆ ਹੋਵੇ । ਉਸ ਨੂੰ ਸੁਖੇਨ ਲੰਘ ਜਾਈਦਾ ਹੈ । ਮਹਾਤਮਾ ਸੁਖਦੇਵ ਜੀ ਕਹਿੰਦੇ ਹਨ ਕਿ ਜੋ ਪਰਮਾਤਮਾ ਸਦਾ ਹੀ ਸਾਰੀ ਰਚਨਾਂ ਤੋਂ ਪਰੇ ਕਹੀਏ ਅਸੰਗ ਹੈ । ਉਸ ਨੂੰ ਮੈਂ ਨਮਸਕਾਰ ਕਰਦਾ ਹਾਂ । ਜੈਸੇ ਗੁਰੂ ਜੀ ਕਥਨ ਕਰਦੇ ਹਨ। ਕਿ ਆਤਮਾ ਨੂੰ ਜਾਣ ਕਰਕੇ ਮਨੁੱਖ ਇਉਂ ਤਰ ਜਾਂਦਾ ਹੈ । ਜੈਸੇ (ਸਾਗਰੁ ਤਰਿਓ ਬਾਛਰ ਖੋਜ) ਜਿਵੇਂ ਬੱਛੇ ਦੀ ਪੈੜ੍ਹ ਵਿੱਚ ਪਾਣੀ ਪਿਆ ਹੋਇਆ ਲੰਘਣਾ ਬੜ੍ਹਾ ਸੌਖਾ ਹੈ ਤੈਸੇ ਹੀ ਸੰਸਾਰ ਸਾਗਰ ਸੁਖੇਨ ਹੀ ਤਰ ਜਾਈਦਾ ਹੈ ।

ਪ੍ਰਸ਼ਨ : ਜੋ ਮਹਾਤਮਾ ਹਨ । ਉਹਨਾਂ ਦੇ ਕੀ ਲੱਛਣ ਹਨ ? ਜਿਹਨਾਂ ਨੂੰ ਜਾਣ ਕੇ ਉਹਨਾਂ ਦੀ ਸੰਗਤ ਕਰੇ । ਔਰ ਆਪਣਾ ਜਨਮ ਸਫਲ ਕਰੇ ।

ਉੱਤਰ : ਜਿਨ੍ਹਾਂ ਨੇ ਸਾਰੇ ਦੁਵੰਦ ਵਾਦ ਸੰਸਾਰ ਔਰ ਇਸਦਾ ਕਾਰਣ ਅਗਿਆਨ, ਅਵਿਦਿਆਂ ਦਾ ਨਾਸ਼ ਕਰਕੇ ਆਤਮ ਸਰੂਪ ਨੂੰ ਇਉਂ ਪ੍ਰਗਟ ਕੀਤਾ ਹੈ । ਜਿਵੇਂ ਹੱਥ ਤੇ ਔਲਾ ਪਿਆ ਹੁੰਦਾ ਹੈ। ਉਸਦੇ ਵਿੱਚ ਕੋਈ ਸੰਸਾ ਨਹੀਂ ਹੈ । ਇਸੇ ਤਰ੍ਹਾਂ ਜਿਨ੍ਹਾਂ ਨੇ ਗਿਆਨ ਨੂੰ ਪ੍ਰਗਟ ਕਰਕੇ ਉਸ ਵਿੱਚ ਇਸਥਿਤੀ ਪ੍ਰਾਪਤ ਕੀਤੀ ਹੈ । ਉਸ ਦਾ ਨਾਮ ਹੀ ਸਾਧ, ਮਹਾਤਮਾ, ਬ੍ਰਹਮ ਗਿਆਨੀ ਨਾਂ ਕਰਕੇ ਪੁਕਾਰਿਆ ਜਾਂਦਾ ਹੈ । ਇਹ ਸਾਧੂਆਂ ਦੇ ਲੱਛਣ ਹਨ। ਜੋ ਪਿੱਛੇ ਕਥਨ ਕੀਤੇ ਹਨ । ਬਾਰ ਬਾਰ ਆਤਮਾ ਦਾ ਚਿੰਤਨ ਕਰਨਾ।

ਪ੍ਰਸ਼ਨ : ਸਿੱਖ ਦੀ ਬੇਨਤੀ "ਕਹੋ ਭਗਵਨ ਗੁਣ ਸਾਧ ਕੇ ॥ ਗਿਆਨ ਭੂਮਿਕਾ ਵਰਣਨ" ਹੇ ਭਗਵਾਨ ਜੀ ਜੋ ਸਾਧੂਆਂ ਦੇ ਗੁਣ ਆਪ ਨੇ ਦੱਸੇ ਹਨ । ਉਹ ਮੈਂ ਚੰਗੀ ਤਰ੍ਹਾਂ ਜਾਣ ਲਏ ਹਨ । ਉਹੋ ਇੱਛਾਂ ਤੋਂ ਰਹਿਤ ਹਨ । ਔਰ ਫੁਰਨੇ ਤੋਂ ਰਹਿਤ ਹਨ । ਔਰ ਸੁੱਖਾਂ ਦੇ ਸਮੁੰਦਰ ਹਨ । ੧।

ਹੇ ਭਗਵਾਨ ਜੀ ਮੈਂ ਕਾਮੀ ਮਾੜੀ ਇੱਛਾ ਵਾਲਾ ਹਾਂ । ਉਹੋ ਸ੍ਰੇਸ਼ਟ ਮੱਤ ਵਾਲੇ ਹਨ । ਮੈਨੂੰ ਸਮਝ ਨਹੀਂ. ਆਉਂਦੀ । ਉਹਨਾਂ ਦਾ ਜਿਹੜਾ ਉਪਦੇਸ਼ ਹੈ । ਉਸ ਨੂੰ ਮੈਂ ਕਿਵੇਂ ਸਮਝਾ । ਕਿਉਂਕਿ ਜੱਦ ਮੈਨੂੰ ਸਮਝ ਹੀ ਨਹੀਂ ਤਾਂ ਮੁਕਤੀ ਦਾ ਰਸਤਾ ਜੋ ਗਿਆਨ ਹੈ। ਉਸ ਨੂੰ ਮੈਂ ਕਿਵੇ ਜਾਣ ਸਕਦਾ ਹਾਂ ?

ਉੱਤਰ : ਹੇ ਸਿੱਖ ਜੋ ਮਹਾਤਮਾ ਆਪਣੀ ਮੌਜ ਵਿੱਚ ਸਹਜੇ ਹੀ ਜੋ ਬਚਨ ਕਰਦੇ ਹਨ । ਜਾਂ ਕੋਈ ਕਥਾ ਵਾਰਤਾ ਕਰਦੇ ਹਨ । ਜਾਂ ਕੀਰਤਨ ਕਰਦੇ ਹਨ । ਉਹ ਤੇਰੇ ਸਰੀਰ ਦੇ ਦੁੱਖ ਨਾਸ਼ ਕਰਨ ਵਾਲੇ ਹਨ । ਜੋ ਉਹਨਾਂ ਦੇ ਬਚਨ ਹਨ । ਉਹੋ ਸਾਰੇ ਸੁੱਖਾਂ ਨੂੰ ਦੇਣ ਵਾਲੇ ਹਨ ॥ ੩ ॥ ਹੇ ਸਿੱਖ ਜੋ ਮਹਾਤਮਾ ਸੁੱਤੇ ਸਿੱਧ ਹੀ ਆਪਣੀ ਮੌਜ ਵਿੱਚ ਸੁੰਦਰ ਬਚਨ ਬੋਲਦੇ ਹਨ । ਉਨ੍ਹਾਂ ਦੇ ਵਿੱਚ ਹੀ ਜੋ ਗਿਆਨ ਦੀਆਂ ਸੱਤ ਭੂਮਿਕਾ ਹਨ । ਉਨ੍ਹਾਂ ਦਾ ਗਿਆਨ ਕਰਵਾ ਦਿੰਦੇ ਹਨ ॥੪॥

ਪ੍ਰਸ਼ਨ : ਸਿੱਖ ਦੀ ਬੇਨਤੀ : ਹੇ ਭਗਵਾਨ ਜੀ ਮੈਂ ਬਹੁਤ ਦੁੱਖੀ ਹਾਂ । ਆਪ ਤੋਂ ਬਿਨ੍ਹਾਂ ਮੇਰਾ ਹੋਰ ਕੋਈ ਸਹਾਇਤਾ ਕਰਨ ਵਾਲਾ ਨਹੀਂ ਹੈ । ਜੋ ਗਿਆਨ ਦੀਆਂ ਸੱਤ ਭੂਮਿਕਾ ਹਨ । ਆਪ ਮੈਨੂੰ ਚੰਗੀ ਤਰ੍ਹਾਂ ਸਮਝਾਉਣਾ ਕਰੋ ।

ਉੱਤਰ : ਹੇ ਸਿੱਖ ! ਇਹ ਗਿਆਨ ਦੀਆਂ ਸੱਤ ਭੂਮਿਕਾ ਜੋ ਹਨ । ਉਹਨਾਂ ਨੂੰ ਸੁਨਣਾ ਕਰ ॥੧॥ ਸ਼ੁੱਭ ਇੱਛਾ 2. ਸ਼ੁੱਭ ਵਿਚਾਰ 3. ਤਨੁ

ਮਾਨਸਾ 4. ਸਤਵਾਪਤਿ 5. ਅਸੰਸਕਿਤ 6. ਪਦਾਰਥ ਭਾਵਨੀ 7. ਤੁਰੀਆ ॥ ਇਹ ਗਿਆਨ ਦੀਆਂ ਸੱਤ ਭੂਮੀਕਾ ਹਨ । ਇਹਨਾਂ ਨੂੰ ਹਿਰਦੇ ਵਿੱਚ ਨਿਸਚੇ ਕਰ । ਜੇ ਕੋਈ ਸੰਸਾ ਰਹਿ ਗਿਆ ਹੈ । ਉਹ ਵੀ ਦੱਸਣਾ ਕਰ ॥੭॥

ਪ੍ਰਸ਼ਨ : ਸਿੱਖ ਦੀ ਬੇਨਤੀ : ਹੇ ਭਗਵਾਨ ਜੀ ਮੈਂ ਬਹੁਤ ਥੋੜੀ ਮੱਤ ਵਾਲਾ ਹਾਂ । ਜੋ ਸਿਧਾਂਤ ਹੈ । ਉਸ ਨੂੰ ਮੈਂ ਜਾਨ ਨਹੀਂ ਸਕਦਾ । ਤਾਂ ਤੇ ਆਪ ਕਿਰਪਾ ਕਰਕੇ ਜੋ ਗਿਆਨ ਦੀਆਂ ਸੱਤ ਭੂਮਿਕਾ ਹਨ। ਉਹਨਾਂ ਦਾ ਅੱਡ ਅੱਡ ਨਿਰਣਾ ਕਰਕੇ ਦੱਸੋ ॥ ੮ ॥

ਉੱਤਰ : ਗੁਰੂ ਵਾਚ :- ਗਿਆਨ ਦੀਆਂ ਸੱਤ ਭੂਮਿਕਾ ਦਾ ਵਰਣਨ । ਹੇ ਸਿੱਖ ਇਹ ਗਿਆਨ ਦੀ ਪਹਿਲੀ ਭੂਮਿਕਾ ਹੈ । ਵਿਸ਼ਿਆਂ ਵਿੱਚ ਨਫ਼ਰਤ ਪੈਦਾ ਹੋਣੀ । ਗੁਰੂ ਤੇ ਤੀਰਥਾਂ ਦੇ ਨਾਲ ਪ੍ਰੇਮ ਸ਼ਰਧਾ ਹੋਣੀ । ਔਰ ਕਥਾ ਕੀਰਤਨ ਵਿੱਚ ਮਨ ਲੱਗਣਾ । ਇਹ ਸ਼ੁਭ ਇੱਛਾ ਹੈ । ੯ ॥ ਪਰਮੇਸ਼ਰ ਦੀ ਭਗਤੀ ਵਿੱਚ ਪ੍ਰੇਮ ਹੋਣਾ । ਜੋ ਖੋਟੀ ਮੱਤ ਹੈ । ਉਸ ਦਾ ਨਾਸ਼ ਹੋ ਜਾਣਾ । ਚਿੱਤ ਵਿੱਚ ਸਦਾ ਪ੍ਰੇਮ ਰਹਿਣਾ । ਵਾਹਿਗੁਰੂ ਦੇ ਗੁਣ ਗਾਉਂਦਿਆਂ-ਗਾਉਂਦਿਆਂ ਹਿਰਦੇ ਵਿੱਚ ਪੁਲਕਾਵਲੀ ਆ ਜਾਣੀ । ਭਾਵ ਕੀਰਤਨ ਕਰਦਿਆਂ ਕਰਦਿਆਂ ਮਨ ਵਿੱਚ ਇਤਨਾ ਪ੍ਰੇਮ ਦਾ ਉਛਾਲਾ ਆਉਣਾ ਸਰੀਰ ਦਾ ਰੋਮ ਰੋਮ ਖੜੇ ਹੋ ਜਾਣਾ । ਔਰ ਹਰ ਰੋਜ਼ ਮਨ ਦੇ ਵਿੱਚ ਪ੍ਰਮੇਸ਼ਰ ਦਾ ਪ੍ਰੇਮ ਵੱਧਦਾ ਹੀ ਜਾਣਾ । ਇਸ ਦਾ ਨਾਮ ਸ਼ੁੱਭ ਇੱਛਾ ਹੈ ।੧੦। ਦੂਸਰੀ ਭੂਮਿਕਾ ਕਥਨ ਕਰਦੇ ਹਾਂ ਹੇ ਸਿੱਖ ਦੂਸਰੀ ਭੂਮਿਕਾ ਦਾ ਨਾਮ ਹੈ ਵਿਚਾਰਨਾ ॥ ਬਾਰ ਬਾਰ ਆਤਮਾਂ ਔਰ ਅਨਾਤਮਾ ਦਾ ਵਿਚਾਰ ਕਰਦਿਆਂ ਜਦ ਹਿਰਦੇ ਵਿੱਚ ਗਿਆਨ ਪੈਦਾ ਹੋ ਜਾਵੇ ਤਾਂ ਇਕਾਂਤ ਵਿੱਚ ਬੈਠ ਕੇ ਇਹ ਸੋਧ ਕਰੇ । ਕਹੀਏ ਵਿਚਾਰ ਕਰੇ । ਮੈਂ ਕੀ ਚੀਜ਼ ਹਾਂ । ਇਹ ਸੰਸਾਰ ਕੀ ਚੀਜ਼ ਹੈ । ਭਾਵ ਸੰਸਾਰ ਮਿਥਿਆ ਹੈ । ਆਤਮਾ ਸੱਤ

ਸਰੂਪ ਹੈ । ਇਹ ਸ਼ੁਭ ਵਿਚਾਰਨਾ ਦੂਸਰੀ ਭੂਮਿਕਾ ਹੈ । ੧੧॥ ਹੇ ਸਿੱਖ ਤਨ ਮਾਨਸਾ ਗਿਆਨ ਦੀ ਤੀਸਰੀ ਭੂਮਿਕਾ ਹੈ । ਉਹੋ ਕੀ ਹੈ । ਬਾਰ ਬਾਰ ਮਨ ਨੂੰ ਵਿਸ਼ਿਆ ਵੱਲੋਂ ਰੋਕ ਕੇ ਰੱਖਣਾ । ਇਸ ਤਰ੍ਹਾਂ ਜਦ ਟਿਕੇ ਹੋਏ ਮਨ ਵਿੱਚ ਸੁੱਧ ਸਰੂਪ ਦਾ ਗਿਆਨ ਹੁੰਦਾ ਹੈ । ਉਸ ਦੇ ਵਿੱਚ ਇਸਥਿਤੀ ਕਰੇ । ਔਰ ਨਿਤ ਹੀ ਇਸ ਨੂੰ ਸੰਭਾਲ ਕੇ ਰੱਖੇ । ਭਾਵ ਕਿ ਜੱਦ ਸੁੱਧ ਸਰੂਪ ਦਾ ਗਿਆਨ ਹੋ ਜਾਂਦਾ ਹੈ । ਉਸਨੂੰ ਬਿਸਰਨ ਨਾ ਦੇਵੇ । ਜਿਵੇਂ ਕੋਈ ਬਹੁਤੀ ਪਿਆਰੀ ਚੀਜ਼ ਨੂੰ ਬਾਰ ਬਾਰ ਸੰਭਾਲ ਕੇ ਰੱਖਦਾ ਹੈ । ਉਸ ਦਾ ਕਦੇ ਵੀ ਵਿਸਾਹ ਨਹੀਂ ਕਰਦਾ। ਇਸੇ ਤਰ੍ਹਾਂ ਹੀ ਆਤਮ ਸਰੂਪ ਦੀ ਸੰਭਾਲ ਰੱਖੇ । ਇਹ ਤੀਸਰੀ ਭੂਮਿਕਾ ਹੈ । ੧੨। ਹੇ ਸਿੱਖ ਚੌਥੀ ਸਤਵਾਂਪਤਿ ਭੂਮਿਕਾ ਹੈ । ਜਦ ਹਿਰਦੇ ਵਿੱਚ ਇੱਕ ਰਸ ਅਨੁਭਵ ਪ੍ਰਗਟ ਹੋ ਜਾਵੇ । ਤਾਂ ਉਸ ਸਮੇਂ ਜਗਤ ਨੂੰ ਆਤਮਾ ਰੂਪ ਨਿਸਚੇ ਕਰੇ । ਜਿਵੇਂ ਸਮੁੰਦਰ ਦੇ ਤਰੰਗ ਸਮੁੰਦਰ ਰੂਪ ਹੀ ਹਨ ।

ਭਾਵ ਜੋ ਸੰਸਾਰ ਹੈ । ਇਹ ਸਾਰਾ ਹੀ ਪਰਮੇਸ਼ਰ ਤੋਂ ਪੈਦਾ ਹੋਇਆ ਹੈ । ਔਰ ਪਰਮੇਸਰ ਦਾ ਹੀ ਰੂਪ ਹੈ । ਜਿਵੇਂ ਸੋਨੇ ਦੇ ਗਹਿਣੇ ਸੋਨਾ ਰੂਪ ਹਨ । ਮਿੱਟੀ ਦੇ ਭਾਂਡੇ ਮਿੱਟੀ ਰੂਪ ਹਨ । ਪਾਣੀ ਦੇ ਝੱਗ ਬੁਦਬਦੇ ਲਹਿਰਾਂ ਤਰੰਗ ਸਭ ਪਾਣੀ ਦੇ ਰੂਪ ਹਨ । ਪਾਣੀ ਤੋਂ ਪੈਦਾ ਹੁੰਦੇ ਹਨ । ਪਾਣੀ ਦੇ ਆਸਰੇ ਹਨ । ਔਰ ਪਾਣੀ ਵਿੱਚ ਹੀ ਲੀਨ ਹੋ ਜਾਂਦੇ ਹਨ । ਇਸ ਤਰ੍ਹਾਂ ਹੀ ਜੋ ਜਗਤ ਹੈ ਬ੍ਰਹਮ ਤੋਂ ਹੀ ਪੈਦਾ ਹੋਇਆ ਹੈ ਬ੍ਰਹਮ ਦੇ ਹੀ ਆਸਰੇ ਹੈ । ਔਰ ਉਸੇ ਵਿੱਚ ਹੀ ਲੀਨ ਹੋ ਜਾਂਦਾ ਹੈ । ਯਥਾ ਗੁਰੂ ਪ੍ਰਮਾਣ ਹੈ । ਇਹ ਜਗਤ ਹਰਿ ਕਾ ਰੂਪ ਹੈ, ਹਰਿ ਰੂਪ ਨਦਰੀ ਆਇਆ ॥ ਇਹ ਗਿਆਨ ਦੀ ਚੌਥੀ ਭੂਮਿਕਾ ਹੈ । ਹੇ ਸਿੱਖ ਜਿਸ ਸਮੇਂ ਸਰੀਰ ਦਾ ਜੋ ਅਭਿਮਾਨ ਸੀ ਕਿ ਮੈਂ ਸਰੀਰ ਹਾਂ । ਇਸਨੂੰ ਛੱਡ ਕੇ ਜਦ

ਆਤਮ ਸਰੂਪ ਨੂੰ ਨਿਸਚੇ ਕੀਤਾ ਕਿ ਮੇਰਾ ਆਤਮਾ ਹੋਰ ਹੈ। ਸਰੀਰ ਨਾਸ਼ਵੰਤ ਹੈ । ਇਹ ਪੰਜਵੀ ਮਹਾਂ ਸੁੰਦਰ ਅਸੰਸਕਤਿ ਭੂਮਿਕਾ ਹੈ । ੧੪।। ਹੇ ਸਿੱਖ ਬੁੱਧ ਤੱਕ ਜਿਤਨੇ ਵੀ ਪਦਾਰਥ ਹਨ । ਤਿੰਨੇ ਸਰੀਰ, ਪੰਜ ਕੋਸ਼, ਮਨਿ, ਬੁੱਧ, ਚਿੱਤ ਅਹੰਕਾਰ ਇਹਨਾਂ ਸਾਰੀਆਂ ਦਾ ਹੀ ਅਭਾਵ ਹੋ ਜਾਵੇ । ਭਾਵ ਕਿ ਪ੍ਰਤੀਤ ਨਾ ਹੋਣ । ਇਹ ਪਦਾਰਥਾ ਭਾਵਨੀ ਛੇਵੀ ਭੂਮਿਕਾ ਹੈ । ਜਿਥੇ ਕੋਈ ਵੀ ਪਦਾਰਥ ਅਨੁਭਵ ਨਾ ਹੋਵੇ । ੧੫ ।

ਹੇ ਸਿੱਖ ਜਿਸ ਜਗ੍ਹਾ ਹੋਣਾ ਨ ਹੋਣਾ ਮੈਂ ਤੂੰ ਪ੍ਰਤੀਤ ਨਹੀਂ ਹੁੰਦਾ। ਕਿੱਥੇ ਆਵੇ ਔਰ ਕਿੱਥੇ ਜਾਵੇ । ਭਾਵ ਜਿਸ ਅਵਸਥਾ ਵਿੱਚ ਪਹੁੰਚ ਕੇ ਸਾਰੇ ਪਦਾਰਥਾਂ ਦਾ ਅਭਾਵ (ਨਾਸ਼) ਹੋ ਜਾਵੇ । ਜੋ ਅੰਤਹਕਰਣ ਦੀ ਗਿਆਨ ਬਿਰਤੀ ਹੈ । ਉਸ ਦਾ ਵੀ ਅਭਾਵ ਹੋ ਜਾਵੇ ਕੇਵਲ ਇੱਕੋ ਇੱਕ ਸੁੱਧ ਪਰਕਾਸ਼ ਸਰੂਪ ਆਤਮਾ ਹੀ ਰਹਿ ਜਾਵੇ । ਇਸ ਦਾ ਨਾਮ ਸੱਤਵੀ ਤੁਰੀਆ ਭੂਮਿਕਾ ਹੈ । ਭੂਮਿਕਾ ਨਾਮ ਅਵਸਥਾ ਦਾ ਹੈ । ਹੇ ਸਿੱਖ ਇਸਨੂੰ ਸਮਝ ਕਰਕੇ ਜੋ ਤੁਰੀਆਂ ਸੱਤਵੀ ਭੂਮਿਕਾ ਹੈ । ਉਸਦੇ ਵਿੱਚ ਆਪਣੀ ਸਥਿਤੀ ਕਰ । ਫਿਰ ਪੂਰਨ ਸੁਖੀ ਹੋਵੇਗਾ ।

ਸੋਰਠਾ

*ਪ੍ਰਗਟ ਕਰੀ ਗੁਰਦੇਵ, ਸਪਤ ਭੂਮਿਕਾ ਗਿਆਨ ਕੀ ॥*
*ਅਨਾਥ ਲਹੈ ਨਿੱਜ ਭੇਵ ਚਿੱਤ ਦੈ ਕਰਤ ਬੀਚਾਰ ਜੋ ॥੧੧॥*

ਕਵੀ ਨਾਥ ਦਾਸ ਜੀ ਕਥਨ ਕਰਦੇ ਹਨ । ਇਉਂ ਗੁਰਾਂ ਨੇ ਸਿੱਖ ਨੂੰ ਗਿਆਨ ਦੀਆਂ ਸੱਤ ਭੂਮਿਕਾ ਪ੍ਰਗਟ ਕਰਕੇ ਦੱਸੀਆਂ ਹਨ। ਜੋ ਇਹਨਾਂ ਦਾ ਬਾਰ ਬਾਰ ਵੀਚਾਰ ਕਰਦਾ ਹੈ । ਉਹ ਆਪਣੇ ਆਤਮ ਸਰੂਪ ਦਾ ਗਿਆਨ ਪ੍ਰਾਪਤ ਕਰ ਲੈਂਦਾ ਹੈ ।

ਗਿਆਨ ਭੂਮਿਕਾ ਸਮਾਪਤੰ ॥

ੴ ਸਤਿਗੁਰ ਪ੍ਰਸਾਦਿ ॥

*"ਗਿਆਨ ਦਾ ਅਧਿਕਾਰੀ"*

ਪ੍ਰਸ਼ਨ : ਗਿਆਨ ਦਾ ਅਧਿਕਾਰੀ ਕੌਣ ਹੈ ?

ਉਤਰ : ਜੋ ਚਾਰ ਸਾਧਨਾਂ ਦੇ ਸਹਿਤ ਹੋਵੇ, ਉਹ ਗਿਆਨ ਦਾ ਅਧਿਕਾਰੀ ਹੈ । ਜਿਸ ਦਾ ਸਰੂਪ ਪੰਡਿਤ ਨਿਸਚਲ ਦਾਸ ਜੀ ਇਸ ਤਰਾਂ ਕਥਨ ਕਰਦੇ ਹਨ ।

ਦੋਹਰਾ ॥

*ਮਲ ਵਿਖਸ਼ੇਪ ਜਾਂ ਕੇ ਨਹੀਂ, ਕਿਤੂੰ ਇਕ ਅਗਿਆਨ ॥*
*ਹਵੈ ਚਵ ਸਾਧਨ ਸਹਿਤ ਨਰ, ਸੋ ਅਧਿਕਿਰਤ ਮਤਮਾਂਨ ॥੧੧॥*

ਅਰਥ : ਅੰਤਸ਼ਕਰਣ ਵਿਚ ਤਿੰਨ ਦੋਸ਼ ਹੁੰਦੇ ਹਨ । ਇਕ ਮਲ, ਦੂਜਾ ਵਿਖਸ਼ੇਪ ਤੀਜਾ ਅਵਰਣ ਹੈ । ਨਿਸ਼ਕਾਮ ਕਰਮ ਕਰਨ ਨਾਲ ਮਲ ਦੋਸ਼ ਦੂਰ ਹੁੰਦਾ ਹੈ । ਉਪਾਸ਼ਨਾ ਕਰਨ ਨਾਲ ਵਿਖਸ਼ੇਪ ਦੋਸ਼ ਦੂਰ ਹੁੰਦਾ ਹੈ । ਆਤਮ ਗਿਆਨ ਨਾਲ ਅਵਰਣ ਦੋਸ਼ ਦੂਰ ਹੁੰਦਾ ਹੈ । ਜਿਸਨੇ ਨਿਸ਼ਕਾਮ ਕਰਮ ਔਰ ਉਪਾਸ਼ਨਾ ਕਰਕੇ ਮਲ ਅਤੇ ਵਿਖਸ਼ੇਪ ਦੋਸ਼ ਨੂੰ ਦੂਰ ਕੀਤਾ ਹੈ । ਕੇਵਲ ਇਕ ਅਗਿਆਨ ਅੰਤਸ਼ਕਰਣ ਵਿਚ ਹੋਵੇ ਔਰ ਚਾਰ ਸਾਧਨਾਂ ਦੇ ਸਹਿਤ ਹੋਵੇ, ਸੋ ਗਿਆਨ ਦਾ ਅਧਿਕਾਰੀ ਹੈ ।

ਪ੍ਰਸ਼ਨ : ਚਾਰ ਸਾਧਨ ਕਿਹੜੇ ਹਨ ?

ਉਤਰ : ਇਨਾਂ ਦਾ ਸਰੂਪ ਇਸ ਤਰਾਂ ਕਥਨ ਕੀਤਾ ਹੈ ।

ਦੋਹਰਾ ॥

*ਪ੍ਰਥਮ ਵਿਵੇਕ ਬੈਰਾਗ ਪੁਨ, ਸਮਾਧਿਆਦਿ ਖਟਸ਼ੰਪਤ ॥*
*ਕਹੀ ਚਤੁਰਥ ਮਮੁਛਤਾ, ਯੇ ਚਵ ਸਾਧਨ ਸਤਿ ॥੧੨॥*

ਭਾਈ ਸੰਤੋਖ ਸਿੰਘ ਜੀ ਇਸ ਤਰਾਂ ਗਿਆਨ ਦਾ ਅਧਿਕਾਰੀ ਕਥਨ ਕਰਦੇ ਹਨ।

ਚੌਪਈ ॥

*ਬਿਬੇਕ, ਵਿਰਾਗ, ਮਮੁਖਤਾ, ਤੀਨ ॥ ਖਟਸੰਪਤੀ ਸਮ, ਦਮ, ਚੀਨ ॥*
*ਉਪਰਤਿ, ਤਤਿੱਖਯਾ, ਸ਼ਰਧਾ, ਕਰੈ ॥ ਸਮਾਧਾਨ, ਚਾਤੁਸਟੈ ਧਰੈਂ ॥੨॥*
*ਸਿਖ' ਸੋਈ ਲਖ ਲਹਿ ਕਲਿਆਣ ॥ ਅਪਰ ਦੇਹ ਪੋਖਨਿ ਕੇ ਜਾਨਿ ॥*

ਜੋ ਚਾਰ ਸਾਧਨਾਂ ਦੇ ਧਾਰਨ ਵਾਲਾ ਹੈ, ਉਹ ਗਿਆਨ ਦਾ ਅਧਿਕਾਰੀ ਸਿਖ ਹੈ। ਇਸ ਤੋਂ ਬਿਨਾਂ ਨਾਂਮ ਮਾਤਰ ਦੇਹ ਪਾਲਣ ਵਾਲੇ ਸਿਖ ਹਨ।

ਪ੍ਰਸ਼ਨ : ਬਿਬੇਕ ਦੇ ਕੀ ਲੱਛਣ ਹਨ ?

ਉਤਰ :

ਦੋਹਰਾ

*ਅਬਿਨਾਸ਼ੀ ਆਤਮ ਅਚਲ, ਜਗ ਤਾਂ ਤੈਂ ਪ੍ਰਤਿਪੂਲ ॥*
*ਐਸੋ ਗਿਆਨ ਬਿਬੇਕ ਹੈ, ਸਬ ਸਾਧਨ ਕੋ ਮੂਲ ॥੨੩॥*

ਅਰਥ : ਜੋ ਆਤਮਾ ਨਾਸ਼ ਰਹਿਤ ਔਰ ਅੱਚਲ ਕ੍ਰਿਆ ਰਹਿਤ ਹੈ। ਅਤੇ ਜਗਤ ਉਸ ਤੋਂ ਉਲਟ ਪ੍ਰਣਾਮੀ ਨਾਸ਼ ਰੂਪ ਹੈ। ਇਸ ਗਿਆਨ ਦਾ ਨਾਂਮ ਬਿਬੇਕ ਹੈ। ਇਹ ਬਿਬੇਕ ਹੀ ਸਾਰੇ ਸਾਧਨਾਂ ਦਾ ਮੂਲ ਮੁੱਢ ਹੈ। ਕਿਉਂਕਿ ਪਹਿਲੇ ਬਿਬੇਕ ਹੋਵੇ ਤਾਂ ਫ਼ੇਰ ਹੀ ਵੈਰਾਗ ਆਦਿ ਤੋਂ ਲੈ ਕੇ ਸਾਰੇ ਸਾਧਨ ਹੁੰਦੇ ਹਨ। ਔਰ ਜੇ ਵੈਰਾਗ ਨਾ ਹੋਵੇ ਤਾਂ ਬਾਕੀ ਸਾਧਨ ਹੁੰਦੇ ਨਹੀਂ ਹਨ। ਇਸ ਕਰਕੇ ਵੈਰਾਗ, ਸਮਾਧੀ, ਖਟਸੰਪਤੀ, ਮਮੁੱਖਤਾ ਇਨਾਂ ਦਾ ਹੇਤੂ (ਕਾਰਣ) ਬਿਬੇਕ ਹੈ। ਭਾਈ ਸੰਤੋਖ ਸਿੰਘ ਜੀ ਬਿਬੇਕ ਦਾ ਸਰੂਪ ਇਉਂ ਕਥਨ ਕਰਦੇ ਹਨ :

*ਰੂਪ ਜਥਾਰਥ ਆਤਮ ਜਾਨੇ । ਸਦਾ ਸਤ ਹੈ ਤਤ ਪਛਾਨੈ ।*
*ਸਾਚ ਝੂਠ ਹੈ ਇਕ ਹੀ ਬਿਖੈ । ਮਿਥਿਆ ਨਾਮ ਇਸੀ ਕੋ ਲਖੈ ॥੨੮॥*
*ਜਬਿ ਅਧਿਸ਼ਟਾਨ ਸਾਚ ਕਰਿ ਜਾਨਾ । ਤਿਸ ਮਹਿ ਕਲਪਤਿ ਝੂਠ ਪਛਾਨਾ।*
*ਰਜੁ ਮਹਿਂ ਸਰਪ, ਸੀਪ ਮਹਿ ਰੂਪਾ । ਭੂਖਨ ਹੇਮ ਬਿਖੈ ਅਨਰੂਪਾ ॥੨੯॥*
*ਤਿਮ ਆਤਮ ਸਤਿ ਰੂਪ ਮਝਾਰਾ । ਦੇਹਾਦਿਕ ਪਰਪੰਚ ਪਸਾਰਾ ।*
*ਇਮ ਤਤ ਮਿਥਿਆ ਕਰਨ ਵਿਚਾਰ । ਸਾਧਨ ਦੁਤਿਯ ਬਿਬੇਕ ਵਿਚਾਰ ॥੩੦॥*

ਪ੍ਰਸ਼ਨ : ਵੈਰਾਗ ਦੇ ਕੀ ਲੱਛਣ ਹਨ?

ਉਤਰ : ਵੈਰਾਗ ਦਾ ਸਰੂਪ–

*ਇਕ ਵੈਰਾਗ ਫੁਰੈ ਮਨ ਐਸੇ ॥ ਵਿਸ਼ਟਾ ਕਾਗ ਸੁਰਗ ਸੁਖ ਤੈਸੇ ॥ ੨੯॥*
*ਲੋਕ ਪ੍ਰਲੋਕ ਵਿਸ਼ਯ ਸੁਖ ਜੇਤੇ । ਬਮਨ ਸਮਾਨ ਨ ਭਾਵੈਂ ਤੇਤੇ ॥*
*ਤੱਤ ਮਿਥਿਆ ਕੋ ਫੁਰੈ ਬਿਚਾਰ । ਸਾਧਨ ਦੁਤਿਯ ਬਿਬੇਕ ਉਚਾਰ ।।੩੦॥*

*ਅਰਥ :* ਮਨ ਵਿਚ ਇਤਨਾਂ ਦ੍ਰਿੜ ਪੱਕਾ ਵੈਰਾਗ ਹੋਵੇ ਸੁਰਗ ਦੇ ਸੁਖ ਨੂੰ ਕਾਂ ਦੇ ਵਿਸ਼ਟਾ ਵਾਂਗੂੰ ਜਾਣੇ, ਅਤੇ ਲੋਕ ਪ੍ਰਲੋਕ ਦੇ ਸੁਖ ਨੂੰ ਉਲਟੀ ਦੇ ਸਮਾਨ ਜਾਣ ਕੇ ਇਨਾਂ ਦਾ ਤਿਆਗ ਕਰੇ, ਇਸ ਦਾ ਨਾਮ ਵੈਰਾਗ ਹੈ। ਮਹਾਤਮਾ ਨਿਸਚਲ ਦਾਸ ਜੀ ਵੈਰਾਗ ਦਾ ਸਰੂਪ ਇਉਂ ਕਥਨ ਕਰਦੇ ਹਨ ।

ਦੋਹਰਾ ॥

*ਬ੍ਰਹਮ ਲੋਕ ਲੇ ਭੋਗ ਜੋ, ਚਹੈ ਸਭਨ ਕੋ ਤਿਆਗ ॥*
*ਵੇਦ ਅਰਥ ਗਿਆਤਾ ਮੁਨੀ, ਕਹਤ ਤਾਂਹਿ ਵੈਰਾਗ ॥*

ਪ੍ਰਸ਼ਨ : ਸਮ, ਦਮ, ਸਾਧਨਾਂ ਦਾ ਕੀ ਸਰੂਪ ਹੈ ?

ਉਤਰ : ਸਮ ਦਾ ਸਰੂਪ –

*ਜਿਤਿਕ ਬਾਸ਼ਨਾਂ ਮਨ ਮਹਿਂ ਜੋਇ । ਤਯਾਗਣ ਤਿਨਹੁ ਨਾਮ, ਸਮ ਹੋਇ।*
*ਬਿਸ਼ਿਯਨਿ ਸਭਿ ਤੇ ਰੁਕੈ ਰਿਖੀਕ । ਇਹ ਦਮ ਨਾਮ ਕਹੈਂ ਮਤਿ ਨੀਕ ।।੩੧॥*

ਉਪਰਤਿ ਦਾ ਸਰੂਪ –

*ਪ੍ਰਾਪਤਿ ਭਏ ਆਨ ਕਰਿ ਬਿਸੈ । ਫੁਰੈ ਨ ਤ੍ਰਿਸ਼ਨਾ ਮਨ ਮਹਿਂ ਜਿਸੈ ॥*
*ਅੰਗੀਕਾਰ ਨ ਕਰਿਬੇ ਭਾਵੈਂ । ਨਾਮ ਉਪਰਤਿ ਇਸੀ ਕੋ ਗਾਵੈਂ ॥*
*ਤਤਿਖਯਾ ਦਾ ਸਰੂਪ – ਸੀਤ ਉਸ਼ਨ ਆਦਿਕ ਦੁਖ ਸਾਰੇ ॥*
*ਸਹੇ ਤਤਿਖਯਾ ਨਾਮ ਉਚਾਰੇ ।*
*ਇਸ਼ਟ ਦੇਵ ਮਹਿਂ ਰਿਦੈ ਲਗਾਇ । ਸਮਾਧਾਨ ਇਸ ਨਾਮ ਕਹਾਇੰ ।।੩੩॥*

ਸ਼ਰਧਾ ਦਾ ਸਰੂਪ –

ਗੁਰੂ ਬਚਨ ਪਰ ਸਾਚ ਪ੍ਰਤੀਤ । ਸ਼ਰਧਾ ਨਾਮ ਕਹੈਂ ਸੁਧ ਚੀਤ ।
ਖਸ਼ਟ ਸੰਪਦਾ ਭਨੀ ਸੁਨਾਇ । ਸਾਧਨ ਤ੍ਰਿਤੀ ਰਿਦੇ ਹੋਇ ਆਇ ।।੩੪।।
ਛੁਧਿਤਿ ਤ੍ਰਿਖਤਿ ਕੋ ਅੰਨ ਰੁ ਪਾਨੀ । ਇਨ ਬਿਨ ਨਹਿੰ ਭਾਵੈਂ ਕੁਛ ਪ੍ਰਾਨੀ।
ਤਥਾ ਆਤਮਾ ਪ੍ਰਾਪਤਿ ਕਾਂਖਾ । ਨਾਮ ਮਮੁਖਤਾ ਇਸ ਕੋ ਭਾਖਾ ।।੩੫।।
ਜਬਿ ਏ ਚਾਰੋਂ ਸਾਧਨ ਪਾਏ । ਸਤਿਗੁਰ ਸ਼ਰਣਿ ਰਹਹਿ ਅਧਿਕਾਏ ।
— ਬ੍ਰਹਮ ਨੇਸ਼੍ਰੀ ਤੇ ਬ੍ਰਹਮ ਸ਼ੋਤ੍ਰੀ ਗੁਰੂ ।
ਸ਼੍ਰੋਤੀ ਬ੍ਰਹਮ ਨਿਸ਼ਠੀ ਗੁਰ ਪੂਰਾ ।। ਤਿਸ ਤੇ ਲਹੈ ਪਰਮਪਦ ਸੂਰਾ ।। ੩੯।।

ਅਰਥ : ਵਾਸ਼ਨਾ ਵੱਲੋਂ ਮਨ ਨੂੰ ਰੋਕਣਾ ਇਸਦਾ ਨਾਮ 'ਸਮ' ਹੈ । ਵਿਸ਼ਿਆਂ ਤੋ ਮਨ ਨੂੰ ਰੋਕਣਾ ਇਸ ਦਾ ਨਾਮ "ਦਮ" ਹੈ । ਪ੍ਰਾਪਤ ਹੋਏ ਪਦਾਰਥਾਂ ਨੂੰ ਭੋਗਣ ਦੀ ਇੱਛਾ ਨਾ ਹੋਣੀ ਇਸ ਦਾ ਨਾਮ ਉਪਰੱਤ ਹੈ । ਗਰਮ੍ਹੀ ਸਰਦੀ ਸੁੱਖ ਦੁੱਖ ਭੁੱਖ ਪਿਆਸ ਇਹਨਾਂ ਨੂੰ ਸਹਾਰਣ ਦੀ ਸ਼ਕਤੀ ਹੋਣੀ ਇਸ ਦਾ ਨਾਮ ਤਤਿਖਆ ਹੈ । ਆਪਣੇ ਇਸ਼ਟ ਵਿੱਚ ਮਨ ਜੋੜੀ ਰੱਖਣਾ ਅਤੇ ਮਨ ਵਿੱਚ ਵਿਖਸ਼ੇਪਤਾ ਨ ਆਉਣੀ, ਇਸ ਦਾ ਨਾਮ ਸਮਾਧਾਨ ਹੈ । ਅਪਣੇ ਗੁਰੂ ਦੇ ਬਚਨਾਂ ਉੱਪਰ ਪੂਰਨ ਸ਼ਰਧਾ ਵਿਸਵਾਸ਼ ਹੋਣਾ ਜੋ ਗੁਰੂ ਬਚਨ ਬੋਲਦਾ ਹੈ । ਇਹ ਸਤਿ, ਹੈ । ਇਸ ਦਾ ਨਾਮ ਹੀ ਸ਼ਰਧਾ ਹੈ । ਇਹ ਛੇ ਸਾਧਨ ਮਿਲ ਕੇ ਇੱਕ ਸਾਧਨ ਕਹਾਉਂਦਾ ਹੈ ।

ਜਥਾ : ਪਹਿਲੇ ਬਿਬੇਕ, ਦੂਜਾ ਵੈਰਾਗ, ਸਮਾਧੀ ਅਤੇ ਖੱਟਸੰਪਤੀ । ਇਹਨਾਂ ਸਾਧਨਾਂ ਦੇ ਸਹਿਤ ਗਿਆਨ ਦਾ ਅਧਿਕਾਰੀ ਹੈ । ਜਿਵੇਂ ਭੁੱਖੇ ਪਿਆਸੇ ਮਨੁੱਖ ਨੂੰ ਰੋਟੀ ਪਾਣੀ ਤੋ ਬਿਨਾਂ ਹੋਰ ਕੋਈ ਚੀਜ਼ ਚੰਗੀ ਨਹੀਂ ਲਗਦੀ । ਯਥਾ ਗੁਰੂ ਪ੍ਰਮਾਣ, ਜੈਸੇ ਭੂਖੇ ਪ੍ਰੀਤ ਅਨਾਜ ।। ਤ੍ਰਿਖਾਵੰਤ ਜਲ ਸੇਤੀ ਕਾਜ ।। ਇਸੇ ਤਰਾਂ ਹੀ ਦਿਨ ਰਾਤ ਆਤਮ ਪ੍ਰਾਪਤੀ ਦੀ ਇੱਛਾ ਬਣੀ ਰਹਿਣੀ, ਹੋਰ ਕੋਈ ਵੀ ਚੀਜ਼ ਚੰਗੀ ਨ ਲੱਗਣੀ ਇਸ ਦਾ ਨਾਮ ਮੱਮੁਖਤਾ ਹੈ । ਇਹਨਾਂ ਚਾਰ ਸਾਧਨਾਂ ਦੇ ਸਹਿਤ ਹੋ ਕੇ ਬ੍ਰਹਮ ਨੇਸ਼ਠੀ, ਬ੍ਰਹਮ ਸ੍ਰੋਤ੍ਰੀ, ਬ੍ਰਹਮ ਬਕਤਾ ਪੂਰਨ ਗੁਰੂ ਦੇ ਚਰਨਾਂ ਵਿੱਚ ਪਹੁੰਚ ਕੇ, ਜੋ ਪ੍ਰਮ ਪਦ ਨੂੰ ਪ੍ਰਾਪਤ ਕਰਦਾ ਹੈ । ਉਸ ਦਾ ਨਾਮ ਸੂਰਮਾ ਹੈ । ਉਹੀ ਬਲੀ ਪੁਰਖ ਹੈ । ਜੋ ਗੁਰੂ ਤੋ ਬ੍ਰਹਮ ਗਿਆਨ ਦੀ ਦਾਤ ਪ੍ਰਾਪਤ ਕਰਦਾ ਹੈ । ਮਹਾਤਮਾ ਨਿਹਚਲ ਦਾਸ ਜੀ ਚਾਰ ਸਾਧਨਾਂ ਦਾ ਸਰੂਪ ਇਸ ਤਰਾਂ ਕਥਨ ਕਰਦੇ ਹਨ ।

ਦੋਹਰਾ ॥

*ਸਮ, ਦਮ, ਸ਼ਰਧਾ ਤੀਸਰੀ ਸਮਾਧਾਨ ਉਪਰਮ ।*
*ਛਟੀ ਤਤਿਖਿਯਾ ਜਾਨੀਏ ਭਿੰਨ ਭਿੰਨ ਯਹ ਨਾਮ ॥*

ਅਰਥ : ਸਮ, ਦਮ ਲੱਛਣ

ਦੋਹਰਾ ॥

*ਮਨ ਵਿਖਅਨ ਤੇ ਰੋਕਣਾ । ਸਮ ਤਿਹਿ ਕਹਤ ਸੁ ਧੀਰ ।*
*ਇੰਦਰੇ ਗਨ ਕੋ ਰੋਕਣਾ, ਦਮ ਭਾਖਤ ਬੁੱਧਵੀਰ ॥*

ਅਰਥ : ਸ਼ਰਧਾ ਸਮਾਧਾਨ ਦਾ ਸਰੂਪ ਕਹਿੰਦੇ ਹਨ ।

ਦੋਹਰਾ ॥

*ਸਤ ਵੇਦ ਗੁਰਵਾਕ ਹੈ । ਸ਼ਰਧਾ ਅਸ ਵਿਸ਼ਵਾਸ਼ ।*
*ਸਮਾਧਾਨ ਤਾਕੂ ਕਹਤ, ਮਨ ਵਿਖਸ਼ੇਪ ਕੋ ਨਾਸ ॥*

ਅਰਥ : ਸ਼ਰਧਾ ਹੀ ਸਾਰੇ ਸਾਧਨਾਂ ਦਾ ਮੂਲ ਹੈ । ਸ਼ਰਧਾ ਤੋ ਬਿਨਾਂ ਕੋਈ ਵੀ ਸਾਧਨ ਸਫਲਾ ਨਹੀਂ ਹੁੰਦਾ ਹੈ । ਜੈਸੇ ਕਥਨ ਕੀਤਾ ਹੈ ।

ਦੋਹਰਾ ॥

*ਸ਼ਰਧਾ ਭਗਤੀ ਮੂਲ ਹੈ ਸ਼ਰਧਾ ਤੇ ਫਲ ਹੋਇ ॥*
*ਕਰਮ ਧਰਮ ਸ਼ਰਧਾ ਬਿਨਾਂ, ਫਲ ਨ ਦੇਵੇ ਕੋਇ ॥*

ਯਥਾ : ਸ਼ਰਧਾ ਸਭ ਕੀ ਮੂਲ ਹੈ । ਸ਼ਰਧਾ ਭਗਤੀ ਜੜ੍ਹ ਰੂਪ ਹੈ । ਸ਼ਰਧਾ ਨਾਲ ਹੀ ਕੀਤੀ ਹੋਈ ਸੇਵਾ ਭਗਤੀ ਸਫਲ ਹੁੰਦੀ ਹੈ ।

ਯਥਾ : *ਜੇਕਰ ਸ਼ਰਧਾ ਪੱਕੀ ਹੋਵੇ, ਸਫਲ ਹੋਏ ਸਭ ਸੇਵਾ ।*
*ਮਨ ਇਛੇ ਫਲ ਕਰੇ ਪਰਾਪਤ, ਮਿਠਾ ਮਿਲਦਾ ਮੇਵਾ।*
*ਸ਼ਰਧਾ ਐਸਾ ਪੱਕਾ ਸੰਗਲ, ਰੱਬ ਨੂੰ ਬਨ ਬਿਠਾਵੈ ।*
*ਜਿਹੜੇ ਕੰਮ ਨ ਕਰਨੇ ਜੋਗ, ਉਹੋ ਕੰਮ ਕਰਾਵੇ ।*
*ਦੁੱਖੀ ਦਰੋਪਤੀ ਸ਼ਰਧਾ ਕਰਕੇ, ਸਭਾ ਚ ਓਟ ਤਕਾਈ।*

ਫੇਰ ਲਗਾਏ ਸਾੜੀਆਂ ਵਾਲੇ, ਨਗਨ ਹੋਣ ਨ ਪਾਈ।
ਹਾਥੀ ਨੂੰ ਤੰਦੂਏ ਨੇ ਫੜਿਆ, ਲੰਮੀ ਹੋਈ ਲੜਾਈ ॥
ਢੰਗ ਰਹਿਆ ਨ ਬਚਣੇ ਜੋਗਾ, ਜਾਨ ਅੜਿੱਕੇ ਆਈ।
ਸ਼ਰਧਾ ਕਰਕੇ ਤਦ ਹਾਥੀ ਨੇ, ਹਰਿ ਜੀ ਓਟ ਟਕਾਈ ।
ਰਖਿਆ ਕਰਨੇ ਲਈ ਹਰਿ ਦੌੜੇ, ਪੈਰ ਨ ਜੁੱਤੀ ਪਾਈ ॥
ਪੱਥਰ ਉਪਰ ਕਰਕੇ ਸ਼ਰਧਾ, ਧੰਨੇ ਸੀ ਰੱਬ ਪਾਇਆ ॥
ਪ੍ਰੇਮ ਸੰਗਲੀ ਐਸੀ ਪਾਈ, ਸਾਰਾ ਕੰਮ ਕਰਾਇਆ ॥

ਇਹ ਸਭ ਸ਼ਰਧਾ ਧਾਰਨ ਦੀ ਸ਼ਕਤੀ ਹੈ। ਤਾਂ ਤੇ ਗੁਰੂ ਦੇ ਬਚਨਾਂ ਉਪਰ ਪੂਰਨ ਭਰੋਸਾ ਸ਼ਰਧਾ ਕਰੇ। ਯਥਾ: ਗੁਰੂ ਜੀ ਕਥਨ ਕਰਦੇ ਹਨ-

ਜਿਸ ਕੇ ਮਨ ਗੁਰ ਕੀ ਪ੍ਰਤੀਤ ॥
ਤਿਸ ਜਨ ਆਵੈ ਹਰਿ ਪ੍ਰਭ ਚੀਤ ॥

ਜਥਾ :-

ਜਾਕੇ ਰਿਦੈ ਬਿਸਵਾਸ ਪ੍ਰਭ ਆਇਆ ॥
ਤਤ ਗਿਆਨ ਤਿਸ ਮਨ ਪ੍ਰਗਟਾਇਆ ॥

ਇਉਂ ਸਰਧਾ ਨਾਲ ਹੀ ਗਿਆਨ ਦੀ ਪ੍ਰਾਪਤੀ ਹੁੰਦੀ ਹੈ। ਅਗੇ ਉਪਰਮਤਾ ਦਾ ਲੱਛਣ ਕਥਨ ਕਰਦੇ ਹਨ ।

ਚੌਪਈ ॥

ਸਾਧਨ ਸਹਿਤ ਕਰਮ ਸਭ ਤਿਆਗੈ । ਲਖ ਵਿਖ ਸਮ ਵਿਖਅਨ ਤੇ ਭਾਗੈ।
ਦ੍ਰਿਗ ਨਾਰੀ ਲਖ ਹਵੈ ਜਿਯ ਗਿਲਾਨਾ । ਯਹ ਲੱਛਣ ਉਪਰਾਮ ਬਖਾਨਾ ॥

ਅਰਥ : ਮਨ ਵਿਚ ਇਤਨੀ ਉਪਰਾਮਤਾ ਹੋਵੇ ਸਾਧਨਾਂ ਦੇ ਸਹਿਤ ਸਾਰੇ ਕਰਮਾਂ ਦਾ ਤਿਆਗ ਕਰੇ। ਵਿਸ਼ਿਆਂ ਨੂੰ ਜ਼ਹਿਰ ਦੇ ਸਮਾਨ ਜਾਣ ਕੇ ਇਹਨਾਂ ਦਾ ਤਿਆਗ ਕਰੇ। ਜੋ ਮਨੁੱਖ ਨੂੰ ਇਸਤਰੀ ਦੇ ਨੇਤਰ ਯਾ ਸਰੂਪ ਚੰਗਾ ਲੱਗਦਾ ਹੈ । ਇਸ ਤੋਂ ਮਨ ਵਿੱਚ ਗਿਲਾਨੀ ਘ੍ਰਿਣਾ ਪੈਦਾ ਹੋਵੇ ਇਸ ਦਾ ਨਾਮ ਉਪਰਾਮਤਾ ਕਥਨ ਕੀਤਾ ਹੈ। ਇਸੇ ਨੂੰ ਪੰਡਤ ਗੁਲਾਬ ਸਿੰਘ ਜੀ ਨੇ ਮੋਖਸ਼ ਪੰਥ ਪ੍ਰਕਾਸ਼ ਵਿੱਚ ਵਿਵਿਦਿਖਾ ਕਥਨ ਕੀਤਾ ਹੈ ।

ਸਵੈਯਾ ॥

ਜਿਹ ਨਾਗਰ ਨਾਰਿ ਨਿਹਾਰਤ ਹੀ, ਨਰ ਮੋਹਿ ਰਹੇ ਤਿਹਿ ਰੂਪ ਵਿਚਾਰੇ ।
ਮੁਖ ਥੂਕ ਭਰੀ ਦ੍ਰਿਗ ਗੀਂਦ ਬਹੈ, ਅਰ ਨਾਕਨ ਤੇ ਵਹ ਮੈਲ ਨਿਸਾਰੇ ॥
ਸਭ ਦੁਆਰਨ ਮੈਲ ਸਰਬੈ ਸਦਹੀ, ਅਬ ਕਾਹਿ ਭਯੋ ਤਿਹ ਪੋਚ ਉਤਾਰੇ ॥
ਭਵ ਨਾਰ ਨਾ ਸੁੰਦਰ ਈਸ ਰਚੀ, ਨਰਕਾਗਨਕੀ ਤੇਹ ਦਾਰ ਨਿਹਾਰੇ ॥
ਇਤ ਮਾਸਮਈ ਇਤ ਸ੍ਰੋਣ ਭਰੀ, ਇਤ ਹਾਡਨ ਕੀ ਪੁਤਲੀ ਉਰਧਾਰੇ ॥
ਇਤ ਮਿਜ ਪਿਖੇ ਇਤ ਨਾੜ ਲਖੇ, ਇਤ ਬਾਲਮਈ ਇਹ ਭਾਂਤ ਵਿਚਾਰੇ ॥
ਦੁਰਗੰਦ ਮਲੀਨ ਮਹਾਂ ਪਿਖੀਏ, ਨਹਿ ਸੁੰਦਰ ਨਾਰਨ ਰੂਪ ਨਿਹਾਰੇ ॥
ਇਹ ਭਾਂਤ ਸਦੋਖਨ ਖਾਂਨ ਭਈ, ਅਬ ਤਾ ਤਨ ਤੇ ਉਰ ਰਾਗ ਬਿਸਾਰੇ ॥੧੦॥

ਦੋਹਰਾ ॥

ਇਹ ਭਾਂਤ ਵਿਚਾਰੇ ਦੋਖ ਕੋ, ਨਿਖਲ ਪਦਾਰਥ ਮਾਂਹਿ ॥
ਤਬੇਜਿਹਾਸਾ ਤਾਹਿੰ ਕੀ, ਉਪਜੇ ਨਰ ਉਰ ਮਾਂਹਿ ॥੧੧॥

ਅਰਥ : ਇਸਤ੍ਰੀ, ਪੁਤਰ, ਧਨ ਤੋ ਆਦਿ ਲੈ ਕੇ ਸਾਰੇ ਪਦਾਰਥਾਂ ਵਿੱਚ ਦੋਖ ਦ੍ਰਿਸਟੀ ਧਾਰਨ ਕਰੇ ਤਾਂ ਮਨ ਦੇ ਵਿੱਚ ਪਦਾਰਥਾਂ ਦੇ ਤਿਆਗਣ ਦੀ ਇਛਾ ਪੈਦਾ ਹੁੰਦੀ ਹੈ । ਜਿਹਾਸਾ ਨਾਮ ਵੈਰਾਗ ਦਾ ਹੈ । ਇਹ ਤਿੰਨ ਪ੍ਰਕਾਰ ਦਾ ਹੈ । ਤੀਬਰ, ਤੀਬਰਤਰ, ਅੰਰ ਮੰਦ, ਸੋ ਕਥਨ ਕਰਦੇ ਹਨ ।

ਜਿਹਾਸਾ ਕਹੇ ਵੈਰਾਗ ਕੋ, ਸੋ ਹੈ ਤੀਨ ਪ੍ਰਕਾਰ ॥
ਤੀਬਰ, ਪੁਨ, ਤੀਬਰਤਰ ਕਹੈਂ, ਮੰਦ ਤਥਾ ਨਿਰਧਾਰ ॥੧੨॥

ਇਸ ਤਰਾਂ ਸਾਰੇ ਪਦਾਰਥਾਂ ਵਿਚ ਉਪਰਾਮਤਾ ਧਾਰਨ ਕਰੇ । ਅੱਗੇ ਤਤਿਖਿਯਾ ਦਾ ਲੱਛਣ ਕਹਿੰਦੇ ਹਨ ।

ਦੋਹਰਾ ॥

ਆਤਪ ਸੀਤ ਸੁਧਾ ਤ੍ਰਿਖਾ, ਇਨਕੋ ਸਹਨ ਸੁਭਾਵ ॥
ਤਾਹਿੰ ਤਤਿਛਯਾ ਕਹਤ ਹੈਂ, ਕੋਵਿਧ ਮੁਨਵਰ ਰਾਵ ॥੧੯॥
ਸਮਾਧ ਖਟ ਸੰਪਤ ਕੋ, ਭਾਖਤ ਸਾਧਨ ਏਕ ॥
ਇਮ ਨਵ ਨਹਿੰ ਸ਼ਾਧਨ ਭਨੈ ਕਿੰਤੂ, ਚਾਰ ਸ ਬਬੇਕ ॥੨੦॥

ਅਰਥ : ਗਰਮੀ, ਸ਼ਰਦੀ, ਭੁਖ, ਪਿਆਸ, ਇਨ੍ਹਾਂ ਨੂੰ ਸਹਾਰਨ ਦੀ ਸ਼ਕਤੀ ਹੋਣੀਂ ਇਸ ਨੂੰ ਪੰਡਿਤ ਤੇ ਸ਼੍ਰਿਸਟ ਮੁਨੀ ਲੋਕ ਤਤਿਖਯਾ ਕਹਿੰਦੇ ਹਨ । ਇਹ ਸਾਰੇ ਮਿਲ ਕੇ ਚਾਰ ਸਾਧਨ ਹੀ ਬਣਦੇ ਹਨ । ਅੱਗੇ ਅਧਿਕਾਰੀ ਦੇ ਲੱਛਣ ਕਹਿੰਦੇ ਹਨ ।

ਦੋਹਰਾ ॥

*ਬ੍ਰਹਮ ਪ੍ਰਾਪਤ ਅਰ ਬੰਧਕੀ, ਹਾਨ ਮੋਖ ਕੋ ਰੂਪ ॥*
*ਤਾਂ ਕੀ ਚਾਹ ਮਮੁੱਖਤਾ, ਭਾਖਤ ਮੁਨਬਰ ਭੂਪ ॥*

ਅਰਥ : ਬ੍ਰਹਮ ਦੀ ਪ੍ਰਾਪਤੀ ਔਰ ਸੰਸਾਰ ਦੀ ਨਵਿਰਤੀ ਦਾ ਨਾਮ ਮੁਕਤੀ ਹੈ । ਇਸ ਦੀ ਮਨ ਵਿਚ ਇੱਛਾ ਪੈਦਾ ਹੋਣੀ, ਉਸ ਦਾ ਨਾਂ ਅਧਿਕਾਰੀ ਹੈ । ਇਨਾਂ ਚਾਰ ਸਾਧਨਾਂ ਦੇ ਨਾਲ ਚਾਰ ਹੋਰ ਮਿਲਾ ਕੇ ਅੱਠ ਸਾਧਨ ਕਥਨ ਕਰਦੇ ਹਨ ।

ਦੋਹਰਾ ॥

*ਯੇ ਚਵ ਸਾਧਨ ਗਿਆਨ ਕੇ, ਸ੍ਰਵਣ ਆਦਿਕ ਤ੍ਰਯ ਮੇਲ ॥*
*ਤਤ ਪਦ ਤੁਵੰ ਪਦ ਅਰਥ ਕੋ, ਸ਼ੋਧਨ ਅਸ਼ਟਮ ਭੇਲ ॥*

ਅਰਥ : ਇਹ ਅੱਠ ਗਿਆਨ ਦੇ ਅਤਰੰਗ ਸਾਧਨ ਹਨ । ਅਗੇ ਬਹਿਰੰਗ ਸਾਧਨ ਕਥਨ ਕਰਦੇ ਹਨ ।

ਦੋਹਰਾ ॥

*ਅਤਰੰਗ ਯਹ ਆਠ ਹੈਂ । ਯੱਗਆਦਿਕ ਬਹਿਰੰਗ ।*
*ਅਤਰੰਗ ਧਾਰੈ, ਤਜੈ ਬਹਿਰੰਗਨ ਕੋ ਸੰਗ ॥੨੩॥*

ਅਰਥ : ਜੋ ਗਿਆਨ ਦੇ ਅੱਠ ਅਤਰੰਗ ਸਾਧਨ ਕਹੇ ਹਨ । ਜਗਿਆਸੂ ਇਹਨ੍ਹਾਂ ਨੂੰ ਧਾਰਨ ਕਰੇ ਅਤੇ ਜੋ ਜੱਗ ਆਦਿਕ ਕਰਮ ਬਹਿਰੰਗ ਸਾਧਨ ਹਨ । ਇਹਨਾਂ ਨੂੰ ਹੌਲੀ ਹੌਲੀ ਤਿਆਗਣਾ ਕਰੇ । ਜੋ ਜੋ ਸਾਧਨ ਗਿਆਨ ਦੇ ਨੇੜੇ ਲਿਜਾਣ ਵਾਲਾ ਉਹੋ ਅਤਰੰਗ ਸਾਧਨ ਹੈ । ਜੈਸੇ ਪਹਿਲੇ ਬਿਬੇਕ, ਵੈਰਾਗ । ਚਾਰ ਸਾਧਨ ਗਿਆਨ ਦੇ ਨੇੜੇ ਹਨ । ਉਸ ਤੋ ਨੇੜੇ ਗਿਆਨ ਦਾ ਸਰਵਣ ਔਰ ਮੰਨਨ ਹੈ । ਕਿਉਂ ਕਿ ਸਰਵਣ ਤੋਂ ਬਿਨਾਂ ਗਿਆਨ ਹੁੰਦਾ ਨਹੀਂ ਹੈ । ਇਸ ਤੋ ਅਗੇ ਤਤ ਪਦ ਔਰ ਤੁਵੰ ਪਦ ਦੇ ਅਰਥ ਜਾਨੇ ਬਿਨਾਂ ਅਭੇਦ ਗਿਆਨ ਜੀਵ ਬ੍ਰਹਮ ਦੀ ਏਕਤਾ ਦਾ ਨਹੀਂ ਹੁੰਦਾ ਹੈ । ਜਿਨਾਂ ਸਾਧਨਾਂ

ਨਾਲ ਕੇਵਲ ਅੰਤਸ਼ਕਰਣ ਦੀ ਸ਼ੁੱਧੀ ਹੀ ਹੁੰਦੀ ਹੈ। ਔਰ ਗਿਆਨ ਦਾ ਪ੍ਰਤੱਖ ਫੱਲ ਨਹੀਂ ਹੁੰਦਾ। ਜੈਸੇ ਯੱਗ ਆਦਿਕ ਕਰਮ ਹਨ। ਇਹ ਗਿਆਨ ਦੇ ਬਹਿਰੰਗ ਸਾਧਨ ਹਨ। ਅਤਰੰਗ ਨਾਮ ਨੇੜੇ ਦਾ ਹੈ। ਬਹਿਰੰਗ ਨਾਮ ਦੂਰ ਦਾ ਹੈ। ਔਰ ਜੇ ਵਿਚਾਰ ਸੇ ਦੇਖੀਏ ਤਾਂ ਗਿਆਨ ਦੇ ਤੱਤਵਮਸੀ ਆਦਿਕ ਮਹਾਂਵਾਕ ਹੀ ਅਤਰੰਗ ਸਾਧਨ ਹਨ। ਸਰਵਣ ਆਦਿਕ ਵੀ ਨਹੀਂ ਹਨ। ਕਿਉਂਕਿ ਜੁਗਤੀ ਸੇ ਵਿਦਾਂਤ ਵਾਕਨ ਕਾ ਤਾਤਪਰਜ ਨਿਸ਼ਚੇ ਕਰਣਾ ਸਰਵਣ ਹੈ। ਔਰ ਜੀਵ ਬ੍ਰਹਮ ਦੇ ਅਭੇਦਕੀ ਸਾਧਕ ਔਰ ਭੇਦਕੀ ਬਾਦਕ ਜੁਗਤੀਔਂ ਸੇ ਅਦੁਤੀ ਬ੍ਰਹਮ ਦਾ ਚਿੰਤਨ ਕਰਨਾ ਮੰਨਨ ਹੈ। ਬ੍ਰਹਮਾਕਾਰੰ ਬ੍ਰਿਤੀ ਦੀ ਇਸਥਿਤੀ ਨਿਧਿਆਸਣ ਹੈ। ਅਤੇ ਨਿਧਿਆਸਣ ਦੀ ਪ੍ਰਪੱਕ ਅਵਸਥਾ ਦਾ ਨਾਮ ਹੀ ਸਮਾਧੀ ਹੈ। ਇਸ ਤਰਾਂ ਸਮਾਧੀ ਦਾ ਵੀ ਨਿਧਿਆਸਣ ਵਿਚ ਅੰਤਰ ਭਾਵ ਹੈ। ਅੱਡ ਸਾਧਨ ਨਹੀਂ ਹੈ। ਇਸ ਕਰ ਕੇ ਸਰਵਣ, ਮੰਨਣ, ਨਿਧਿ-ਆਸਣ, ਗਿਆਨ ਦੇ ਸਾਖਿਆਤਕਾਰ ਸਾਧਨ ਨਹੀਂ ਹਨ। ਕੇਵਲ ਬੁਧੀ ਦੇ ਜੋ ਦੋਸ਼ ਹਨ। ਅਸੰ, ਭਾਵਨਾ ਅਰ ਬਿਪਰੀਤ ਭਾਵਨਾ, ਤਿਸ ਦੇ ਨਾਸ਼ਕ ਹਨ। ਜੋ ਬੁਧੀ ਵਿਚ ਸੰਸਾ ਪੈਦਾ ਹੋਣਾਂ ਇਸ ਦਾ ਨਾਮ ਅਸੰ ਭਾਵਨਾ ਹੈ। ਔਰ ਜੋ ਬਿਪਰਜੇ, ਉਲਟ ਗਿਆਨ ਜੈਸੇ ਰੱਸੀ ਵਿਚ ਸੱਪ ਦਾ ਭਰਮ ਪੈ ਜਾਣਾ ਇਸ ਦਾ ਨਾਮ ਬਿਪਰੀਤ ਭਾਵਨਾ ਹੈ। ਭਾਈ ਸੰਤੋਖ ਸਿੰਘ ਜੀ ਮਨ ਦੀਆਂ ਪੰਜ ਬ੍ਰਿਤੀਆਂ ਕਥਨ ਕਰਦੇ ਹਨ। ਜਥਾ :

*ਮਨ ਕੀ ਬ੍ਰਿਤਾਂ ਪੰਚ ਬਿਧਿ ਹੋਇ। ਇਕ ਪ੍ਰਮਾਣ, ਵਿਪਰਜੈ ਦੋਇ।*
*ਵਿਕਲਪ ਨਿਦ੍ਰਾ, ਸਿਮ੍ਰਿਤੀ ਜਾਨਿ। ਸੁਨਹੁ ਸਰੂਪ ਜੁ ਬ੍ਰਿਤਿ ਪ੍ਰਮਾਨ ॥*

ਇਸ ਤਰਾਂ ਸਰਵਣ ਮਨਨ ਤੇ ਨਿਧਿਆਸਣ ਤਿੰਨੇ ਹੀ ਅਸੰ ਭਾਵਨਾ ਅਤੇ ਵਿਪਰੀਤ ਭਾਵਨਾ ਇਹਨਾਂ ਦੇ ਨਾਸਕ ਹਨ। ਐਰ ਅਸੰ ਭਾਵਨਾ ਅਤੇ ਵਿਪਰੀਤ ਭਾਵਨਾ ਹੀ ਗਿਆਨ ਹੋਣ ਵਿੱਚ ਵਿਗਨ ਰੂਪ ਹਨ। ਇਹਨਾਂ ਦਾ ਨਾਸ ਕਰਨ ਕਰਕੇ ਸਰਵਣ ਆਦਿਕ ਨੂੰ ਭੀ ਗਿਆਨ ਦਾ ਸਾਧਨ ਮੰਨਿਆ ਹੈ। ਸਾਖਿਆਤਕਾਰ ਹੇਤੂ ਨਹੀਂ ਹਨ। ਕੇਵਲ ਵਿਧਾਂਤ ਵਾਕ ਹੀ ਸਾਖਿਆਤਕਾਰ ਸਾਧਨ ਹਨ। ਸੋ ਦੋ ਪ੍ਰਕਾਰ ਹਨ। ਇਕ ਅਵਾਂਤਰਵਾਕ ਦੂਜਾ ਮਹਾਂਵਾਕ ਹੈ। ਪ੍ਰਮਾਤਮਾ ਅਥਵਾ ਜੀਵ ਦੇ ਸਰੂਪ ਦਾ ਜੋ ਕਥਨ ਕਰਨ ਵਾਲੇ ਵਾਕ ਸੋ ਅਵਾਂਤਰ ਵਾਕ ਹਨ। ਜੀਵ ਅਤੇ ਪ੍ਰਮਾਤਮਾ ਦੀ ਏਕਤਾ ਨੂੰ ਕਥਨ ਕਰਨ ਵਾਲੇ ਵਾਕ ਸੋ ਮਹਾਂਵਾਕ ਹਨ। ਅਵਾਂਤਰ ਵਾਕਾਂ ਨਾਲ ਪਰੋਖ ਗਿਆਨ ਹੁੰਦਾ ਹੈ। ਔਰ ਮਹਾਂਵਾਕਾਂ ਨਾਲ ਅਪਰੋਖ ਗਿਆਨ ਹੁੰਦਾ ਹੈ। "ਬ੍ਰਹਮ

ਹੈ" ਇਸ ਗਿਆਨ ਦਾ ਨਾਮ ਪਰੋਖ ਹੈ । "ਬ੍ਰਹਮ ਮੈਂ ਹਾਂ" ਇਸ ਦਾ ਨਾਮ ਅਪਰੋਖ ਗਿਆਨ ਹੈ । ਜਦ ਗੁਰੂ ਸਿੱਖ ਨੂੰ ਪੂਰਨ ਅਧਿਕਾਰੀ ਜਾਣ ਕੇ ਤਤੰ ਬ੍ਰਹਮ ਅਸਮੀ ਮਹਾਂਵਾਕਾਂ ਦਾ ਉਚਾਰਣ ਕਰਦਾ ਹੈ । ਤਾਂ ਕੰਨ ਦੁਆਰਾ ਵਾਕ ਦਾ ਸਬੰਧ ਹੋ ਕੇ ਇਹ ਨਿਹਚਾ ਹੁੰਦਾ ਹੈ । ਮੈਂ ਬ੍ਰਹਮ ਹੂੰ । ਇਹ ਅਪਰੋਖ ਗਿਆਨ ਸਿੱਖ ਨੂੰ ਉਸ ਸਮੇਂ ਪ੍ਰਾਪਤ ਹੁੰਦਾ ਹੈ । ਇਸ ਕਰਕੇ ਮਹਾਂਵਾਕ ਹੀ ਸਾਖਿਆਤਕਾਰ ਗਿਆਨ ਦੇ ਹੇਤੂ ਹਨ । ਸ੍ਰੀ ਗੁਰੂ ਅਰਜਨ ਦੇਵ ਜੀ ਮਹਾਰਾਜ ਸਰਵਣ ਮੰਨਣ ਤੇ ਨਿਧਿਆਸਣ ਦਾ ਸਰੂਪ ਅੰਰ ਗੁਣ ਇਸ ਤਰਾਂ ਕਥਨ ਕਰਦੇ ਹਨ । ਯਥਾ :

*ਸ੍ਰੀ ਮੁਖ ਤੇ ਸੁਭ ਵਾਕ ਬਖਾਨਾ । ਪੂਰਬਿ ਸੁਨਹਿ ਪ੍ਰੇਮ ਕਰ ਕਾਨਾ ॥੩॥*
*ਕਰੇਹਿ ਮਨਨ, ਨਿਧਿਆਸਣ ਫੇਰ । ਤੀਨੋ ਜਬਿ ਇਕੱਤ੍ਰ ਇਨਿ ਹੇਰਿ ।*
*ਤਬਿ ਠਹਿਰਹਿ ਸਿਖ ਕੇ ਉਰਿ ਮਾਂਹਿ । ਰਹੈ ਬਿਚਾਰਤਿ ਬਿਸਰਹਿ ਨਾਂਹਿ ॥*

ਸਤਿਗੁਰਾਂ ਦੇ ਪਾਸ ਕੁਝ ਸਿੱਖਾਂ ਨੇ ਬੇਨਤੀ ਕੀਤੀ ਮਹਾਰਾਜ ਜੀ ਅਸੀਂ ਸਦਾਂ ਹੀ ਕਥਾ ਕੀਰਤਨ ਉਪਦੇਸ਼ ਸੁਣਦੇ ਹਾਂ । ਪਰ ਹਿਰਦੇ ਵਿੱਚ ਠਹਿਰਦਾ ਨਹੀਂ ਹੈ । ਜੈਸੇ :

ਚੋਪਈ ॥

*ਸ੍ਰੀ ਅਰਜਨ ਕੀ ਸ਼ਰਨੀ ਆਏ । ਪਦ ਅਰਬਿੰਦਨਿ ਸੀਸ ਨਿਵਾਏ ।*
*ਪ੍ਰਸ਼ਨ ਕਰਯੋ 'ਹਮ ਸੁਨਤ ਹਮੇਸ਼ । ਕਿਰਤਨ ਕਥਾ ਰੁਚਿਰ ਉਪਦੇਸ਼ ॥੨॥*
*ਉਰਿ ਮਹਿਂ ਨਹਿਂ ਠਹਿਰਹਿ ਠਹਿਰਾਏ । ਕਿਮ ਕਲਿਆਣ ਅੰਤ ਕੋ ਪਾਏ ।*

ਤਾਂ ਸਤਿਗੁਰੂ ਜੀ ਉਪਦੇਸ਼ ਕਰਨ ਲੱਗੇ ਹੇ ਭਾਈ ਇਹ ਤਿੰਨ ਸਾਧਨ ਧਾਰਨ ਕਰੇ । ਜਿਨਾਂ ਨਾਲ ਮਨ ਵਿੱਚ ਸੁਣਿਆ ਹੋਇਆ ਉਪਦੇਸ਼ ਠਹਿਰਦਾ ਹੈ। ਸਰਵਣ ਮਨਨ ਤੇ ਨਿਧਿਆਸਣ, ਸੋ ਸਰਵਣ ਦੋ ਪ੍ਰਕਾਰ ਦਾ ਹੈ । ਯਥਾ :

*ਸਰਵਣ ਕਰਨਿ ਹੈਂ ਦੋਇ ਪ੍ਰਕਾਰ । ਸੁਨਹਿ ਸਥਿਤ ਸਤਿਸੰਗ ਮਝਾਰ ।*
*ਮਨ ਦਹਿ ਦਿਸ਼ਿ ਮਹਿਂ ਦੋਰਤਿ ਫਿਰੈ । ਕਹਾਂ ਕਹਿਹਿ ਕੁਛ ਰਿਦੈ ਨ ਧਰੈ ॥੫॥*

ਕਥਾ ਕੀਰਤਨ ਸੁਣਿਦਿਆਂ ਹੋਇਆ ਮਨ ਦਾ ਨਾ ਟਿੱਕਣਾ ਇਸ ਦਾ ਥੋੜਾ ਜਿਹਾ ਫਲ ਮਿਲਦਾ ਹੈ । ਜੈਸੇ, ਤਨਕ ਪੁੰਨ ਇਸ ਸ੍ਰਵਨ ਬਖਾਨਿ । ਜਾਨਹੁ ਭੂਤਨ ਅਗਨ ਸਮਾਨ ।

*ਪਾਪ ਦਗਧ ਨਹਿ ਇਸ ਤੇ ਹੋਇ । ਇਕ ਮਨ ਹੋਇ ਸੁਨਹਿ ਸਿੱਖ ਜੋਇ ॥੬॥*

ਜਿਵੇਂ ਭੂਤਾਂ ਦੀ ਅਗਨੀ ਕੁਛ ਸਾੜ ਨਹੀਂ ਸਕਦੀ ਕੇਵਲ ਥੋੜਾ ਜਿਹਾ ਪ੍ਰਕਾਸ਼ ਕਰਦੀ ਹੈ। ਇਤਨਾ ਹੀ ਫਲ ਇਸ ਸਰਵਣ ਕਰਨ ਦਾ ਹੈ। ਇਸ ਨਾਲ ਪਾਪਾਂ ਦਾ ਨਾਸ ਨਹੀਂ ਹੁੰਦਾ। ਪਰ ਜੇ ਸਿੱਖ ਇਕ ਮਨ ਹੋ ਕੇ ਸਰਵਣ ਕਰਦੇ ਹਨ ਉਸ ਦਾ ਫਲ ਇਸ ਤਰਾਂ ਹੈ : *ਸੋ ਚੁੱਲ੍ਹੇ ਕੀ ਅਗਨਿ ਬਿਚਾਰ। ਸਭ ਕਾਰਜ ਕੋ ਦੇਤ ਸਵਾਰ॥ ਜੇਕਰਿ ਤਿਸ ਪਰ ਜਲ ਦੇ ਪਾਇ। ਬੁਝਹਿ ਤੁਰਤਿ, ਨਹਿ ਤਪਤ ਰਹਾਇ।* ਜਿਵੇਂ ਚੁੱਲ੍ਹੇ ਦੀ ਅੱਗ ਰਸੋਈ ਪਕਾਉਂਦੀ ਹੈ। ਪਰ ਜੇ ਉਸ ਉਪਰ ਥੋੜਾ ਜਿਹਾ ਪਾਣੀ ਪਾਇਆ ਜਾਵੇ। ਤਾਂ ਉਸੇ ਸਮੇਂ ਬੁੱਝ ਜਾਂਦੀ ਹੈ। ਇਵੇਂ ਹੀ ਘਰ ਦੇ ਵਿਚ ਕੋਈ ਐਸਾ ਕੰਮ ਪੈ ਜਾਣਾ ਜਿਸ ਕਰਕੇ ਸੁਣਿਆ ਹੋਇਆ ਨਾਮ ਭੁੱਲ ਜਾਣਾ। ਯਥਾ :

*ਤਿਮ ਘਰ ਕੇ ਕਾਰਜ ਪਰ ਜਾਇ। ਸਤਿਨਾਮ ਕੋ ਦੇ ਬਿਸਰਾਇ॥*

ਇਹ ਦੋ ਪ੍ਰਕਾਰ ਦੇ ਸਰਵਣ ਦਾ ਫਲ ਹੈ। ਇਸ ਤੋਂ ਪਿਛੋਂ ਮਨਨ ਕਰਨ ਦਾ ਫਲ ਦੱਸਦੇ ਹਨ। ਜੈਸੇ :

*ਸਰਵਨ ਪਿਛਾਰੀ ਮਨਨ ਜਿ ਹੋਇ। ਪਾਵਕ ਤੜਿਤਾ ਕੀ ਸਮਸੋਇ ॥੮॥*
*ਜਲ ਅਸੰਖ ਮਹਿ ਬਾਸੋ ਤਾਹਿ। ਤੇਜ ਹਾਨ ਕਰਿ ਬੁਝਹਿ ਸੁ ਨਾਹਿ।*
*ਕਰਕੇ ਸਰਵਣ ਜੁ ਧਰਹਿ ਬੀਚਾਰੇ। ਕਾਜ ਕਰਤਿ ਸੋ ਨਹੀਂ ਬਿਸਾਰੇ ॥੯॥*

ਅਰਥ : ਜਿਵੇਂ ਬੱਦਲਾਂ ਦੇ ਪਾਣੀ ਵਿੱਚ ਵੱਸਦੀ ਹੋਈ ਬਿਜਲੀ ਬੁੱਝਦੀ ਨਹੀਂ ਹੈ। ਤੈਸੇ ਹੀ ਜੋ ਸਰਵਣ ਕਰਕੇ ਬਾਰ ਬਾਰ ਮਨਨ ਕਰਨ ਦਾ ਅਭਿਆਸ ਕਰਦਾ ਹੈ। ਉਹ ਕੰਮ ਕਾਰ ਕਰਦਾ ਹੋਇਆ ਵੀ ਸਿਮਰਨ ਨੂੰ ਵਿਸਰਨ ਨਹੀਂ ਦਿੰਦਾ ਹੈ। ਇਸ ਤੋਂ ਅਗੇ ਨਿਧਿਆਸਣ ਦਾ ਫਲ ਦੱਸਦੇ ਹਨ :

*ਰਾਖਹਿ ਸਿਮਰਨਿ ਸੋ ਸਭ ਕਾਲ। ਜੋ ਨਿਧਿਆਸਨ ਕਰਹਿ ਸੰਭਾਲ।*
*ਸੁਨਹਿ ਬਿਚਾਰਹਿ ਲਗਉ ਕਮਾਵਨਿ। ਤਨ ਮਨ ਤੇ ਹੋਵਹਿ ਬਹੁ ਪਾਵਨ ॥੧੦॥*
*ਸੋ ਬੜਵਾਨਲ ਭਈ ਪ੍ਰਕਾਸ਼। ਰਹੇ ਸਿੰਧ ਜਲ ਕਰਹਿ ਬਿਨਾਸ਼॥*
*ਜਲ ਛਿੜਕਨਿ ਤੇ ਬੁਝਹਿ ਸੁ ਨਾਂਹਿ॥ ਜਲ ਪਾਪਨਿ ਨਿਤ ਕਰਤੀ ਦਾਹਿ ॥੧੧॥*

ਅਰਥ : ਜਿਵੇਂ ਅਥਾਹ ਸਾਗਰ ਵਿੱਚ ਰਹਿੰਦੀ ਹੋਈ ਬੜਵਾਨਲ ਅਗਨੀ ਬੁਝਦੀ ਨਹੀਂ ਹੈ। ਸਗੋਂ ਸਮੁੰਦਰ ਨੂੰ ਵਿੱਚੇ ਵਿੱਚ ਸੁਕਾਈ ਜਾਂਦੀ ਹੈ। ਇਸੇ ਤਰਾਂ ਹੀ ਜੋ ਨਿਧਿਆਸਨ ਕਰਦਿਆਂ ਕਰਦਿਆਂ ਉਹ ਸ਼ਕਤੀ ਰੂਪ ਬੜਵਾਨਲ ਅਗਨੀ ਪੈਦਾ ਹੋ ਜਾਂਦੀ ਹੈ। ਜੋ

ਸੰਸਾਰ ਰੂਪੀ ਸਮੁੰਦਰ ਵਿੱਚ ਰਹਿੰਦਿਆਂ ਹੋਇਆ ਪਾਪਾਂ ਰੂਪੀ ਪਾਣੀ ਨੂੰ ਸਾੜਦੀ ਹੋਈ । ਜਥਾ :

*ਜਲ ਪਾਪਨਿ ਨਿਤ ਕਰਤੀ ਦਾਹਿ ॥*

ਤਨ ਮਨ ਤੇ ਸਰੀਰ ਨੂੰ ਪਵਿਤੱਰ ਕਰ ਦਿੰਦੀ ਹੈ । ਸਰਵਣ ਮਨਨ ਤੇ ਨਿਧਿਆਸਣ ਕਰਨ ਤੋਂ ਬਾਦ ਜੋ ਤੁਰੀਆ ਪਦ ਪ੍ਰਾਪਤ ਹੁੰਦਾ ਹੈ । ਘਟਿ ਘਟਿ ਵਿੱਚ ਸਾਰੇ ਬ੍ਰਹਮ ਨੂੰ ਦੇਖਣਾ ਇਸ ਨੂੰ ਪਰਲੋ ਕਾਲ ਦੀ ਅਗਨੀ ਦੇ ਸਮਾਨ ਕਥਨ ਕਰਦੇ ਹਨ । ਯਥਾ :

*ਤਥਾ ਸਥਿਰ ਹੋਵਹਿ ਨਿਤ ਗਿਆਨ । ਸ੍ਰੀ ਸਤਿਗੁਰ ਤੇ ਸੁਨਿ ਕਰਿ ਕਾਨ।*
*ਉਰ ਸਾਖਯਾਤਕਾਰ ਜਿਨ ਕੀਨਾ । ਨਭ ਸਮ ਸਭਿ ਮਹਿ ਬ੍ਰਹਮ ਸੁ ਚੀਨਾ ॥੧੨॥*
*ਜਾਂ ਤੇ ਪ੍ਰਥਮ ਸਰਵਣ ਤੁਮ ਕਰੋ ॥ ਮਨਨ ਬਹੁਰ ਨਿਧਿਆਸਣ ਧਰੋ ॥*
*ਉਰ ਸਖਿਯਾਤਕਾਰ ਹੋਇ ਜਾਇ ॥ ਜਨਮ ਮਰਨ ਦੁਖ ਅਖਲ ਬਿਲਾਇ ॥੧੩॥*
*ਜੀਵਨ ਮੁਕਤਿ ਹੋਇ ਵਿਚ ਰੈਹੋ ॥ ਪ੍ਰਲੈ ਕਾਲ ਕੀ ਅਗਨ ਜਿਮੈਂ ਹੋ ॥*
*ਸਰਬ ਭਸਮ ਕਰਿ ਆਪੇ ਰਹੈ ॥ ਬ੍ਰਹਮ ਰੂਪ ਮਹਿੰ ਇਕਤਾ ਲਹੈ ॥੧੪॥*

ਅਰਥ : ਜਿਵੇਂ ਪਰਲੋ ਕਾਲ ਦੀ ਅਗਨੀ ਸਾਰੇ ਸੰਸਾਰ ਨੂੰ ਭਸਮ ਕਰ ਕੇ ਕੇਵਲ ਆਪ ਹੀ ਰਹਿ ਜਾਂਦੀ ਹੈ । ਇਸੇ ਤਰਾਂ ਹੀ ਹਿਰਦੇ ਵਿਚ ਬ੍ਰਹਮ ਦਾ ਸਾਖਿਯਾਤ ਕਾਰ ਹੋਇਆਂ ਜਨਮ ਤੇ ਮਰਨ ਦਾ ਜੋ ਦੁਖ ਸੀ, ਸੋ ਸਾਰਾ ਨਾਸ ਹੋ ਜਾਂਦਾ ਹੈ । ਔਰ ਜੀਵਨ ਮੁਕਤ ਹੋ ਕੇ ਸੰਸਾਰ ਵਿਚ ਰਹਿੰਦਾ ਹੈ । ਇਸ ਅਵਸਥਾ ਵਿਚ ਸੰਸਾਰ ਨਹੀਂ ਪਰਤੀਤ ਹੁੰਦਾ । ਕੇਵਲ ਬ੍ਰਹਮ ਰੂਪ ਹੋ ਕੇ ਉਸ ਦੇ ਵਿਚ ਹੀ ਲੀਨ ਹੋ ਜਾਂਦਾ ਹੈ । ਇਹ ਸ੍ਰਵਣ ਮੰਨਨ ਤੇ ਨਿਧਿਆਸਣ ਤੋਂ ਬਾਅਦ ਜੀਵਨ ਮੁਕਤ ਅਵਸਥਾ ਪ੍ਰਾਪਤ ਹੁੰਦੀ ਹੈ । ਜਿਸ ਦੇ ਪੂਰਬਲੇ ਚੰਗੇ ਭਾਗ ਹੁੰਦੇ ਹਨ। ਉਹ ਸੰਸਾਰ ਵੱਲੋਂ ਉਦਾਸ ਹੋ ਕੇ ਦ੍ਰਿੜ ਵੈਰਾਗ ਨੂੰ ਧਾਰਨ ਕਰਦਾ ਹੈ । ਜੈਸੇ ਮਹਾਤਮਾ ਗੁਲਾਬ ਸਿੰਘ ਜੀ ਮੋਖਸ਼ ਪੰਥ ਵਿਚ ਕਥਨ ਕਰਦੇ ਹਨ ।

*ਕੋਈ ਕੁ ਹੋਵੇ ਪੂਰਨ ਭਾਗ ॥ ਯਾ ਸੰਸਾਰ ਭਵ ਤੇ ਗਹਿ ਦ੍ਰਿੜ ਵੈਰਾਗ ॥*
*ਪੂਰਬਲੇ ਉਰ ਦੋਸ਼ ਵਿਚਾਰੇ ॥ ਸਰਬ ਵਿਸ਼ਯ ਤੇ ਮਨ ਕੋ ਟਾਰੇ ॥*
*ਜਹ ਸਭ ਵਿਸ਼ਵ ਮੋਹ ਦੁਖਦਾਈ ॥ ਕਬਹੂੰ ਨ ਪਈਏ ਸੁਖ ਕੀ ਰਾਈ ॥*
*ਭਾਰਤ ਖੰਡ ਜਨਮ ਕੋ ਪਾਇਓ ॥ ਧਿਕ ਮੋਕੋ ਵਿਸ਼ਿਅਨ ਮਨਲਾਯੋ ॥*

ਭਾਰਤਖੰਡ ਜਨਮ ਜੋ ਪਾਵੇ ॥ ਕਰ ਉਪਾਏ ਭਵਕੋ ਤਰ ਜਾਵੇ ॥
ਭਾਰਤਖੰਡ ਜਨਮ ਹੈ ਜੋਈ ॥ ਸੁਰ ਸਮੂੰਹ ਬਾਂਛੇ ਤੇ ਸੋਈ ॥

ਯਥਾ ਗੁਰੂ ਪ੍ਰਮਾਣ ਹੈ :

ਇਸ ਦੇਹੀ ਕੋ ਸਿਮਰਹਿ ਦੇਵ, ਸੋ ਦੇਹੀ ਭਜ ਹਰ ਕੀ ਸੇਵ ॥
ਯਥਾ ਤਾਂ ਤੇ ਮੈਂ ਸੋ ਕਰੋ ਉਪਾਏ ॥ ਜਾਂ ਤੇ ਦੁਖ ਸਕਲ ਮਿਟ ਜਾਏ ॥
ਜਹ ਸਭ ਜਗਤ ਕਛੂ ਥਿਰੁ ਨਾਂਹੀਂ ॥ ਨਾਸ਼ ਹੋਏ ਖਿਣ ਖਿਣ ਕੇ ਮਾਂਹੀ ॥
ਨਿਤਵਸਤ ਤੋ ਓਰੇ ਅਹੈ ॥ ਜਾਂ ਕੋ ਬੇਦ ਨਿਖਲ ਸਭ ਕਹੇਂ ॥
ਜਾਂ ਬਿਧ ਕਰੇ ਬਿਬੇਕਹ ਜੋਈ ॥ ਤਾਂ ਕੋ ਖਟਸੰਪਦ ਪੁਨ ਹੋਈ ॥
ਸ਼ਮ ਦਮ ਸ਼ਰਦਾ ਪੁੰਨ ਸਮਾਧਾਨ ॥ ਉਪਰਤ ਛਟੀ ਤਤਿਛਆ ਜਾਂਨ ॥
ਜਹ ਖਟਸੰਪਦ ਕਹੀ ਉਦਾਰ ॥ ਜਾਹਿ ਪ੍ਰਸੰਗ ਹਰੇ ਭਵਭਾਰ ॥
ਬਹੁਰ ਮਮੁਖਤਾ ਜਾਂ ਕੋ ਹੋਵੇ ॥ ਤਾਂ ਬਿਨ ਔਰ ਬਾਸਨਾ ਖੋਵੇ ॥
ਇਨ ਚਾਰੋਂ ਸਾਧਨ ਕੋ ਪਾਵੇ ॥ ਤਬ ਸਤਗੁਰ ਕੀ ਸਰਣਹਿ ਜਾਵੇ ॥
ਸਮਧਾਕਰ ਪਦ ਕਰੇ ਪ੍ਰਣਾਮ ॥ ਨਿਜ ਕਲਿਆਣ ਲਖੇ ਤਿਹੰ ਧਾਮ ॥
ਮਾਨਵ ਬੁਧ ਨ ਗੁਰ ਮੈਂ ਧਰੇ ॥ ਮਨ ਅਰ ਤਨਕਰ ਤਾ ਅਨਸਰੇ ॥
ਨਿਸ਼ਦਿਨ ਕਰੇ ਗੁਰੂ ਕੀ ਸੇਵਾ ॥ ਮੈਂ ਸ਼ਰਣਾਗਤ ਤੁਮਰੀ ਦੇਵਾ ॥
ਤੀਨੋਂ ਤਾਪ ਅਰਕ ਸਮ ਅਹੇ । ਮੈਂ ਉਰ ਅੰਤਰ ਕੋ ਅਤਿ ਦਹੇ ॥
ਦੇਵ ਦਯਾਨਿਦ ਪਰਮ ਬਿਸ਼ਾਲ ॥ ਮੇਰੇ ਕਠਿਨ ਹਰੋ ਉਰਸ਼ਾਲ ॥
ਮੈਂ ਹੋ ਕੋਨ ਜਿਨੇ ਦੁਖ ਪਾਇਓ ॥ ਜਾਂ ਭਵ ਭੀਤਰ ਕਿਉਂ ਕਰ ਆਇਓ ॥
ਤਬ ਗੁਰ ਜੋ ਤਿਹ ਕਰ ਉਪਦੇਸ਼ ॥ ਨਸ਼ਟ ਹੋਏ ਸਭ ਤਾਹਿੰ ਕਲੇਸ਼ ॥
ਅਪਰਛਿਨ ਪਰੀਪੂਰਣ ਜੋਈ ॥ ਘਨਾਨੰਦ ਤਾ ਸਮ ਨਹਿੰ ਕੋਈ ॥
ਤਤ੍ਵੰਮਸੀ ਸ਼ੰਸ਼ਯ ਕਛੂ ਨਾਂਹੀ ॥ ਆਪ ਭੁਲਾਏ ਪਰਿਓ ਭਵ ਮਾਂਹੀ ॥
ਜਾਂਹੀ ਤੇ ਤੋਹਿੰ ਤੀਨਹੋਂ ਤਾਪ ॥ ਜਾਨੇ ਆਪ ਮਿਟੇ ਸੰਤਾਪ ॥
ਸੀਤਾਪਤ ਅਰਗਣ ਸਭ ਹਾਰੀ ॥ ਜਹੀ ਬਖਾਨਓ ਜਨ ਸੁਖਕਾਰੀ ॥
ਰਾਮਗੀਤਾ ਮੇਂ ਪ੍ਰਗਟ ਬਤਾਇਓ ॥ ਅਗਿਆਨ ਇਕ ਭਵਮੂਲ ਦਿਖਾਇਓ ॥
ਤਾਂ ਕੋ ਨਾਸ਼ ਗਿਆਂਨ ਤੇ ਹੋਈ ॥ ਨਉਮੇਂ ਸ਼ਲੋਕ ਭਾਖਯੋ ਸੋਈ ॥
ਤਾਂ ਤੇ ਬ੍ਰਹਮ ਆਪ ਕੋ ਜਾਂਨ ॥ ਸਕਲ ਕਰੋ ਤੁਮ ਬੰਧਨ ਹਾਂਨ ॥

*ਖਾਂਨ ਪਾਂਨ ਤਾਂ ਮੈਂ ਕਿਛੁ ਨਾਂਹੀ ॥ ਜਾਤਵਰਣ ਨਹਿੰ ਤਾਂ ਕੇ ਮਾਹੀਂ ॥*
*ਅਪਰਛਿਨ ਹੈ ਸੁਅੰ ਪ੍ਰਕਾਸ਼ ॥ ਨਿਤ ਮੁਕਤ ਸਭ ਬੰਧਨ ਨਾਸ਼ ॥*
*ਸਚਦਾਨੰਦ ਅਹੈ ਘਨਰੂਪ ॥ ਬ੍ਰਹਮ ਅਦੁਤੀ ਅਨੰਤ ਸਰੂਪ ॥*

ਅਰਥ ਟੀਕਾ : ਇਸ ਚੌਪਈ ਵਿਚ ਮਹਾਤਮਾ ਜੀ ਨੇ ਸਾਰੇ ਹੀ ਗ੍ਰੰਥਾਂ ਦਾ ਨਿਚੋੜ ਕਥਨ ਕੀਤਾ ਹੈ। ਜਿਸ ਤਰਾਂ ਵੱਡੇ ਭਾਗਾਂ ਨਾਲ ਭਾਰਤਖੰਡ ਦੀ ਧਰਤੀ ਤੇ ਮਨੁੱਖਾ ਜਨਮ ਪ੍ਰਾਪਤ ਹੁੰਦਾ ਹੈ। ਇਸ ਕਰਕੇ ਇਸ ਦੀ ਸਫ਼ਲਤਾ ਦਾ ਹਰ ਮਨੁੱਖ ਨੂੰ ਯਤਨ ਕਰਨਾ ਚਾਹੀਦਾ ਹੈ। ਕਿਉਂਕਿ ਸੰਸਾਰ ਨਾਸਵੰਤ ਦੁਖ ਰੂਪ ਹੈ। ਪ੍ਰਮਾਤਮਾ ਨਾਸ ਰਹਿਤ ਸੁਖ ਸਰੂਪ ਹੈ। ਇਸ ਗੱਲ ਨੂੰ ਵੇਦ ਤੇ ਸਾਰੇ ਮਹਾਤਮਾਂ ਕਹਿੰਦੇ ਹਨ। ਵੇਦ ਨਿਖਲ ਸਭ ਕਹੇ ਨਾਮ-ਵੇਦ ਪ੍ਰਮਾਣ ਦਾ ਹੈ। ਸੋ ਚਾਰੇ ਸਾਧਨਾਂ ਦੇ ਸਹਿਤ ਹੋ ਕੇ ਗੁਰੂ ਚਰਨਾਂ ਵਿਚ ਜਾ ਕੇ ਡੰਡੇ ਦੇ ਸਮਾਨ ਲੰਮਾ ਪੈ ਕੇ ਚਰਨਾਂ ਤੇ ਨਮਸ-ਕਾਰ ਕਰੇ। ਗੁਰੂ ਦੇ ਘਰ ਨੂੰ ਆਪਣੀ ਕਲਿਆਣ ਦਾ ਸਾਧਨ ਜਾਣੇ। ਗੁਰੂ ਵਿਚ ਪ੍ਰਮੇਸ਼ਰ ਦੀ ਭਾਵਨਾ ਧਾਰਨ ਕਰੇ। ਗੁਰੂ ਨੂੰ ਮਨੁੱਖਾਂ ਵਾਂਗ ਨਾ ਜਾਣੇ। ਮਨ ਬਾਣੀ ਸਰੀਰ ਕਰਕੇ ਗੁਰੂ ਦੇ ਅਨੁਸਾਰ ਰਹੇ। ਜੈਸੇ ਗੁਰੂ ਪ੍ਰਮਾਣ ਹੈ :

*ਗੁਰ ਕੈਗ੍ਰਿਹਿ ਸੇਵਕੁ ਜੋ ਰਹੈ ॥ ਗੁਰ ਕੀ ਆਗਿਆ ਮਨ ਮਹਿ ਸਹੈ ॥*
*ਆਪਸ ਕਉ ਕਰਿ ਕਛੁ ਨ ਜਨਾਵੈ ॥ ਹਰਿ ਹਰਿ ਨਾਮੁ ਰਿਦੈ ਸਦ ਧਿਆਵੈ॥*
*ਮਨੁ ਬੇਚੈ ਸਤਗੁਰ ਕੈ ਪਾਸਿ ॥ ਤਿਸੁ ਸੇਵਕ ਕੇ ਕਾਰਜ ਰਾਸਿ ॥*
*ਸੇਵਾ ਕਰਤ ਹੋਇ ਨਿਹਕਾਮੀ ॥ ਤਿਸ ਕਉ ਹੋਤ ਪਰਾਪਤਿ ਸੁਆਮੀ ॥*
*ਅਪਨੀ ਕ੍ਰਿਪਾ ਜਿਸੁ ਆਪਿ ਕਰੇਇ ॥ ਨਾਨਕ ਸੋ ਸੇਵਕੁ ਗੁਰ ਕੀ ਮਤਿ ਲੇਇ॥੨॥*

ਰਾਤ ਦਿਨ ਗੁਰੂ ਘਰ ਦੀ ਸੇਵਾ ਕਰੇ ਅਤੇ ਬੇਨਤੀ ਕਰੇ ਕਿ ਹੇ ਗੁਰਦੇਵ ਜੀ ਮੈਂ ਆਪ ਦੀ ਸ਼ਰਣ ਆਇਆ ਹਾਂ। ਜੋ ਤਿੰਨੇ ਤਾਪ ਅਰਕ ਨਾਮ ਦੁੱਖ ਰੂਪ ਹਨ। ਸੋ ਮੇਰੇ ਹਿਰਦੇ ਨੂੰ ਦਿਨ ਰਾਤ ਸਾੜ ਰਹੇ ਹਨ। ਆਪ ਕ੍ਰਿਪਾ ਕਰ ਕੇ ਇਨਾਂ ਮੇਰੇ ਦੁਖਾਂ ਨੂੰ ਨਾਸ਼ ਕਰੋ। ਮੈਂ ਕੌਣ ਹਾਂ ਔਰ ਕਿਸ ਵਾਸਤੇ ਸੰਸਾਰ ਤੇ ਆਇਆ ਹਾਂ। ਤਾਂ ਗੁਰੂ ਕ੍ਰਿਪਾ ਕਰ ਕੇ ਮਹਾਂ ਵਾਕਾਂ ਦਾ ਉਪਦੇਸ਼ ਕਰ ਕੇ ਸਾਰੇ ਦੁੱਖਾਂ ਦਾ ਨਾਸ਼ ਕਰਦੇ ਹਨ।

ਪ੍ਰਸ਼ਨ : ਗੁਰੂ ਦਾ ਕੀ ਸਰੂਪ ਹੈ ?

ਉਤਰ : ਮਹਾਤਮਾਂ ਨਿਸਚਲ ਦਾਸ ਜੀ ਸ੍ਰੀ ਵਿਚਾਰ ਸਾਗਰ ਦੇ ਤੀਸਰੇ ਤਰੰਗ ਵਿਚ ਗੁਰੂ ਦੇ ਲੱਛਣ ਇਸ ਤਰਾਂ ਕਥਨ ਕਰਦੇ ਹਨ।

ਚੌਪਈ ॥

*ਵੇਦ ਅਰਥ ਕੂੰ ਭਲੇ ਪਛਾਨੈ ॥ ਆਤਮ ਬ੍ਰਹਮ ਰੂਪ ਇਕ ਜਾਨੈ ॥*
*ਭੇਦ ਪੰਚ ਕੀ ਬੁਧ ਨਸਾਵੈ ॥ ਅਦੁਤੀ ਅਮਲ ਬ੍ਰਹਮ ਦਰਸਾਵੈ ॥੩॥*
*ਭਵ ਮਿਥਿਆ ਮ੍ਰਿਗ ਤ੍ਰਿਖਾ ਸਮਾਨਾ ॥ ਅਨਲਵ ਇਮ ਭਾਖਤ ਨਹੀਂ ਆਨਾਂ॥*
*ਸੋ ਗੁਰ ਦੇ ਅਦਭੁੱਤ ਉਪਦੇਸ਼ਾ ॥ ਛੇਦਕ ਸਿਖਾ ਨ ਲੁੰਚਿਤ ਕੇਸਾ ॥*

ਅਰਥ : ਜੋ ਵੇਦ ਤੋ ਆਦਿ ਲੈ ਕੇ ਸਾਰੇ ਗ੍ਰੰਥਾਂ ਦਾ ਅਰਥ ਜਾਣਦਾ ਹੋਵੇ। ਔਰ ਜੀਵ ਬ੍ਰਹਮ ਦੀ ਏਕਤਾ ਵਿਚ ਪੂਰਨ ਨਿਸਚਾ ਹੋਵੇ । ਭਾਵ ਆਤਮ ਗਿਆਨ ਵਿਚ ਜਿਸ ਦੀ ਇਸਥਿਤੀ ਹੋਵੇ ਸੋ ਪੂਰਨ ਗੁਰੂ ਹੈ । ਜੈਸੇ ਗੁਰੂ ਜੀ ਕਥਨ ਕਰਦੇ ਹਨ ।

ਸਲੋਕ ॥

*ਸਤਿ ਪੁਰਖ ਜਿਨ ਜਾਨਿਆ । ਸਤਿਗੁਰ ਤਿਸ ਕਾ ਨਾਉ ॥*
*ਤਿਸ ਕੈ ਸੰਗਿ ਸਿਖ ਉਧਰੈ, ਨਾਨਕ ਹਰਿ ਗੁਨ ਗਾਉ ॥੧॥*

ਜੋ ਕੇਵਲ ਵੇਦ ਪੜਿਆ ਹੈ । ਸੋ ਭੀ ਗੁਰੂ ਨਹੀਂ ਹੈ । ਔਰ ਗਿਆਨ ਵਿਚ ਜਿਸ ਦਾ ਨਿਸਚਾ ਹੋਵੇ, ਔਰ ਪੜਿਆ ਨਹੀਂ ਹੈ, ਸੋ ਭੀ ਆਪ ਤਾਂ ਮੁਕਤ ਹੈ, ਪਰ ਦੂਸਰੇ ਨੂੰ ਉਪਦੇਸ਼ ਕਰਕੇ ਮੁਕਤ ਨਹੀਂ ਕਰ ਸਕਦਾ । ਕਿਉਂ ਕਿ ਪੜੇ ਬਿਨਾਂ ਸਿਖ ਦੇ ਮਨ ਦਾ ਸੰਸਾ-ਭਰਮ ਦੂਰ ਨਹੀਂ ਕਰ ਸਕਦਾ । ਕਿਸੇ ਉਤਮ ਅਧਿਕਾਰੀ ਨੂੰ ਹੀ ਉਪਦੇਸ਼ ਕਰ ਸਕਦਾ ਹੈ । ਜਿਸ ਦੇ ਮਨ ਵਿਚ ਕੋਈ ਸੰਸਾ ਫ਼ੁਰੇ ਹੀ ਨਾ । ਸਾਰਿਆਂ ਨੂੰ ਉਪਦੇਸ਼ ਕਰਨ ਦੇ ਯੋਗ ਨਹੀਂ ਹੈ । ਇਸ ਕਰਕੇ ਇਹ ਵੀ ਅਚਾਰੇ ਗੁਰੂ ਨਹੀਂ ਹੈ । ਗਿਆਨ ਵਿਚ ਜਿਸ ਦਾ ਨਿਸਚਾ ਹੋਵੇ ਸੋ ਹੀ ਪੂਰਨ ਅਚਾਰੀਆ ਗੁਰੂ ਹੈ । ਕਿਉਂਕਿ ਜੋ ਪੰਜ ਪ੍ਰਕਾਰ ਦਾ ਭਰਮ ਸਿਖ ਦੇ ਮਨ ਵਿਚ ਪ੍ਰਗਟ ਹੋਵੇ, ਉਸ ਨੂੰ ਨਾਨਾ ਜੁਗਤੀਆਂ ਪ੍ਰਮਾਣ ਦੇ ਕੇ ਦੂਰ ਕਰੇ ।

ਪ੍ਰਸ਼ਨ : ਭਰਮ ਦਾ ਕੀ ਸਰੂਪ ਹੈ ?

ਉਤਰ : ਜੀਵ ਈਸ਼ਰ ਦਾ ਭੇਦ, ਜੀਵਾਂ ਦਾ ਪਰਸਪਰ ਭੇਦ, ਜੀਵ ਜੜ ਦਾ ਭੇਦ, ਈਸ਼ਰ ਜੜ ਦਾ ਭੇਦ, ਜੜ ਜੜ ਦਾ ਭੇਦ । ਇਹ ਪੰਜ ਪ੍ਰਕਾਰ ਦਾ ਭੇਦ ਹੈ । ਇਸਨੂੰ ਜੁਗਤੀ ਨਾਲ ਖੰਡਣ ਕਰੇ,

ਕਿਉਂਕਿ ਭੇਦ ਹੀ ਡਰ ਅਤੇ ਦੁਖਾਂ ਦਾ ਕਾਰਣ ਹੈ । ਭਰਮ ਕਰ ਕੇ ਹੀ ਸਾਰੇ ਜੀਵ ਇਸ ਲੋਕ ਤੋਂ ਲੈ ਕੇ ਬ੍ਰਹਮ ਲੋਕ ਤਕ ਦੁੱਖੀ ਹਨ । ਯਥਾ ਗੁਰੂ ਪ੍ਰਮਾਣ ਹੈ :

ਪਉੜੀ ॥

*ਭਭਾ ਭਰਮੁ ਮਿਟਾਵਹੁ ਅਪਨਾ ॥ ਇਆ ਸੰਸਾਰੁ ਸਗਲ ਹੈ ਸੁਪਨਾ ॥*
*ਭਰਮੇ ਸੁਰਿ ਨਰ ਦੇਵੀ ਦੇਵਾ ॥ ਭਰਮੇ ਸਿਧ ਸਾਧਿਕ ਬ੍ਰਹਮੇਵਾ ॥*
*ਭਰਮਿ ਭਰਮਿ ਮਾਨੁਖ ਡਹਕਾਏ ॥ ਦੁਤਰ ਮਹਾ ਬਿਖਮ ਇਹ ਮਾਏ ॥*
*ਗੁਰਮੁਖਿ ਭ੍ਰਮ ਭੈ ਮੋਹ ਮਿਟਾਇਆ ॥ ਨਾਨਕ ਤੇਹ ਪਰਮ ਸੁਖ ਪਾਇਆ ॥੪੦॥*
*ਅੰਗ੨੫੮॥੧੫੮॥*

ਪ੍ਰਸ਼ਨ : ਭਰਮ ਦੇ ਨਾਸ਼ ਕਰਨ ਦੀਆਂ ਕੀ ਜੁਗਤੀਆਂ ਹਨ ?

ਉੱਤਰ: ਮਹਾਤਮਾ ਨੇ ਭਰਮ ਦਾ ਸਰੂਪ ਤੇ ਨਾਸ਼ ਦੀਆਂ ਜੁਗਤੀਆਂ ਇਸ ਤਰਾਂ ਕਥਨ ਕੀਤੀਆਂ ਹਨ । ਯਥਾ:

*ਭੇਦ ਭਰਮ ਕਰਤਤ ਭਰਮ, ਪੁਨ ਸੰਗ ਭਰਮ ਵਿਕਾਰ ॥*
*ਬ੍ਰਹਮ ਇਤਰ ਜਗ ਸਤ ਹੈ ਪਾਚੋ ਭਰਮ ਸੰਸਾਰ ॥*

ਅਰਥ : ਪਦਾਰਥ ਨੂੰ ਹੋਰ ਦਾ ਹੋਰ ਰੂਪ ਕਰਕੇ ਦਿਖਾਉਣਾ, ਜੋ ਚੀਜ ਨਾ ਹੋਵੇ ਉਸ ਨੂੰ ਹੋਈ ਸਮਝਣਾ, ਜੋ ਹੋਵੇ ਉਸ ਨੂੰ ਨਾ ਹੋਈ ਸਮਝਣਾ । ਯਥਾ ਭਗਤ ਰਵਿਦਾਸ ਜੀ ਸੋਰਠਿ ਰਾਗ ਵਿਚ ਕਥਨ ਕਰਦੇ ਹਨ ।

*ਮਾਧਵੇ ਕਿਆ ਕਹੀਐ ਭ੍ਰਮੁ ਐਸਾ ॥ ਜੈਸਾ ਮਾਨੀਐ ਹੋਇ ਨ ਤੈਸਾ ॥*

ਇਸ ਪੰਜ ਪ੍ਰਕਾਰ ਦੇ ਭਰਮ ਨੂੰ ਪੰਜ ਪ੍ਰਕਾਰ ਦੀਆਂ ਜੁਗਤੀਆਂ ਨਾਲ ਨਾਸ਼ ਕੀਤਾ ਜਾਂਦਾ ਹੈ । ਯਥਾ :

ਦੋਹਰਾ ॥

*ਬਿੰਬ ਪ੍ਰਤਿਬਿੰਬ ਲੋਹਤ ਸਫੱਟਕ, ਘਟਾ ਕਾਸ ਗੁਣ ਮਾਰ॥*
*ਕਨਕ ਕੁੰਡਲ ਦ੍ਰਿਸ਼ਟਾਂਤ ਦੇ, ਪਾਂਚੋ ਭਰਮ ਨਿਵਾਰ ॥*

ਪਹਿਲਾਂ ਦ੍ਰਿਸ਼ਟਾਂਤ ਜਿਵੇਂ ਸ਼ੀਸ਼ੇ ਦੀ ਉਪਾਧੀ ਕਰਕੇ ਮੂੰਹ ਦਾ ਅਕਸ਼ ਸ਼ੀਸ਼ੇ ਵਿੱਚ ਦਿੱਸਦਾ ਹੈ। ਉਹੋ ਅਕਸ਼ ਮੂੰਹ ਨਾਲੋਂ ਅਡ ਨਹੀਂ ਹੈ। ਕਿਉਂਕਿ ਸ਼ੀਸ਼ੇ ਦੇ ਨਾ ਹੋਣ ਕਰ੍ਕੇ ਉਹੋ ਅਕਸ਼ ਨਜ਼ਰ ਨਹੀਂ ਆਉਂਦਾ ਇਸੇ ਕਰਕੇ ਉਸ ਦਾ ਵੱਖਰਾ ਪ੍ਰਤੀਤ ਹੋਣਾ ਸ਼ੀਸ਼ੇ ਦੀ ਉਪਾਧੀ ਕਰਕੇ ਭਰਮ ਰੂਪ ਸੀ। ਸ਼ੀਸਾ ਰੂਪ ਉਪਾਧੀ ਦੇ ਪਰੇ ਕੀਤਿਆਂ ਜੋ ਪ੍ਰਤੀਬਿੰਬ ਸੀ, ਉਹੋ ਬਿੰਬ ਰੂਪ ਮੁੱਖ ਦੇ ਵਿਚ ਹੀ ਲੀਨ ਹੋ ਜਾਦਾ ਹੈ। ਤੈਸੇ ਹੀ ਅਗਿਆਨ ਰੂਪੀ ਸ਼ੀਸ਼ੇ ਵਿਚ ਬਿੰਬ ਰੂਪ ਬ੍ਰਹਮ ਦਾ ਪ੍ਰਤੀਬਿੰਬ ਰੂਪ ਜੀਵ ਦਿੱਸਦਾ ਹੈ। ਜੋ ਪ੍ਰਤੀਬਿੰਬ ਜੀਵ ਹੈ ਉਹ ਬ੍ਰਹਮ ਨਾਲੋਂ ਵੱਖਰਾ ਨਹੀਂ ਹੈ। ਸਿਰਫ਼ ਭਰਮ ਕਰਕੇ ਹੀ ਅੱਡ ਭਾਸਦਾ ਹੈ। ਯਥਾ ਗੁਰੂ ਪ੍ਰਮਾਣ :

*ਪੁਹਪ ਮਧਿ ਜਿਉ ਬਾਸ ਬਸਤ ਹੈ, ਮੁਕਰ ਮਾਹਿ ਜੈਸੇ ਛਾਈ ॥*
*ਤੈਸੇ ਹੀ ਹਰਿ ਬਸੇ ਨਿਰੰਤਰ, ਘਟ ਹੀ ਖੋਜਹੁ ਭਾਈ ॥*

ਯਥਾ ਭਗਤ ਨਾਮ ਦੇਵ ਜੀ ਕਹਿੰਦੇ ਹਨ :

*ਐਸੋ ਰਾਮ ਰਾਇ ਅੰਤਰਜਾਮੀ। ਜੈਸੇ ਦਰਪਨ ਮਾਹਿ ਬਦਨ ਪਰਵਾਨੀ ॥*

ਅਥਵਾ : ਜੈਸੇ ਸੂਰਜ ਦਾ ਪ੍ਰਤੀਬਿੰਬ ਘੜੇ ਦੇ ਪਾਣੀ ਦੀ ਉਪਾਧੀ ਕਰਕੇ ਅੱਡ ਪ੍ਰਤੀਤ ਹੁੰਦਾ ਹੈ। ਜਦ ਸੋਟੇ ਨਾਲ ਘੜਾ ਭੰਨ ਦੇਈਏ ਤਾਂ ਪ੍ਰਤੀਬਿੰਬ ਸੂਰਜ ਨਾਲ ਹੀ ਮਿਲ ਜਾਂਦਾ ਹੈ। ਤਿਵੇਂ ਹੀ ਅੰਤਹਕਰਣ ਰੂਪੀ ਉਪਾਧੀ ਕਰਕੇ ਬ੍ਰਹਮ ਨਾਲੋਂ ਜੀਵ ਅੱਡ ਪ੍ਰਤੀਤ ਹੁੰਦਾ ਹੈ। ਜਦ ਗਿਆਨ ਰੂਪੀ ਡੰਡੇ ਨਾਲ ਅੰਤਹਕਰਣ ਘਟ ਦੀ ਨਵਿਰਤੀ ਕਰ ਦੇਈਏ, ਤਾਂ ਜੀਵ ਬ੍ਰਹਮ ਨਾਲ ਅਭੇਦ ਹੋ ਜਾਂਦਾ ਹੈ। ਯਥਾ :

*ਜਿਉ ਪ੍ਰਤਿਬਿੰਬ ਕਉ ਮਿਲੀ ਹੈ, ਉਦਕ ਕੁੰਭ ਬਿਗਰਾਨਾ ॥*
*ਕਹੁ ਕਬੀਰ ਐਸਾ ਗੁਣ ਭ੍ਰਮੁ ਭਾਗਾ, ਤਉ ਮਨ ਸੁੰਨ ਸਮਾਨਾ॥*
*ਵਾ: ਆਤਮ ਮਹਿ ਰਾਮੁ ਰਾਮ ਮਹਿ ਆਤਮ, ਚੀਨਸ ਗੁਰ ਬੀਚਾਰਾ॥*
*(ਭੈਰਉ ਮਹਲਾ ੧ ਸਫ਼ਾ ੧੧੫੩)*

ਇਸ ਤਰਾਂ ਗੁਰੂ ਵਾਕਾਂ ਅਨੁਸਾਰ ਜੀਵ ਤੇ ਬ੍ਰਹਮ ਨੂੰ ਇਕ ਰੂਪ ਨਿਸਚੇ ਕਰੇ। ਇਸ ਤਰਾਂ ਭੇਦ ਭਰਮ ਦੀ ਨਵਿਰਤੀ ਕਰੇ। ਦੂਜਾ ਕਰਤਤ ਭਰਮ ਨੂੰ ਲਾਲ ਫੂਲ ਤੇ ਚਿਟੀ ਮਣੀ ਦੇ ਦ੍ਰਿਸ਼ਟਾਂਤ ਨਾਲ ਦੂਰ ਕਰੇ। ਜਿਵੇਂ ਲਾਲ ਰੰਗ ਦਾ ਫੂਲ ਚਿਟੀ ਮਣੀ ਦੇ ਕੋਲ ਪਿਆ ਹੋਇਆ ਉਸ ਦਾ ਪਰਛਾਵਾਂ ਚਿਟੀ ਮਣੀ

ਤੇ ਪੈਂਦਾ ਹੈ, ਤਾਂ ਉਹ ਲਾਲ ਰੰਗ ਦੀ ਦਿਸਣ ਲੱਗ ਪੈਂਦੀ ਹੈ । ਜੋ ਲਾਲ ਰੰਗ ਹੈ ਇਹ ਫੁੱਲ ਦਾ ਹੈ । ਮਣੀ ਦਾ ਨਹੀਂ । ਤੈਸੇ ਹੀ ਅੰਤਹਕਰਣ ਦਾ ਜੋ ਧਰਮ ਕਰਤਾ ਭੋਗਤਾਪਣਾਂ ਸੋ ਆਤਮਾ ਵਿਚ ਪ੍ਰਤੀਤ ਹੁੰਦਾ ਹੈ । ਪਰ ਇਹ ਅੰਤਹਕਰਣ ਦਾ ਧਰਮ ਹੈ । ਆਤਮਾ ਦਾ ਨਹੀਂ । ਇਸ ਤਰਾਂ ਕਰਤਤ ਭਰਮ ਦੀ ਨਵਿਰਤੀ ਕਰੇ । ਤੀਜਾ ਜੋ ਸੰਗ ਭਰਮ ਹੈ । ਘਟਾ ਕਾਸ਼ ਦੇ ਦ੍ਰਿਸ਼ਟਾਂਤ ਨਾਲ ਉਸ ਨੂੰ ਦੂਰ ਕਰੇ । ਜਿਵੇਂ ਘੜੇ ਵਿਚਲਾ ਆਕਾਸ਼ ਘਟਾਕਾਸ਼ ਹੈ, ਸੋ ਘੜੇ ਦੀ ਉਪਾਧੀ ਸੰਗ ਕਰਕੇ ਅੱਡ ਪ੍ਰਤੀਤ ਹੁੰਦਾ ਹੈ । ਜੋ ਘੜੇ ਦੇ ਧਰਮ ਹਨ ਨਾਸ਼ ਵਿੰਗਾਂ ਟੇਢਾ ਗਮਨ ਅਗਮਨ ਉਹ ਆਕਾਸ਼ ਨੂੰ ਸ਼ਪੱਰਸ਼ ਨਹੀਂ ਕਰ ਸਕਦੇ, ਕਿਉਂਕਿ ਆਕਾਸ਼ ਅਸੰਗ ਹੈ ਜੋ ਘੜੇ ਦਾ ਧਰਮ ਨਾਸ ਹਿਲਣਾਂ ਚਲਣਾਂ ਉਹ ਸਿਰਫ਼ ਭਰਮ ਕਰਕੇ ਆਕਾਸ਼ ਵਿਚ ਪ੍ਰਤੀਤ ਹੁੰਦਾ ਹੈ । ਇਸੇ ਤਰਾਂ ਸਰੀਰ ਅੰਤਹਕਰਣ ਉਪਾਧੀ ਵਾਲਾ ਆਤਮਾ ਜੀਵ ਹੈ । ਜੋ ਸਰੀਰ ਦੇ ਧਰਮ, ਜਨਮ-ਮਰਨ ਉਹ ਭਰਮ ਕਰ ਕੇ ਜੀਵ ਵਿਚ ਪ੍ਰਤੀਤ ਹੁੰਦੇ ਹਨ । ਵਾਸਤਵ ਵਿਚ ਜੀਵ ਆਤਮਾ ਅਸੰਗ ਹੈ। ਔਰ ਸਭ ਨੂੰ ਦੇਖਣ ਵਾਲਾ ਹੈ । ਔਰ ਤਿੰਨਾਂ ਸਰੀਰਾਂ ਤੋਂ ਨਿਆਰਾ ਅਸੰਗ ਹੈ । ਯਥਾ ਗੁਰੂ ਪ੍ਰਮਾਣ :

*ਸਰਬ ਨਿਵਾਸੀ ਸਦਾ ਅਲੇਪਾ, ਤੋਹੀ ਸੰਗ ਸਮਾਈ ॥*

ਇਸ ਤਰਾਂ ਘੜੇ ਦੇ ਦ੍ਰਿਸ਼ਟਾਂਤ ਨਾਲ ਸੰਗ ਭਰਮ ਦੀ ਨਵਿਰਤੀ ਕਰੇ। ਚੌਥਾ ਜੋ ਵਿਕਾਰ ਭਰਮ ਹੈ, ਉਸ ਨੂੰ ਰੱਸੀ ਵਿਚ ਕਲਪਤ ਸੱਪ ਦੇ ਦ੍ਰਿਸ਼ਟਾਂਤ ਨਾਲ ਦੂਰ ਕਰੇ । ਜਿਸ ਤਰਾਂ ਰੱਸੀ ਨੂੰ ਵੇਖਣ ਵਾਸਤੇ ਨਿੱਕਲੀ ਅੰਤਹਕਰਣ ਦੀ ਵਿਰਤੀ ਉਹ ਥੋੜਾ ਚਾਨਣਾਂ ਕਰਕੇ ਰੱਸੀ ਨੂੰ ਸਹੀ ਵੇਖ ਨਹੀਂ ਸਕਦੀ । ਤਾਂ ਰੱਸੀ ਵਿਚ ਆਇਆ ਹੋਇਆ ਜੋ ਚੇਤਨ ਬ੍ਰਹਮ ਉਸ ਦੇ ਆਸਰੇ ਜੋ ਤੂਲਾ ਅਵਿਦਿਆ ਹੈ । ਉਸ ਵਿਚ ਖੋਬ-ਘਬਰਾਹਟ ਪੈਦਾ ਹੋ ਕੇ ਸਰਪ ਦਾ ਆਕਾਰ ਹੋ ਕੇ ਦਿਸਣ ਲੱਗ ਪੈਂਦੀ ਹੈ । ਇਸੇ ਤਰਾਂ ਚੇਤਨ ਬ੍ਰਹਮ ਦੇ ਆਸਰੇ ਜੋ ਮੂਲਾ ਅਵਿਦਿਆ ਹੈ । ਸੋ ਪ੍ਰਾਲਬਧ ਰੂਪ ਨਵਿਤ ਨੂੰ ਪਾ ਕੇ ਜੜ ਚੇਤਨ ਰੂਪ ਸੰਸਾਰ ਦਾ ਰੂਪ ਧਾਰ ਲੈਂਦੀ ਹੈ । ਇਉਂ ਇਸ ਸੰਸਾਰ ਦਾ ਆਸਰਾ ਬ੍ਰਹਮ ਹੈ । ਉਸ ਬ੍ਰਹਮ ਦੇ ਗਿਆਨ ਕਰਕੇ ਹੀ ਵਿਕਾਰ ਭਰਮ ਦੀ ਨਵਿਰਤੀ ਹੁੰਦੀ ਹੈ । ਯਥਾ ਗੁਰੂ ਪ੍ਰਮਾਣ :

*ਕਹੁ ਨਾਨਕ ਗੁਰਿ ਭ੍ਰਮੁ ਭਉ ਖੋਇਆ ॥ ਅਨਦ ਰੂਪੁ ਸਭੁ ਨੈਨ ਅਲੋਇਆ ॥*

ਪੰਜਵੇਂ ਭਰਮ ਨੂੰ ਕਨਕ ਕੁੰਡਲ ਦੇ ਦ੍ਰਿਸ਼ਟਾਂਤ ਨਾਲ ਦੂਰ ਕਰੇ। ਜਿਸ ਤਰਾਂ ਸੋਨਾ ਅਤੇ ਸੋਨੇ ਦਾ ਕੁੰਡਲ ਵੇਖਣ ਨੂੰ ਅੱਡ ਪ੍ਰਤੀਤ ਹੁੰਦੇ ਹਨ। ਪਰ ਇਹ ਕਲਪਤ ਹੈ। ਕਿਉਂਕਿ ਕੁੰਡਲ ਜੋ ਹੈ, ਉਹ ਸੋਨੇ ਨਾਲੋਂ ਵੱਖ ਨਹੀਂ ਹੁੰਦਾ, ਸਿਰਫ਼ ਕੁੰਡਲ ਦਾ ਆਕਾਰ ਤੇ ਉਸ ਦਾ ਨਾਂ ਇਹ ਦੋਵੇਂ ਹੀ ਭਰਮ ਕਰ ਕੇ ਅੱਡ ਜ਼ਾਹਰ ਕਰਦੇ ਹਨ। ਪਰ ਵਿਚਾਰ ਕੇ ਦੇਖੀਏ ਤਾਂ ਕੁੰਡਲ ਸੋਨੇ ਤੋਂ ਬਿਨਾਂ ਕੁਝ ਵੀ ਨਹੀਂ ਹੈ। ਜੈਸੇ ਸ੍ਰੀ ਗੁਰੂ ਅਰਜਨ ਦੇਵ ਜੀ ਧਨਾਸਰੀ ਰਾਗ ਵਿਚ ਕਥਨ ਕਰਦੇ ਹਨ:

*ਉਇ ਜੁ ਬੀਚ ਹਮ ਤੁਮ ਕਛੁ ਹੋਤੇ, ਤਿਨ ਕੀ ਬਾਤ ਬਿਲਾਨੀ॥*
*ਅਲੰਕਾਰ ਮਿਲਿ ਥੈਲੀ ਹੋਈ ਹੈ, ਤਾ ਤੇ ਕਨਿਕ ਵਖਾਨੀ ॥੩॥*
*ਪ੍ਰਗਟਿਓ ਜੋਤਿ ਸਹਜ ਸੁਖ ਸੋਭਾ, ਬਾਜੇ ਅਨਹਤ ਬਾਨੀ ॥*
*ਕਹੁ ਨਾਨਕ ਨਿਹਚਲ ਘਰੁ ਬਾਧਿਓ ਗੁਰਿ ਕੀਓ ਬੰਧਾਨੀ ॥*

ਅਰਥ : ਜੋ ਰੱਬ ਦੇ ਤੇ ਮੇਰੇ ਵਿਚਾਲੇ ਹਮ-ਤੁਮ, ਮੇਰ - ਤੇਰ ਵਾਲੀ ਜੋ ਬਾਤ ਗੱਲ ਸੀ। ਸੋ ਇਸ ਤਰਾਂ ਬਲਾਨੀ - ਨਾਸ ਹੋ ਗਈ ਹੈ। ਜਿਵੇਂ ਸੋਨੇ ਦੇ ਗਹਿਣੇ ਢਾਲ ਕੇ ਡਲੀ ਬਣਾਈ ਜਾਂਦੀ ਹੈ। ਤਾਂ ਗਹਿਣਿਆਂ ਦਾ ਨਾਂ ਖਤਮ ਹੋ ਕੇ ਇਕ-ਕੇਵਲ ਸੋਨੇ ਦੀ ਡਲੀ ਹੀ ਰਹਿ ਜਾਂਦੀ ਹੈ। ਇਸੇ ਨੂੰ ਭਗਤ ਰਵਿਦਾਸ ਜੀ ਸੋਰਠਿ ਰਾਗ ਵਿਚ ਇਉਂ ਕਥਨ ਕਰਦੇ ਹਨ।

*ਰਾਜ ਭੁਇਅੰਗ ਪ੍ਰਸੰਗ ਜੈਸੇ ਹਹਿ, ਅਬਕਛੁ ਮਰਮੁ ਜਨਾਇਆ ॥*
*ਅਨਿਕ ਕਟਕ ਜੈਸੇ ਭੂਲਿ ਪਰੇ, ਅਬ ਕਹਤੇ ਕਹਨੁ ਨ ਆਇਆ ॥੩॥*

ਅਰਥ : ਜਿਵੇਂ ਭੁਲ ਕਰਕੇ ਗਹਿਣੇ ਸੋਨੇ ਨਾਲੋਂ ਅੱਡ ਪ੍ਰਤੀਤ ਹੁੰਦੇ ਸਨ। ਪਰ ਜਦੋਂ ਹੁਣ ਵਿਚਾਰ ਕੀਤਿਆਂ ਪਤਾ ਲਗਾ ਹੈ, ਕਿ ਸੋਨਾ ਹੀ ਗਹਿਣੇ ਰੂਪ ਦੇ ਵਿਚ ਹੈ। ਗਹਿਣੇ ਸੋਨੇ ਤੋਂ ਵੱਖ ਨਹੀਂ ਹਨ। ਇਸ ਤਰਾਂ ਬ੍ਰਹਮ ਅਤੇ ਜਗਤ ਅੱਡ ਅੱਡ ਭਰਮ ਕਰਕੇ ਅੱਡ ਅੱਡ ਪ੍ਰਤੀਤ ਹੁੰਦੇ ਹਨ। ਪਰ ਜਦ ਵਿਚਾਰ ਕਰੀਏ ਤਾਂ ਅਸਤੀ ਭਾਂਤੀ ਤੇ ਪਿਰੇ ਤੋਂ ਬਿਨਾਂ ਕੁਝ ਵੀ ਨਹੀਂ ਹੈ। ਯਥਾ :

*ਇਹੁ ਜਗਤਿ ਹਰਿ ਕਾ ਰੂਪ ਹੈ, ਹਰਿ ਰੂਪ ਨਦਰੀ ਆਇਆ ॥*

ਜੋ ਅੱਡ ਪ੍ਰਤੀਤ ਹੁੰਦਾ ਹੈ । ਸੋ ਭਰਮ ਕਰਕੇ ਝੂਠਾ ਹੀ ਪ੍ਰਤੀਤ ਹੁੰਦਾ ਹੈ। ਯਥਾ:

*ਇਹੁ ਜਗੁ ਧੂਏ ਕਾ ਪਹਾਰ ॥ ਤੈ ਸਾਚਾ ਮਾਨਿਆ ਕਿਹ ਬਿਚਾਰਿ ॥*

ਯਥਾ :

*ਰੇ ਨਰ ਇਹ ਸਾਚੀ ਜੀਅ ਧਾਰ ॥*
*ਸਗਲ ਜਗਤੁ ਹੈ ਜੈਸੇ ਸੁਪਨਾ, ਬਿਨਸਤ ਲਗਤ ਨ ਬਾਰ॥*

ਇਸੇ ਨੂੰ ਹੀ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਮਹਾਰਾਜ ਰਾਮਾ ਅਵਤਾਰ ਦੀ ਕਥਾ ਵਿਚ ਇਉਂ ਕਥਨ ਕਰਦੇ ਹਨ ।

*ਇਹੁ ਜਗ ਧੂਓ ਧਵਲਹਰ, ਕਿਹ ਕੇ ਆਇਉ ਕਾਮ ॥*
*ਰਾਮ ਬਿਨ ਸੀਆ ਨਾ ਜੀਏ, ਸੀਅ ਬਿਨੁ ਜੀਏ ਨ ਰਾਮ ॥*

ਇਸ ਤਰਾਂ ਕਲਪਤ ਹੀ ਜੋ ਪੰਜ ਪ੍ਰਕਾਰ ਦਾ ਭਰਮ ਜੀਵ ਨੂੰ ਦੁਖੀ ਕਰਦਾ ਹੈ । ਜੋ ਇਸ ਨੂੰ ਜੁਗਤੀ ਦੁਆਰਾ ਖੰਡਣ ਕਰ ਕੇ ਜੋ ਅਦੁਵੈਤ, ਮੈਲ ਰਹਿਤ, ਅਵਿਦਿਆ ਰਹਿਤ, ਐਸਾ ਜੋ ਬ੍ਰਹਮ ਉਸ ਨੂੰ ਆਤਮਾ ਰੂਪ ਕਰਕੇ ਸਖਿਆਤਕਾਰ ਕਰਾਵੇ ਔਰ ਸਾਰੇ ਸੰਸਾਰ ਨੂੰ ਮਿਥਿਆ ਨਿਸਚੇ ਕਰਾਵੇ, ਸੋ ਅਦਭੁਤ ਕਹੀਏ ਪੂਰਨ ਗੁਰੂ ਹੈ । ਜੋ ਐਸਾ ਸਿਖ ਨੂੰ ਬੈਰਾਗ ਤੇ ਗਿਆਨ ਦਾ ਉਪਦੇਸ਼ ਕਰੇ । ਜੋ ਆਪ ਸਿਰ ਮੂੰਹ ਮਨਾ ਕੇ ਔਰ ਸਿਖ ਦਾ ਸਿਰ ਮੂੰਹ ਮੁੰਨ ਕੇ ਸਿਖਿਆ ਦੇਣ ਵਾਲਾ ਵੰਚਕ-ਠੱਗਣ ਵਾਲਾ ਛਲੀਆ ਗੁਰੂ ਹੈ । ਜੋ ਆਪਣੀ ਸ਼ਕਲ ਵਿਗਾੜ ਕੇ ਸਿਖ ਨੂੰ ਵੀ ਬਦਸ਼ਕਲ ਬਣਾ ਦਿੰਦਾ ਹੈ । ਅੱਗੇ ਹੋਰ ਗੁਰੂ ਦੇ ਲੱਛਣ ਕਥਨ ਕਰਦੇ ਹਨ ।

ਦੋਹਰਾ ॥

*ਕਰਤ ਮੋਛ ਭਵਗ੍ਰਹ ਤੈ, ਦੇ ਅਸ ਨਿਜ ਉਪਦੇਸ਼ ॥*
*ਸੋ ਦੈਸਿਕ ਬੁਧਜਨ ਕਹਤ, ਨਹਿ ਕਰਤ ਗੈਰਿਕ ਬੇਸ ॥*

ਅਰਥ : ਜੋ ਸੰਸਾਰ ਰੂਪ ਗ੍ਰਿਹ ਤਦੂੰਏ ਤੋਂ ਛਡਾਵੇ ਐਸਾ ਪਵਿਤਰ ਉਪਦੇਸ਼ ਕਰੇ । ਉਸ ਨੂੰ ਸਿਆਣੇ ਰਿਖੀ-ਮੁਨੀ - ਮਹਾਤਮਾ ਦੈਸਿਕ ਉਪਦੇਸ਼ ਕਰਤਾ ਗੁਰੂ ਕਹਿੰਦੇ ਹਨ । ਜੋ ਨਾ ਆਪ ਗੈਰਿਕ ਭਗਵਾ ਵੇਸ ਕਰਦਾ ਹੈ, ਤੇ ਨਾ ਹੀ ਸਿਖ ਦਾ ਕਰਾਉਂਦਾ ਹੈ । ਕੇਵਲ ਜਟਾ-ਜੂਟ ਰਹਿੰਦਾ ਹੈ । ਜਿਸ ਨੂੰ ਗੁਰੂ ਜੀ ਕਹਿੰਦੇ ਹਨ । ਸਾਬਤ ਸੂਰਤ ਦਿਸਤਾਰ ਸਿਰਾ ॥ ਇਹ ਪੂਰਨ ਗੁਰੂ ਦੇ ਲੱਛਣ ਹਨ ।

ਪ੍ਰਸ਼ਨ : ਸਿਖ ਦੇ ਕੀ ਲੱਛਣ ਹਨ ?

ਉਤਰ :

*ਦੈਸਿਕ ਕੇ ਲਛਣ ਕਹੇ, ਸੁਰਤੀ ਮੁਨਿ ਬਚ ਅਨੁਸਾਰ ॥*
*ਸੋ ਲੱਛਣ ਹੈਂ ਸਿੱਖ ਕੇ, ਹੈ ਜਿਨ ਤੇਂ ਅਧਿਕਾਰ ॥*

ਅਰਥ : ਸ਼ਾਸਤਰਾਂ ਅਤੇ ਮਹਾਤਮਾਂ ਦੇ ਬਚਨਾਂ ਅਨੁਸਾਰ ਗੁਰੂ ਦੇ ਲੱਛਣ ਕਹੇ ਹਨ । ਜੋ ਚਾਰ ਸਾਧਨਾਂ ਦੇ ਸਹਿਤ ਹੈ, ਸੋਈ ਸਿਖ ਹੈ । ਜਿਸ ਤਰਾਂ ਮਹਾਤਮਾ ਅਨਾਥ ਦਾਸ਼ ਸਿੱਖ ਦੇ ਲੱਛਣ ਕਥਨ ਕਰਦੇ ਹੁਨ ।

*ਪਾਪ ਛੀਨ ਤਪ ਦਾਨ ਬਲ, ਰਿਦੈ ਸ਼ਾਂਤ ਗਤ ਰਾਗ ।*
*ਵਿਸ਼ੈ ਵਾਸ਼ਨਾ ਤਿਯਾਗ ਕਰ, ਭਯੋ ਮਮੋਖਯ ਬਡਭਾਗ ॥ ੨੭॥*

ਪ੍ਰਸ਼ਨ : ਸਿੱਖ ਦਾ ਗੁਰੂ ਤੇ ਕੈਸਾ ਨਿਸਚਾ ਹੋਣਾ ਚਾਹੀਦਾ ਹੈ ? ਜਿਸ ਕਰਕੇ ਗੁਰੂ ਦੀ ਖੁਸ਼ੀ ਪ੍ਰਾਪਤ ਹੋਵੇ ?

ਉੱਤਰ : *ਈਸ਼ਵਰ ਤੇ ਗੁਰ ਮੈਂ ਅਧਕਿ, ਧਾਰੈ ਭਗਤ ਸੁਜਾਨ ॥*
*ਬਿਨ ਗੁਰ ਭਗਤਿ ਪ੍ਰਵੀਨ ਹੂੰ, ਲਹੈ ਨ ਆਤਮ ਗਿਆਨ ॥*

ਅਰਥ : ਜੋ ਸਿਆਣਾ ਸਿੱਖ ਹੈ । ਉਹੋ ਈਸ਼ਵਰ ਨਾਲੋਂ ਭੀ ਗੁਰੂ ਵਿੱਚ ਬਹੁਤੀ ਭਾਵਨਾ ਰੱਖੇ । ਕਿਉਂਕਿ ਗੁਰੂ ਤੋਂ ਬਿਨਾਂ ਜੋ ਚਤਰ ਸਿਆਣੇ ਵੇਦ ਸ਼ਾਸਤਰ ਪੜ੍ਹੇ ਹੋਏ ਉਹ ਭੀ ਆਤਮ ਗਿਆਨ ਪ੍ਰਾਪਤ ਨਹੀਂ ਕਰ ਸਕਦੇ । ਇਸ ਕਰਕੇ ਗੁਰੂ ਵਿੱਚ ਰੱਬ ਨਾਲੋਂ ਭੀ ਜਿਆਦਾ ਸ਼ਰਧਾ ਰੱਖੇ ।

ਪ੍ਰਸ਼ਨ : ਗੁਰੂ ਈਸ਼ਵਰ ਨਾਲੋਂ ਕਿਉਂ ਵੱਡਾ ਹੈ ?

ਉੱਤਰ : ਈਸ਼ਵਰ ਨੇ ਜੀਵਾਂ ਨੂੰ ਅਗਿਆਨ ਕਰਕੇ ਜਨਮ ਮਰਨ ਦੇ ਚੱਕਰ ਵਿਚ ਪਾਇਆ ਹੋਇਆ ਹੈ, ਅਤੇ ਗੁਰੂ ਗਿਆਨ ਦੀ ਦਾਤ ਦੇ ਕੇ ਜਨਮ ਮਰਨ ਦੇ ਗੇੜ ਕੱਟਦਾ ਹੈ । ਜੈਸੇ ਸ੍ਰੀ ਗੁਰੂ ਰਾਮਦਾਸ ਜੀ ਕਥਨ ਕਰਦੇ ਹਨ । *ਅਗਿਆਨਿ ਲਾਇ ਸੁਵਾਲਿਆ । ਗੁਰ ਗਿਆਨੇ ਲਾਇ ਜਗਾਵੈਗੋ ॥* ਯਥਾ : ਹੋਰ ਮਹਾਤਮਾਂ ਕਥਨ ਕਰਦੇ ਹਨ ।

*ਹਰਿ ਨੇ ਅਪਣਾ ਰੂਪ ਛੁਪਾਇਆ । ਗੁਰ ਨੇ ਪਰਗਟ ਕਰ ਦਿਖਲਾਇਆ ।*
*ਹਰਿ ਨੇ ਜਾਨ ਕੰਦਲ ਵਿੱਚ ਘੇਰੀ । ਗੁਰ ਨੇ ਕਾਟੀ ਬਿਪਤਾ ਮੇਰੀ ।*
*ਹਰਿ ਨੇ ਪੰਚ ਚੋਰ ਦੀਏ ਸਾਥਾ । ਗੁਰ ਨੇ ਜਾਨ ਬਚਾਈ ਨਾਥਾ ।*
*ਐਸੇ ਗੁਰ ਪੈ ਤਨ ਮਨ ਵਾਰੋ ॥ ਰਾਮ ਤਜੋ ਗੁਰ ਨਾਹਿ ਬਿਸਾਰੋ ॥*

ਇਉ ਗੁਰੂ ਉਪਰ ਈਸ਼ਵਰ ਨਾਲੋ ਭੀ ਵੱਧ ਭਾਵਨਾ ਧਾਰਨ ਕਰੇ । ਯਥਾ ਕਥਨ ਕੀਤਾ ਹੈ :

*ਗੁਰ ਗੋਬਿੰਦ ਦੋਵੇ ਖੜੇ, ਕਿਸਕੇ ਲਾਗੋ ਪਾਇ ।*
*ਬਲਿਹਾਰੀ ਗੁਰ ਆਪਣੇ, ਜਿਨ ਗੋਬਿੰਦ ਦੀਆ ਦਿਖਾਇ ॥*

ਜੈਸੇ ਸ੍ਰੀ ਗੁਰੂ ਨਾਨਕ ਦੇਵ ਜੀ ਮਹਾਰਾਜ ਆਸਾ ਦੀ ਵਾਰ ਵਿਚ ਕਥਨ ਕਰਦੇ ਹਨ ।

*ਸਲੋਕ ਮਹਲਾ ੧॥*
*ਬਲਿਹਾਰੀ ਗੁਰ ਆਪਣੇ ਦਿਉਹਾੜੀ ਸਦਵਾਰ ॥*
*ਜਿਨਿ ਮਾਣਸ ਤੇ ਦੇਵਤੇ ਕੀਏ ਕਰਤ ਨ ਲਾਗੀ ਵਾਰ ॥੨॥*

ਇਸ ਤਰਾਂ ਗੁਰੂ ਈਸ਼ਵਰ ਨਾਲੋਂ ਭੀ ਵੱਡਾ ਹੈ । ਸਿੱਖ ਦਾ ਐਸਾ ਨਿਸਚਾ ਅਪਣੇ ਗੁਰੂ ਤੇ ਹੋਣਾ ਚਾਹੀਦਾ ਹੈ । ਜੈਸੇ ਮਹਾਤਮਾ ਗੁਲਾਬ ਸਿੰਘ ਜੀ ਕਥਨ ਕਰਦੇ ਹਨ ।

*ਸਮਿਧਾ ਕਰ ਪਦ ਕਰੇ ਪ੍ਰਨਾਮ ॥ ਨਿਜ ਕਲਿਆਣ ਲਖੇਂ ਤਿਹ ਧਾਮ ।*
*ਮਾਨਵ ਬੁਧਿ ਨ ਗੁਰ ਮੇਂ ਧਰੇ । ਮਨ ਅਰ ਤਨ ਕਰ ਤਾ ਅਨਸਰੇ ।*
*ਨਿਸਦਿਨ ਕਰੇ ਗੁਰਨ ਕੀ ਸੇਵਾ । ਮੈਂ ਸਰਨਾਗਤ ਤੁਮਰੀ ਦੇਵਾ ॥*

ਡੰਡੇ ਦੇ ਸਮਾਨ ਲੰਮਾ ਪੈਕੇ ਗੁਰੂ ਚਰਨਾਂ ਤੇ ਨਮਸ਼ਕਾਰ ਕਰਕੇ ਬੇਨਤੀ ਕਰੇ। ਮਹਾਰਾਜ ਕ੍ਰਿਪਾ ਕਰਕੇ ਗਿਆਨ ਦੀ ਦਾਤ ਬਖਸ਼ੋ ।

ਪ੍ਰਸ਼ਨ : ਜੋ ਬੇਅੰਤ ਧਾਰਮਿਕ ਗਰੰਥ ਵੇਦ ਸ਼ਾਸਤਰ ਹਨ । ਕੀ ਉਹਨਾਂ ਨੂੰ ਪੜ੍ਹ ਕੇ ਗਿਆਨ ਨਹੀਂ ਹੋ ਸਕਦਾ ? ਗੁਰੂ ਧਾਰਨ ਦੀ ਕੀ ਲੋੜ ਹੈ ?

ਉੱਤਰ : ਭਾਵੇਂ ਵੇਦਾਂ ਵਿੱਚ ਬੇਅੰਤ ਗਿਆਨ ਹੈ । ਪਰ ਗੁਰੂ ਤੋ ਬਿਨਾਂ ਯਥਾਰਥ ਗਿਆਨ ਦੀ ਪਰਾਪਤੀ ਨਹੀਂ ਹੁੰਦੀ । ਜੋ ਲੋਕ ਗੁਰੂ

ਤੋਂ ਬਿਨਾਂ ਪੜ ਕੇ ਗਿਆਨ ਨੂੰ ਪ੍ਰਾਪਤ ਕਰਦੇ ਹਨ ਉਹਨਾਂ ਨੂੰ ਉਹੋ ਗਿਆਨ ਹੀ ਉਲਟਾ ਦੁੱਖ ਦਾ ਕਾਰਣ ਬਣ ਜਾਂਦਾ ਹੈ । ਜਿਸ ਤਰਾਂ ਗਿਆਨ ਪੜ੍ਹ ਕੇ ਝਗੜਾਲੂ ਹੋ ਜਾਣਾ ਜਾਂ ਵਿਕਾਰੀ ਬਣ ਜਾਣਾ ਇਸ ਕਰਕੇ ਗੁਰੂ ਦੁਆਰਾ ਹੀ ਵੇਦ ਦਾ ਪੜਿਆ ਹੋਇਆ ਗਿਆਨ ਸੁੱਖ ਔਰ ਸ਼ਾਂਤੀ ਦਿੰਦਾ ਹੈ । ਜਿਸ ਤਰਾਂ ਸਮੁੰਦਰ ਦਾ ਪਾਣੀ ਖਾਰਾ ਹੁੰਦਾ ਹੈ । ਉਸਨੂੰ ਕੋਈ ਪੀ ਨਹੀਂ ਸਕਦਾ ਜਦ ਉਹੋਂ ਪਾਣੀ ਬਦਲਾਂ ਦੁਆਰਾ ਬਾਰਸ਼ ਬਣ ਕੇ ਬਰਸਦਾ ਹੈ ਤਾਂ ਅੰਮ੍ਰਿਤ ਦੇ ਸਮਾਨ ਬਣ ਜਾਂਦਾ ਹੈ । ਜਿਸ ਨੂੰ ਸਾਰੇ ਪੀ ਕੇ ਖੁਸ਼ ਹੁੰਦੇ ਹਨ । ਯਥਾ:

ਦੋਹਰਾ ॥

*ਵੇਦ ਉਦਧਿ ਬਿਨ ਗੁਰ ਲਖੈਂ ਲਾਗੈ ਲੋਨ ਸਮਾਨ ।*
*ਬਾਦਰ ਗੁਰਮੁੱਖ ਦੁਆਰ ਹਵੈ, ਅੰਮ੍ਰਿਤ ਤੇ ਅਧਿਕਾਨ ।*

ਅਰਥ : ਬੱਦਲ ਦੇ ਸਮਾਨ ਜੋ ਬ੍ਰਹਮਵੇਤਾ ਗੁਰੂ ਉਸ ਦੇ ਮੁੱਖ ਦੁਆਰਾ ਸੁਣ ਕੇ ਜੋ ਵਿਚਾਰ ਕਰਦਾ ਹੈ । ਉਸ ਨੂੰ ਅੰਮ੍ਰਿਤ ਨਾਲੋਂ ਭੀ ਵੱਧ ਅਨੰਦ ਪ੍ਰਾਪਤ ਹੁੰਦਾ ਹੈ । ਜਿਸ ਤਰਾਂ ਸਮੁੰਦਰ ਦਾ ਪਾਣੀ ਖਾਰਾ ਹੈ. । ਬੱਦਲਾਂ ਦੁਆਰਾ ਮਿੱਠਾ ਹੋ ਜਾਂਦਾ ਹੈ । ਐਸੇ ਹੀ ਬ੍ਰਹਮ ਗਿਆਨੀ ਮਹਾਤਮਾ ਦਾ ਸੁਣਿਆ ਹੋਇਆ ਉਪਦੇਸ਼ ਹੀ ਅਨੰਦ ਦਾ ਹੇਤੂ ਹੈ । ਕਿਉਂਕਿ ਜੋ ਬ੍ਰਹਮ ਗਿਆਨੀ ਮਹਾਤਮਾ ਹੈ । ਉਹੋ ਬ੍ਰਹਮ ਦਾ ਸਰੂਪ ਹੈ । ਜੈਸੇ "ਬ੍ਰਹਮ ਗਿਆਨੀ ਆਪ ਪ੍ਰਮੇਸ਼ਰ", ਉਸ ਦੇ ਬਚਨ ਪ੍ਰਵਾਣਨੀਕ ਹੁੰਦੇ ਹਨ । ਹਰ ਤਰ੍ਹਾਂ ਜਗਿਆਸੂ ਦੇ ਭੇਦ ਔਰ ਭਰਮ ਦਾ ਨਾਸ ਕਰਦੇ ਹਨ । ਜੈਸੇ ਕਥਨ ਕੀਤਾ ਹੈ ।

ਦੋਹਰਾ ॥

*ਬ੍ਰਹਮ ਰੂਪ ਐਹਿ ਬ੍ਰਹਮਵਿਤ ਤਾਕੀ ਬਾਣੀ ਵੇਦ ।*
*ਭਾਖਾ ਅਥਵਾ ਸੰਸਕ੍ਰਿਤ ਕਰਤ ਭੇਦ ਭ੍ਰਮ ਛੇਦ ॥*

ਐਸੇ ਮਹਾਤਮਾ ਦੇ ਬਚਨ ਉਪਦੇਸ਼ ਵੇਦ ਦੇ ਸਮਾਨ ਹੀ ਹੋਇਆ ਕਰਦੇ ਹਨ ।

ਜੈਸੇ ਸ੍ਰੀ ਗੁਰੂ ਅਰਜਨ ਦੇਵ ਜੀ ਮਹਾਰਾਜ ਕਥਨ ਕਰਦੇ ਹਨ ।

ਬੇਦ ਬਖਿਆਨ ਕਰਤ ਸਾਧੂ ਜਨ, ਭਾਗਹੀਨ ਸਮਝਤ ਨਹੀ ਖਲੁ ।
ਪ੍ਰੇਮ ਭਗਤ ਰਾਚੇ ਜਨ ਨਾਨਕ, ਹਰਿ ਸਿਮਰਿਨ ਦਹਨ ਭਏ ਮਲ ।
ਟੋਡੀ ਮਹਲਾ ੫॥

ਐਸੇ ਮਹਾਤਮਾ ਪ੍ਰਤੀ ਕਥਨ ਕਰਦੇ ਹਨ ।

ਦੋਹਰਾ ॥

ਬਾਣੀ ਜਾ ਕੀ ਵੇਦ ਸਮ, ਕੀਜੈ ਤਾ ਕੀ ਸੇਵ ॥
ਹਵੈ ਪ੍ਰਸੰਨ ਜਬ ਸੇਵ ਤੈ, ਤਬ ਜਾਨੈ ਨਿਜ ਭੇਵ ॥

ਅਰਥ : ਜਿਨਾਂ ਮਹਾਤਮਾ ਦੇ ਬਚਨ ਵੇਦ ਦੇ ਸਮਾਨ ਹਨ । ਤਿਨਾ ਦੀ ਸਿਖ ਪ੍ਰੇਮ ਨਾਲ ਸੇਵਾ ਕਰਨ ਨਾਲ ਜਦ ਗੁਰੂ ਪ੍ਰਸੰਨ ਹੋਣ, ਤਾਂ ਬੇਨਤੀ ਕਰ ਕੇ ਆਪਣੇ ਸਰੂਪ ਦਾ ਗਿਆਨ ਪੁਛੇ । ਕਿਉਂਕਿ ਗੁਰੂ ਸੇਵਾ ਕਰ ਕੇ ਹੀ ਪ੍ਰਸੰਨ-ਖੁਸ਼ ਹੁੰਦਾ ਹ । ਜਦੋਂ ਗੁਰੂ ਸੇਵਾ ਤੋਂ ਖੁਸ਼ ਹੋ ਜਾਵੇ ਤਾਂ ਸਾਰੇ ਪਾਪਾਂ ਨੂੰ ਨਾਸ਼ ਕਰਦਾ ਹੈ । ਜੈਸੇ ਗੁਰੂ ਜੀ ਕਥਨ ਕਰਦੇ ਹਨ ।

ਸਾ ਸੇਵਾ ਕੀਤੀ ਸਫ਼ਲ ਹੈ, ਜਿਤ ਸਤਿਗੁਰ ਕਾ ਮੰਨ ਮੰਨੈ ॥
ਜਾਂ ਸਤਿਗੁਰ ਕਾ ਮੰਨ ਮੰਨਿਆਂ, ਤਾਂ ਪਾਪ ਕਸੰਭਲ ਭੰਨੈ ॥

ਅਥਵਾ : ਸਤਿਗੁਰ ਕੀ ਸੇਵਾ ਸਫ਼ਲ ਹੈ, ਜੇ ਕੋ ਕਰੈ ਚਿਤ ਲਾਏ ॥ ਸਤਿਗੁਰਾਂ ਦੀ ਸੇਵਾ ਸਾਰੇ ਫ਼ਲ ਦੇਣ ਵਾਲੀ ਹੈ । ਜੇ ਕੋਈ ਚਿਤ ਲਾ ਕੇ ਕਰੇ ।

ਪ੍ਰਸ਼ਨ : ਸੇਵਾ ਦਾ ਕੀ ਸਰੂਪ ਹੈ ?

ਉਤਰ : ਆਪਣਾ ਆਪ ਗਵਾ ਕੇ ਕੀਤੀ ਹੋਈ ਸੇਵਾ ਸਾਰੇ ਫ਼ਲ ਦੇਂਦੀ ਹੈ । ਯਥਾ :

ਸੇਵਾ ਨੂੰ ਲੱਗਦੇ ਸਾ ਮੇਵੇ, ਜੇ ਚਿਤ ਲਾ ਕੇ ਕਰੀਏ ॥
ਤਨ, ਮਨ, ਧਨ, ਸਭ ਜਾਣ ਗੁਰਾਂ ਦਾ, ਗੁਰਕੀ ਭੇਟਾ ਧਰੀਏ ॥
ਸੁਖ ਆਰਾਮ ਜਗਤ ਦੀ ਇਛਾ, ਮੂਲ ਨਾ ਮਨ ਵਿਚ ਕਰੀਏ ॥
ਪਾਣੀ ਪੱਖਾ ਝਾੜੂ ਕਰਨਾ ॥ ਮਨ ਵਿਚ ਗੁਰ ਤੋਂ ਡਰਨਾ ॥

ਭਾਂਡੇ ਧੋਣਾ ਲੰਗਰ ਕਰਨਾ ॥ ਬੋਲ ਕਬੋਲਾ ਜਰਨਾ ॥
ਨਿੰਦਾ, ਚੁਗਲੀ, ਜੈਲਸ, ਭੈੜੀ, ਇਹ ਨਹੀਂ ਮਨ ਵਿਚ ਆਵੈ ॥
ਮਨ ਆਪਣੇ ਨੂੰ ਸਰਲ ਬਣਾ ਕੇ, ਜੇ ਕੋ ਸੇਵ ਕਮਾਵੈ ॥
ਰੋਗ, ਸੋਗ, ਸਭ ਦੋਖ ਮਿਟਾ ਕੇ, ਮਨ ਇਛੇ ਫ਼ਲ ਪਾਵੈ ॥
ਹਿਰਦਾ ਸੁਧ ਗਿਆਨ ਪ੍ਰਕਾਸੇ, ਬ੍ਰਹਮ ਰੂਪ ਹੋ ਜਾਵੇ ॥

ਭਾਈ ਗੁਰਦਾਸ ਸਾਹਿਬ ਜੀ ਗੁਰੂ ਸੰਗਤ ਤੇ ਸਿਖਾਂ ਦੀ ਸੇਵਾ ਦਾ ਫ਼ਲ ਕਥਨ ਕਰਦੇ ਹਨ ।

ਇੰਦ੍ਰ ਪੁਰੀ ਲਖ ਰਾਜ ਨੀਰ ਭਰਾਵਟੀ ॥
ਲਖ ਸੁਰਗ ਸਿਰਤਾਜ ਗੱਲਾ ਪੀਹਾਵਟੀ ॥
ਰਿਧਿ, ਸਿਧਿ, ਨਿਧਿ, ਲਖ, ਸਾਜ ਚੁਲ੍ਹ ਝੁਕਾਵਟੀ ॥
ਸਾਧ ਗਰੀਬ ਨਿਵਾਜ ਗਰੀਬੀ ਆਵਟੀਂ॥
ਅਨਹਦ ਸ਼ਬਦ ਅਗਾਜ ਬਾਣੀ ਗਾਵਟੀ ॥੧੮॥

ਪਉੜੀ ਅਠਾਰਵੀਂ ॥ ਵਾਰ ਚੌਧਵੀਂ ॥੧੪॥

ਅੱਗੇ ਉਨੀਵੀਂ ਪਉੜੀ ਵਿਚ ਹੋਰ ਸੇਵਾ ਦਾ ਫ਼ਲ ਕਹਿੰਦੇ ਹਨ ।

ਪਉੜੀ ॥

ਹੋਮ ਜਗ ਲਖ ਭੋਗ ਚਣੇ ਚਬਾਵਟੀ ॥ ਤੀਰਥ ਪੁਰਬ ਸੰਜੋਗ ਪੈਰ ਧੁਵਾਵਟੀਂ ॥
ਗਿਆਨ ਧਿਆਨ ਲਖ ਜੋਗ ਸ਼ਬਦ ਸੁਣਾਵਟੀਂ ॥ ਰਹੈ ਨ ਸਹਸਾ ਸੋਗ ਝਾਤੀ ਪਾਵਟੀ॥
ਭਉਜਲ ਵਿਚ ਅਰੋਗ ਨ ਲਹਿਰ ਡਰਾਵਟੀ॥ ਲੰਘ ਸੰਜੋਗ ਵਿਜੋਗ ਗੁਰਮਤਿ ਆਵਟੀਂ॥੧੯॥

ਇਹ ਗੁਰੂ ਦੀ ਸੇਵਾ ਕਰਨ ਦਾ ਫ਼ਲ ਹੈ । ਗੁਰੂ ਦੀ ਸੇਵਾ ਰੱਬ ਦੀ ਸੇਵਾ ਨਾਲੋਂ ਵੀ ਵੱਡੀ ਹੈ । ਕਿਉਂਕਿ ਰੱਬ ਦੀ ਸੇਵਾ ਕੀਤਿਆਂ ਆਦ੍ਰਿਸ਼ਟ ਫ਼ਲ ਦੀ ਪ੍ਰਾਪਤੀ ਹੁੰਦੀ ਹੈ । ਔਰ ਗੁਰੂ ਦੀ ਸੇਵਾ ਕੀਤਿਆਂ ਆਦ੍ਰਿਸ਼ਟ ਅਤੇ ਦ੍ਰਿਸ਼ਟ ਦੋਨਾਂ ਫ਼ਲਾਂ ਦੀ ਪ੍ਰਾਪਤੀ ਹੁੰਦੀ ਹੈ । ਜੋ ਧਰਮ, ਪੁੰਨ ਕੀਤਿਆਂ ਅੱਗੇ ਸੁਰਗ ਆਦਿਕ ਦੀ ਪ੍ਰਾਪਤੀ ਇਹ ਅਦ੍ਰਿਸ਼ਟ ਫ਼ਲ ਹੈ । ਜੋ ਇੱਥੇ ਹੀ ਸੁਖ ਸ਼ਾਂਤੀ ਅਤੇ ਮਨ ਦੀ ਇਛਾ ਪੂਰੀ ਹੋ ਜਾਣੀ । ਇਹ ਦੋਵੇਂ ਲੋਕ ਪ੍ਰਲੋਕ ਦੇ ਫ਼ਲ ਗੁਰੂ ਦੀ ਸੇਵਾ ਕੀਤਿਆਂ ਪ੍ਰਾਪਤ ਹੁੰਦੇ ਹਨ । ਜੈਸੇ ਸ੍ਰੀ ਗੁਰੂ ਅਰਜਨ ਦੇਵ ਜੀ ਸਹਿਸਕ੍ਰਿਤੀ ਸਲੋਕਾਂ ਵਿਚ ਕਥਨ ਕਰਦੇ ਹਨ ।

*ਪ੍ਰਬ੍ਰਹਮ ਪੁਰਖ ਦਾਤਾਰਹ ਨਾਨਕ ਗੁਰ ਸੇਵਾ ਕਿੰ ਨ ਲਭਤੇ ॥* ਅੰਕ 1355)

ਗੁਰੂ ਪ੍ਰਮੇਸ਼ਰ ਦਾ ਸਰੂਪ ਹੈ । ਦੁਨੀਆਂ ਵਿਚ ਐਸੀ ਕੋਈ ਵਸਤੂ ਨਹੀਂ ਜੋ ਗੁਰੂ ਦੀ ਸੇਵਾ ਕੀਤਿਆਂ ਨਾ ਪ੍ਰਾਪਤ ਹੋਵੇ । ਯਥਾ :

*ਜਿਤੜੇ ਫ਼ਲ ਮਨ ਵਾਛੀਏ, ਤਿਤੜੇ ਸਤਿਗੁਰ ਪਾਸ ॥*

ਅਥਵਾ : ਸਤਿਗੁਰ ਦਾਤਾ ਸਭਨਾਂ ਵੱਥੂ ਕਾ ॥ ਇਉਂ ਗੁਰੂ ਦੀ ਸੇਵਾ ਕੀਤਿਆਂ ਦੋਨਾਂ ਫ਼ਲਾਂ ਦੀ ਪ੍ਰਾਪਤੀ ਹੁੰਦੀ ਹੈ । ਤਾਂ ਤੇ ਮਨ ਬਾਣੀ ਸਰੀਰ ਕਰਕੇ ਗੁਰੂ ਦੇ ਚਰਨਾਂ ਵਿਚ ਰਹਿ ਕੇ ਸਿਖ ਸੇਵਾ ਕਰੇ । ਜੈਸੇ ਕਥਨ ਕੀਤਾ ਹੈ ।

ਚੌਪਈ ॥

*ਗੁਰ ਸਮੀਪ ਪੁਨ ਕਰੀਏ ਵਾਸਾ ॥ ਜੇ ਅਤਿ ਉਤਕਟ ਹੈ ਜਗਿਆਸਾ ॥*
*ਤਨ, ਮਨ, ਧਨ, ਬਚ ਅਰਪੀ ਦੇਵੈ ॥ ਜੋ ਚਾਹੈ ਹੀਏ ਬੰਧਨ ਛੇਵੈ ॥*

ਅਰਥ : ਜੇ ਕਰ ਹਿਰਦੇ ਵਿਚ ਉਤਕਟ ਕਹੀਏ ਬਹੁਤੀ ਇਛਾ ਹੋਵੇ ਮੁਕਤ ਹੋਣ ਦੀ ਤਾਂ ਗੁਰੂ ਦੇ ਪਾਸ ਰਹਿ ਕੇ ਤਨ-ਮਨ-ਧਨ ਤੇ ਬਾਣੀ ਗੁਰੂ ਨੂੰ ਭੇਟਾ ਕਰ ਦੇਵੇ । ਜੋ ਵੀ ਸਿਖ ਹਿਰਦੇ ਵਿਚ ਜਨਮ-ਮਰਨ ਦੇ ਬੰਧਨ ਕੱਟਣੇ ਚਾਹੁੰਦਾ ਹੈ ।

ਪ੍ਰਸ਼ਨ : ਤਨ, ਮਨ ਔਰ ਧਨ ਕਿਵੇਂ ਗੁਰੂ ਨੂੰ ਅਰਪੇ ?

ਉਤਰ : ਤਨ ਕਰ ਬਹੁ ਸੇਵਾ ਬਿਸਤਾਰੈ ॥ ਆਗਿਆ ਗੁਰ ਕੀ ਕਬਹੂੰ ਨ ਟਾਰੈ । ਤਨ ਕਹੀਏ ਸਰੀਰਕਰ ਕੇ ਹਰ ਤਰਾਂ ਦੀ ਗੁਰੂ ਦੀ ਸੇਵਾ ਕਰੇ । ਔਰ ਗੁਰੂ ਦੀ ਆਗਿਆ ਹੁਕਮ ਨੂੰ ਕਦੇ ਵੀ ਟਾਲੇ ਨਾ, ਇਹ ਸਰੀਰ ਅਰਪਣ ਦੀ ਵਿਧੀ ਹੈ । ਅੱਗੇ ਮਨ ਅਰਪਣ ਦੀ ਵਿਧੀ :

*ਮਨ ਮੈਂ ਪ੍ਰੇਮ ਰਾਮ ਸਮ ਰਾਖੈ ॥ ਹਵੈ ਪ੍ਰਸੰਨ ਗੁਰ ਇਮ ਅਭਿਲਾਖੈ ॥*
*ਦੋਖ ਦਰਿਸ਼ਟ ਸੁਪਨੈ ਨਹਿ ਆਨੈ ॥ ਹਰਿ ਹਰ ਬ੍ਰਹਮ ਗੰਗ ਰਵ ਜਾਨੈ ॥*
*ਗੁਰ ਮੂਰਤ ਕੋ ਹੀਏ ਮੈਂ ਧਿਆਨਾ ॥ ਧਾਰੈ ਜੋ ਚਾਹੈ ਕਲਿਆਨਾ ॥*

ਅਰਥ : ਮਨ ਦੇ ਵਿਚ ਪ੍ਰਮੇਸ਼ਰ ਦੇ ਸਾਮਾਨ ਗੁਰੂ ਨਾਲ ਪ੍ਰੇਮ ਰੱਖੇ । ਮਨ ਵਿਚ ਇਹ ਇੱਛਾ ਰੱਖੇ ਕਿ ਗੁਰੂ ਕਦੋਂ ਖੁਸ਼ ਹੋਣ । ਸੁਪਨੇ ਵਿਚ ਵੀ ਗੁਰੂ ਤੇ ਦੋਖ ਦਰਿਸ਼ਟੀ ਭਾਵ ਗੁਰੂ ਤੇ ਕਤਰਕ ਨਾ ਕਰੇ । ਆਪਣੇ ਗੁਰੂ ਨੂੰ ਹੀ ਹਰੀ ਵਿਸ਼ਨੂੰ ਰੂਪ ਜਾਣੇ । ਗੁਰੂ ਨੂੰ ਹੀ ਹਰ ਸ਼ਿਵ ਰੂਪ ਜਾਣੇ । ਗੁਰੂ ਨੂੰ ਹੀ ਬ੍ਰਹਮਾਂ, ਦੇਵੀ, ਤੇ ਸੂਰਜ ਰੂਪ ਜਾਣੇ । ਜੈਸੇ ਗੁਰੂ ਜੀ ਕਥਨ ਕਰਦੇ ਹਨ । ਗੁਰੁ ਈਸ਼ਰੁ ਗੁਰੁ ਗੋਰਖੁ ਬਰਮਾ ਗੁਰੁ ਪਾਰਬਤੀ ਮਾਈ ॥ ਭਾਵ ਗੁਰੂ ਦੇ ਵਿਚ ਹੀ ਸਾਰੇ ਦੇਵਤਿਆਂ ਦੀ ਭਾਵਨਾਂ ਧਾਰਨ ਕਰੇ । ਜਦੋਂ ਗੁਰੂ ਸਿਖ ਤੇ ਕ੍ਰਿਪਾ ਕਰੇ ਤਾਂ ਵਿਸ਼ਨੂੰ ਰੂਪ ਜਾਣੇ । ਜਦੋਂ ਸਿਖ ਤੇ ਕ੍ਰੋਧ ਕਰੇ ਤਦ ਸ਼ਿਵ ਰੂਪ ਜਾਣੇ । ਜਦ ਗੁਰੂ ਕੋਈ ਰਜੋ ਗੁਣੀ ਵਿਹਾਰ ਕਰੇ ਤਦ ਬ੍ਰਹਮਾ ਰੂਪ ਜਾਣੇ । ਜਦ ਗੁਰੂ ਸ਼ਾਤ ਰੂਪ ਹੋਣ ਤਾਂ ਗੰਗਾ ਦੇਵੀ ਦੇ ਸਾਮਾਨ ਜਾਣੇ । ਜਦ ਗੁਰੂ ਬਚਨਾਂ ਰੂਪੀ ਕਿਰਨਾਂ ਨਾਲ ਸਿਖ ਦੇ ਮਨ ਵਿਚੋਂ ਭਰਮ ਤੇ ਅਗਿਆਨ ਨੂੰ ਨਾਸ ਕਰ ਕੇ ਹਿਰਦੇ ਵਿਚ ਗਿਆਨ ਦਾ ਪ੍ਰਕਾਸ਼ ਕਰੇ, ਤਦ ਸੂਰਜ ਰੂਪ ਜਾਣੇ । ਇਸ ਤਰਾਂ ਗੁਰੂ ਤੇ ਭਾਵਨਾਂ ਧਾਰ ਕੇ ਸੁਪਨੇ ਵਿਚ ਵੀ ਗੁਰੂ ਤੇ ਕੁਤਰਕ ਨਾ ਕਰੇ । ਤਨ-ਮਨ-ਧਨ, ਗੁਰੂ ਨੂੰ ਅਰਪ ਦੇਵੇ । ਜੈਸੇ ਗੁਰੂ ਅਮਰਦਾਸ ਜੀ ਕਥਨ ਕਰਦੇ ਹਨ :

*ਤਨੁ-ਮਨੁ-ਧਨੁ-ਸਭੁ ਸਉਪਿ, ਗੁਰ ਕਉ ਹੁਕਮਿ ਮੰਨਿਐ ਪਾਈਐ ॥*

ਔਰ ਬਾਣੀ ਵੀ ਗੁਰੂ ਨੂੰ ਸੌਂਪ ਦੇਵੇ ॥ ਯਥਾ :

ਛੰਦ

*ਭਾਖਤ ਗੁਨ ਗਨ ਗੁਰੂ ਕੇ ਬਾਣੀ ਸ਼ੁਧ॥*
*ਦੋਖ ਨ ਕਬਹੂੰ ਅਰਪਨ, ਕਰ ਇਮ ਬੁੱਧ॥*

ਸੋਰਠਾ :

*ਜੋ ਚਾਹੈ ਕਲਿਆਨ, ਤਨ-ਮਨ-ਧਨ ਬਚ ਅਰਪ ਇਮ ॥*

ਔਰ ਹਿਰਦੇ ਵਿਚ ਗੁਰੂ ਦੀ ਮੂਰਤ ਸਰੂਪ ਦਾ ਧਿਆਨ ਧਾਰਨ ਕਰੇ । ਜੋ ਵੀ ਆਪਣੀ ਕਲਿਆਣ ਭਲਾ ਚਾਹੁੰਦਾ ਹੈ । ਜੈਸੇ ਗੁਰੂ ਅਰਜਨ ਦੇਵ ਜੀ ਗੌਂਡ ਰਾਗ ਵਿਚ ਕਥਨ ਕਰਦੇ ਹਨ

ਗੋਂਡ ਮਹਲਾ ਪੰਜਵਾਂ ॥

*ਗੁਰ ਕੀ ਮੂਰਤਿ ਮਨ ਮਹਿ ਧਿਆਨੁ ॥ ਗੁਰ ਕੈ ਸਬਦਿ ਮੰਤ੍ਰੁ ਮਨੁ ਮਾਨ ॥*
*ਗੁਰ ਕੇ ਚਰਨ ਰਿਦੈ ਲੈ ਧਾਰਉ ॥ ਗੁਰ ਪਾਰਬ੍ਰਹਮੁ ਸਦਾ ਨਮਸਕਾਰਉ ॥੧॥*
*ਮਤ ਕੋ ਭਰਮਿ ਭੁਲੈ ਸੰਸਾਰਿ ॥ ਗੁਰ ਬਿਨੁ ਕੋਇ ਨ ਉਤਰਸਿ ਪਾਰਿ ॥੧॥ ਰਹਾਉ ॥*
*ਭੂਲੇ ਕਉ ਗੁਰਿ ਮਾਰਗਿ ਪਾਇਆ ॥ ਅਵਰੁ ਤਿਆਗਿ ਹਰਿ ਭਗਤੀ ਲਾਇਆ ॥*
*ਜਨਮ ਮਰਨ ਕੀ ਤ੍ਰਾਸ ਮਿਟਾਈ ॥ ਗੁਰ ਪੂਰੇ ਕੀ ਬੇਅੰਤ ਵਡਾਈ ॥੨॥*
*ਗੁਰ ਪ੍ਰਸਾਦਿ ਊਰਧ ਕਮਲ ਬਿਗਾਸ ॥ ਅੰਧਕਾਰ ਮਹਿ ਭਇਆ ਪ੍ਰਗਾਸ ॥*
*ਜਿਨ ਕੀਆ ਸੋ ਗੁਰ ਤੇ ਜਾਨਿਆ ॥ ਗੁਰ ਕਿਰਪਾ ਤੇ ਮੁਗਧ ਮਨੁ ਮਾਨਿਆ ॥੩॥*
*ਗੁਰੁ ਕਰਤਾ ਗੁਰੁ ਕਰਣੈ ਜੋਗੁ ॥ ਗੁਰੁ ਪਰਮੇਸਰੁ ਹੈ ਭੀ ਹੋਗੁ ॥*
*ਕਹੁ ਨਾਨਕ ਪ੍ਰਭਿ ਇਹੈ ਜਨਾਈ ॥ ਬਿਨੁ ਗੁਰ ਮੁਕਤਿ ਨ ਪਾਈਐ ਭਾਈ ॥੪॥੫॥*
*ਅੰਕ ੮੬੪॥*

ਗੁਰੂ ਤੋਂ ਬਿਨਾਂ ਕਦੇ ਵੀ ਮੁਕਤੀ ਨਹੀਂ ਹੋ ਸਕਦੀ । ਯਥਾ :

*ਬਿਨਾਂ ਮੁਰਸ਼ਦਾ ਰਾਹ ਨਾ ਹਥ ਆਵੇ ॥ ਬਿਨਾਂ ਦੁਧ ਨਾ ਰਿਜਦੀ ਖੀਰ ਮੀਆਂ ॥*

ਗੁਰੂ ਤੋਂ ਬਿਨਾਂ ਜੀਵ ਤੇ ਈਸ਼ਰ ਦੀ ਸੋਝੀ ਨਹੀਂ ਹੁੰਦੀ, ਤੇ ਨਾ ਹੀ ਆਸਾ ਤੇ ਅੰਦੇਸਾ ਦੇ ਦੋ ਦਰਵਾਜੇ ਹੀ ਖੁਲਦੇ ਹਨ । ਯਥਾ : ਸ੍ਰੀ ਗੁਰੂ ਨਾਨਕ ਦੇਵ ਜੀ ਮਾਰੂ ਸੋਲਹੇ ਵਿਚ ਕਥਨ ਕਰਦੇ ਹਨ ।

*ਆਪੁ ਵੀਚਾਰਿ ਨ ਰੋਵੈ ਕੋਈ ॥ ਸਤਿਗੁਰੁ ਮਿਲੈ ਤ ਸੋਝੀ ਹੋਈ ॥*
*ਬਿਨੁ ਗੁਰ ਬਜਰ ਕਪਾਟ ਨ ਖੂਲਹਿ ਸ਼ਬਦਿ ਮਿਲੈ ਨਿਸਤਾਰਾ ਹੇ ॥੧੦॥*
*ਅੰਕ ੧੦੨੭॥*

ਪੂਰੇ ਗੁਰੂ ਤੋਂ ਬਿਨਾਂ ਕੀਤੀ ਹੋਈ ਘਾਲ ਕਮਾਈ ਥਾਏ ਨਹੀਂ ਪੈਂਦੀ । ਔਰ ਹਰ ਤਰ੍ਹਾਂ ਜੀਵ ਨੂੰ ਘਾਟਾ ਹੀ ਘਾਟਾ ਹੈ । ਅਤੇ ਗੁਰੂ ਤੋਂ ਬਿਨਾਂ ਭਰਮ ਕਰਕੇ ਜੀਵ ਚਉਰਾਸੀ ਲੱਖ ਜੂਨ ਦੇ ਵਿੱਚ ਆਉਂਦਾ ਜਾਂਦਾ ਭਟਕਦਾ ਹੀ ਰਹਿੰਦਾ ਹੈ। ਯਥਾ :

*ਬਿਨੁ ਗੁਰ ਭਰਮੈ ਆਵੈ ਜਾਇ ॥ ਬਿਨੁ ਗੁਰ ਘਾਲ ਨ ਪਵਈ ਥਾਇ ॥*
*ਬਿਨ ਗੁਰ ਮਨੂਆ ਅਤਿ ਡੋਲਾਇ ॥ ਬਿਨੁ ਗੁਰ ਤ੍ਰਿਪਤਿ ਨਹੀ ਬਿਖੁ ਖਾਇ ॥*
*ਬਿਨੁ ਗੁਰ ਬਿਸੀਅਰੁ ਡਸੈ ਮਰਿ ਵਾਟ ॥ ਨਾਨਕ ਗੁਰ ਬਿਨ ਘਾਟੇ ਘਾਟ ॥੩੮॥*
*ਅੰਕ ੯੪੨॥ ਸਿੱਧ ਗੋਸਟਿ ॥*

ਪੂਰੇ ਗੁਰੂ ਤੋਂ ਬਿਨਾਂ ਮਨੁੱਖ ਦੇ ਜੋਗ ਆਦਿਕ ਸਾਧਨ ਕੀਤੇ ਹੋਏ । ਸਫਲ ਨਹੀਂ ਹੁੰਦੇ ਹਨ । ਸਤਿਗੁਰੂ ਨੂੰ ਮਿਲੇ ਤੋਂ ਬਿਨਾਂ ਕਿਸੇ ਦੀ ਵੀ ਮੁਕਤੀ ਨਹੀਂ ਹੁੰਦੀ । ਸਤਿਗੁਰੂ ਤੋਂ ਬਿਨਾਂ ਜੋ ਮਹਾਦੁਖ ਜਨਮ ਔਰ ਮਰਨ ਦਾ ਹੈ । ਜੀਵ ਇਸ ਨੂੰ ਬਾਰ ਬਾਰ ਪ੍ਰਾਪਤ ਕਰਦਾ ਹੈ । ਗੁਰੂ ਦੇ ਮਿਲੇ ਬਿਨਾਂ ਜੀਵ ਮਨੁੱਖਾਂ ਜਨਮ ਨੂੰ ਹਾਰ ਕੇ ਹੀ ਤੁਰ ਜਾਂਦਾ ਹੈ । ਯਥਾ :

*ਬਿਨੁ ਸਤਿਗੁਰ ਸੇਵੇ ਜੋਗੁ ਨ ਹੋਈ । ਬਿਨੁ ਸਤਿਗੁਰ ਭੇਟੇ ਮੁਕਤਿ ਨ ਕੋਈ ॥*
*ਬਿਨੁ ਸਤਿਗੁਰ ਭੇਟੇ ਨਾਮੁ ਪਾਇਆ ਨ ਜਾਇ ॥ ਬਿਨੁ ਸਤਿਗੁਰ ਭੇਟੇ ਮਹਾ ਦੁਖੁ ਪਾਇ॥*
*ਬਿਨੁ ਸਤਿਗੁਰ ਭੇਟੇ ਮਹਾ ਗਰਬਿ ਗੁਬਾਰਿ ॥ ਨਾਨਕ ਬਿਨੁ ਗੁਰ ਮੁਆ ਜਨਮੁ ਹਾਰਿ ॥੭੦॥*
*ਪੰਨਾ ੯੪੬ ॥ ਸਿੱਧ ਗੋਸਟਿ ॥*

ਬਿਨਾਂ ਗੁਰੂ ਦੇ ਮਿਲਿਆ ਕੋਈ ਵੀ ਆਪਣੇ ਸਰੂਪ ਰੂਪੀ ਮਹਲ ਨੂੰ ਨਹੀਂ ਪਾ ਸਕਦਾ । ਔਰ ਆਪਣੇ ਸਰੂਪ ਜਾਣੇ ਤੋਂ ਬਿਨਾਂ ਸਦਾ ਹੀ ਆਉਣ ਜਾਣ ਜੰਮਣ ਮਰਨ ਦਾ ਦੁੱਖ ਲੱਗਾ ਹੀ ਰਹਿੰਦਾ ਹੈ । ਯਥਾ :

*ਜੀਅ ਜੰਤ ਸਭ ਸਿਸਟਿ ਉਪਾਈ ਗੁਰਮਖਿ ਸੋਭਾ ਪਾਵੈਗੋ ॥*
*ਬਿਨੁ ਗੁਰ ਭੇਟੇ ਕੋ ਮਹਲੁ ਨ ਪਾਵੈ ਆਇ ਜਾਇ ਦੁਖੁ ਪਾਵੈਗੋ ੬॥*

ਤਾਂ ਤੇ ਇਸ ਦੁੱਖ ਤੋਂ ਬਚਣ ਵਾਸਤੇ ਵਾਹਿਗੁਰੂ ਅਗੇ ਬੇਨਤੀ ਕਰੇ ਹੇ ਵਾਹਿਗੁਰੂ ਜਨਮਾਂ ਜਨਮਾਂ ਦੇ ਆਪ ਤੋਂ ਵਿਛੜੇ ਹੋਏ ਹਾਂ । ਕ੍ਰਿਪਾ ਕਰਕੇ ਪੂਰੇ ਗੁਰੂ ਦਾ ਮੇਲ ਬਖਸ਼ੋ । ਕਿਉਂਕਿ ਸਤਿਗੁਰੂ ਨੂੰ ਮਿਲਿਆ ਹੀ ਮੈਲੀ ਮੱਤ ਬਿਗਸਦੀ ਸ਼ੁੱਧ ਹੁੰਦੀ ਹੈ । ਔਰ ਮੱਤ ਦੇ ਸ਼ੁੱਧ ਹੋਇਆ ਹੀ ਮਹਾਂ ਸੁੱਖ ਆਤਮ ਅਨੰਦ ਦੀ ਪ੍ਰਾਪਤੀ ਹੁੰਦੀ ਹੈ । ਜੈਸੇ ਕਥਨ ਕੀਤਾ ਹੈ :

*ਅਨੇਕ ਜਨਮ ਵਿਛੁੜੇ ਮੇਰੇ ਪ੍ਰੀਤਮ ਕਰਿ ਕ੍ਰਿਪਾ ਗੁਰੂ ਮਿਲਾਵੈਗੋ ॥*
*ਸਤਿਗੁਰ ਮਿਲਤ ਮਹਾ ਸੁਖੁ ਪਾਇਆ ਮਤਿ ਮਲੀਨ ਬਿਗਸਾਵੈਗੋ ॥੭॥*

*ਹਰਿ ਹਰਿ ਕ੍ਰਿਪਾ ਕਰਹੁ ਜਗ ਜੀਵਨ ਮੈ ਸਰਧਾ ਨਾਮਿ ਲਗਾਵੈਗੋ ॥*
*ਨਾਨਕ ਗੁਰੂ ਗੁਰੂ ਹੈ ਸਤਿਗੁਰੁ, ਮੈ ਸਤਿਗੁਰੁ ਸਰਨਿ ਮਿਲਾਵੈਗੋ ॥੮॥੪॥*
*ਕਾਨੜਾ ਮਹਲਾ ੪॥ ਅੰਕ ੧੩੧੦॥*

ਗੁਰੂ ਹੀ ਅਸਲ ਪਾਰਸ ਰੂਪ ਹੈ । ਜਿਵੇਂ ਪਾਰਸ ਅੱਠ ਧਾਤਾਂ ਨੂੰ ਸੋਨਾ ਬਣਾਉਂਦਾ ਹੈ । ਪਰ ਪਾਰਸ ਨਹੀਂ ਬਣਾ ਸਕਦਾ । ਪਰ ਜੋ ਗੁਰੂ ਰੂਪੀ ਪਾਰਸ ਹੈ । ਜੋ ਲੋਹੇ ਦੀ ਮੈਲ ਦੇ ਸਾਮਾਨ ਮੰਨੂਰ ਵਾਂਗੂੰ ਪਾਪਾਂ ਕਰਕੇ ਭਾਰਾ ਹੋ ਚੁਕਾ ਹੈ । ਗੁਰੂ ਉਸ ਨੂੰ ਭੀ ਚਰਨਾਂ ਦੀ ਛੂਹ ਦੇ ਕੇ ਆਪਣੇ ਸਾਮਾਨ ਬਣਾ ਲੈਂਦਾ ਹੈ । ਯਥਾ ਕਥਨ ਕੀਤਾ ਹੈ :

ਪਾਰਸ ਮੈਂ ਅਰ ਸੰਤ ਮੈਂ, ਬਡੋ ਅੰਤਰੋ ਜਾਨ ॥
ਵਹਿ ਲੋਹਾ ਕੰਚਨ ਕਰੇ, ਯਹ ਕਰੇ ਆਪ ਸਮਾਨ ॥੧੯॥

ਐਸੇ ਹੀ ਸ੍ਰੀ ਗੁਰੂ ਰਾਮ ਦਾਸ ਜੀ ਮਹਾਰਾਜ ਕਥਨ ਕਰਦੇ ਹਨ ।

ਮਨੁ ਸਤਿਗੁਰ ਸਰਨਿ ਧਿਆਵੈਗੋ ॥
ਲੋਹਾ ਹਿਰਨੁ ਹੋਵੈ ਸੰਗ ਪਾਰਸ ਗੁਨ ਪਾਰਸ ਕੋ ਹੋਇ ਆਵੈਗੋ ॥੧॥ਰਹਾਉ॥
ਸਤਿਗੁਰੁ ਮਹਾਪੁਰਖੁ ਹੈ ਪਾਰਸੁ ਜੋ ਲਾਗੈ ਸੋ ਫਲੁ ਪਾਵੈਗੋ ॥
ਜਿਉ ਗੁਰ ਉਪਦੇਸਿ ਤਰੇ ਪ੍ਰਹਿਲਾਦਾ ਗੁਰ ਸੇਵਕ ਪੈਜ ਰਖਾਵੈਗੋ ॥੧॥
ਸਤਿਗੁਰ ਬਚਨੁ ਬਚਨੁ ਹੈ ਨੀਕੋ ਗੁਰ ਬਚਨੀ ਅੰਮ੍ਰਿਤ ਪਾਵੈਗੋ ॥
ਜਿਉ ਅੰਬਰੀਕਿ ਅਮਰਾਪਦ ਪਾਏ ਸਤਿਗੁਰ ਮੁਖ ਬਚਨ ਧਿਆਵੈਗੋ ॥੨॥
ਸਤਿਗੁਰ ਸਰਨਿ ਸਰਨਿ ਮਨਿ ਭਾਈ ਸੁਧਾ ਸੁਧਾ ਕਰਿ ਧਿਆਵੈਗੋ ॥
ਦਇਆਲ ਦੀਨ ਭਏ ਹੈ ਸਤਿਗੁਰ ਹਰਿ ਮਾਰਗ ਪੰਥ ਦਿਖਾਵੈਗੋ ॥੩॥
ਸਤਿਗੁਰ ਸਰਨਿ ਪਏ ਸੇ ਥਾਪੇ ਤਿਨ ਰਾਖਨ ਕਉ ਪ੍ਰਭੁ ਆਵੈਗੋ ॥
ਜੇ ਕੋ ਸਰੁ ਸੰਧੈ ਜਨ ਊਪਰਿ ਫਿਰਿ ਉਲਟੋ ਤਿਸੈ ਲਗਾਵੈਗੋ ॥੪॥
ਕਾਨੜਾ ਮਹੱਲਾ ੪ ਚਉਥਾ ॥ ਅੰਕ 1311 ॥

ਜੋ ਗੁਰੂ ਨੂੰ ਸੇਵਨ ਕੀਤਿਆਂ ਗੁਰੂ ਦੀ ਖੁਸ਼ੀ ਹੋਏ ਤੇ ਗੁਰੂ ਸਿਖ ਨੂੰ ਬਖਸ਼ਿਸ਼ਾਂ ਕਰਦਾਹੈ, ਉਨਾਂ ਦੀ ਬਾਬਤ ਗੁਰੂ ਅਰਜਨ ਦੇਵ ਜੀ ਮਹਾਰਾਜ ਮਾਰੂ ਸੋਲਹੇ ਵਿਚ ਕਥਨ ਕਰਦੇ ਹਨ । ਮਾਰੂ ਮਹਲਾ ੫ ਸੋਲਹੇ ॥

ੴ ਸਤਿਗੁਰ ਪ੍ਰਸਾਦਿ ॥
ਗੁਰੁ ਗੋਪਾਲ ਗੁਰੁ ਗੋਵਿੰਦਾ ॥ ਗੁਰੁ ਦਇਆਲੁ ਸਦਾ ਬਖਸਿੰਦਾ ॥
ਗੁਰੁ ਸਾਸਤ ਸਿਮ੍ਰਿਤ ਖਟੁ ਕਰਮਾ, ਗੁਰੁ ਪਵਿਤ੍ਰ ਅਸਥਾਨਾ ਹੇ ॥੧॥

ਗੁਰੁ ਸਮਰਤ ਸਭਿ ਕਿਲਵਿਖ ਨਾਸਹਿ॥ ਗੁਰੁ ਸਿਮਰਤ ਜਮ ਸੰਗਿ ਨ ਫਾਸਹਿ॥
ਗੁਰੁ ਸਿਮਰਤ ਮਨੁ ਨਿਰਮਲੁ ਹੋਵੈ, ਗੁਰੁ ਕਾਟੇ ਅਪਮਾਨਾ ਹੇ ।੨॥

ਗੁਰ ਕਾ ਸੇਵਕੁ ਨਰਕਿ ਨ ਜਾਏ ॥ ਗੁਰ ਕਾ ਸੇਵਕ ਪਾਰਬ੍ਰਹਮੁ ਧਿਆਏ ॥
ਗੁਰਕਾ ਸੇਵਕੁ ਸਾਧ ਸੰਗ ਪਾਏ, ਗੁਰੁ ਕਰਦਾ ਨਿਤ ਜੀਅ ਦਾਨਾ ਹੇ ।੩॥

ਗੁਰ ਦੁਆਰੈ ਹਰਿ ਕੀਰਤਨੁ ਸੁਣੀਐ ॥ ਸਤਿਗੁਰ ਭੇਟਿ ਹਰਿ ਜਸੁ ਮੁਖਿ ਭਣੀਐ ।
ਕਲਿ ਕਲੇਸ ਮਿਟਾਏ ਸਤਿਗੁਰ, ਹਰਿ ਦਰਗਹ ਦੇਵੈ ਮਾਨਾਂ ਹੇ ।੪॥

ਅਗਮੁ ਅਗੋਚਰੁ ਗੁਰੂ ਦਿਖਾਇਆ ॥ ਭੂਲਾ ਮਾਰਗ ਸਤਿਗੁਰਿ ਪਾਇਆ ॥
ਗੁਰ ਸੇਵਕ ਕਉ ਬਿਘਨੁ ਨ ਭਗਤੀ, ਹਰਿ ਪੂਰ ਦ੍ਰਿੜਾਇਆ ਗਿਆਨਾਂ ਹੇ ।੫॥

ਗੁਰ ਦ੍ਰਿਸਟਾਇਆ ਸਭਨੀ ਠਾਈਂ ॥ ਜਲਿ ਥਲਿ ਪੂਰਿ ਰਹਿਆ ਗੋਸਾਈ ॥
ਊਚ ਊਨ ਸਭ ਏਕ ਸਮਾਨਾਂ, ਮਨਿ ਲਾਗਾ ਸਹਜਿ ਧਿਆਨਾਂ ਹੇ ।੬॥

ਗੁਰਿ ਮਿਲਿਐ ਸਭ ਤ੍ਰਿਸਨ ਬੁਝਾਈ ॥ ਗੁਰਿ ਮਿਲਿਐ ਨਹ ਜੋਹੈ ਮਾਈ ॥
ਸਤੁ ਸੰਤੋਖੁ ਦੀਆ ਗੁਰਿ ਪੂਰੈ, ਨਾਮੁ ਅੰਮ੍ਰਿਤ ਪੀਪਾਨਾਂ ਹੇ ।੭॥

ਗੁਰ ਕੀ ਬਾਣੀ ਸਭ ਮਾਹਿ ਸਮਾਣੀ ॥ ਆਪਿ ਸੁਣੀ ਤੈ ਆਪਿ ਵਖਾਣੀ ॥
ਜਿਨਿ ਜਿਨਿ ਜਪੀ ਤੇਈ ਸਭਿ ਨਿਸਤ੍ਰੇ, ਤਿਨ ਪਾਇਆ ਨਿਹਚਲ ਥਾਨਾ ਹੇ ।੮॥

ਸਤਿਗੁਰ ਕੀ ਮਹਿਮਾ ਸਤਿਗੁਰੁ ਜਾਣੈ ॥ ਜੋ ਕਿਛੁ ਕਰੇ ਸੁ ਆਪਣ ਭਾਣੈ ॥
ਸਾਧੂ ਧੂਰਿ ਜਾਚਹਿ ਜਨ ਤੇਰੇ, ਨਾਨਕ ਸਦ ਕੁਰਬਾਨਾ ਹੇ ।੯।੧।੪॥

ਅੰਕ ੧੦੭੫ ॥

ਭਾਈ ਗੁਰ ਦਾਸ ਜੀ ਗੁਰੂ ਚਰਨਾਂ ਦਾ ਮਹਾਤਮ ਕਥਨ ਕਰਦੇ ਹਨ।

ਚਰਨ ਸਰਨਿ ਗੁਰਕੰਚਨ ਭਏ ਮਨੂਰ, ਕੰਚਨ ਪਾਰਸ ਭਏ ਪਾਰਸ ਪਰਸ ਕੈ ॥
ਬਾਇਸ ਭਏ ਹੈ ਹੰਸ, ਹੰਸਤੇ ਪਰਮ ਹੰਸ, ਚਰਨ ਕਮਲ ਚਰਨਾਂਮ੍ਰਿਤ ਸੁ ਰਸ ਕੈ ॥
ਸਿਥਲ ਸਕਲ ਫਲਸਕਲ ਸੁਗੰਧ ਬਾਂਸ ਸੂਕਰੀ ਸੈ ਕਾਮਧੇਨੁ, ਕਰੁਨਾ ਬਰਸ ਕੈ ।
ਸ੍ਰੀ ਗੁਰ ਚਰਨ ਰਜ ਮਹਿਮਾ ਅਗਾਧਿ ਬੋਧ ਲੋਗ ਬੇਦ ਗਿਆਨ, ਕੋਟਿ ਬਿਸਮ ਨਮਸ ਕੈ ॥

੨੪੯ ਕਬਿੱਤ ॥

ਅਰਥ : ਸਤਿਗੁਰਾਂ ਦੇ ਚਰਨਾਂ ਦੀ ਸ਼ਰਨ ਵਿੱਚ ਆ ਕੇ ਲੋਹੇ ਦੀ ਮੈਲ ਮਨੂਰ ਵਰਗਾ ਪਾਪੀ ਜੀਵ ਸੋਨੇ ਦੇ ਸਮਾਨ ਸ਼ੁੱਧ ਹੋ ਗਿਆ ਹੈ । ਫਿਰ ਉਹੋ ਸੋਨਾ ਗੁਰੂ ਰੂਪ ਪਾਰਸ ਨੂੰ ਪਰਸ ਕੇ ਆਪ ਹੀ ਪਾਰਸ ਬਣ ਗਿਆ ਹੈ । ਭਾਵ ਵਿਕਾਰੀ ਪਾਮਰ ਜੀਵ ਸਿੱਖ ਹੋ ਗਿਆ ਹੈ । ਫਿਰ ਸਿੱਖ ਤੋਂ ਉਪਦੇਸ਼ ਦੇਣ ਵਾਲਾ ਮਹਾਂਪੁਰਖ ਬਣ ਗਿਆ ਹੈ । ਜੈਸੇ ਪ੍ਰੇਮਾ ਕੋਹੜੀ ਗੁਰੂ ਸ਼ਰਨ ਵਿੱਚ ਆ ਕੇ ਗੁਰੂ ਕ੍ਰਿਪਾ ਦੁਆਰਾ ਮਹਾਂਪੁਰਖ ਬਣ ਕੇ ਉਪਦੇਸ਼ ਕਰਨ ਲੱਗਾ । ਗੁਰੂ ਜੀ ਨੇ ਇਸ ਦਾ ਨਾਮ ਪ੍ਰੇਮੇ ਤੋਂ ਮੁਰਾਰੀ ਨਾਮ ਰੱਖਿਆ। ਸਤਿਗੁਰਾਂ ਦੇ ਚਰਨ ਕਮਲਾਂ ਦੇ ਅੰਮ੍ਰਿਤ ਜਲ ਨੂੰ ਛੱਕ ਕੇ ਕਾਂ ਤੋਂ ਹੰਸ ਬਣ ਗਿਆ ਹੈ ਅਤੇ ਫਿਰ ਉਹੋ ਹੰਸ ਤੋਂ ਭੀ ਪਰਮ ਹੰਸ ਹੋ ਗਿਆ ਹੈ । ਭਾਵ ਨੀਚ ਆਦਮੀ ਉੱਤਮ ਹੋ ਗਏ ਹਨ। ਐਸੇ ਉਤਮ ਹੋਏ ਹਨ ਜਿਹਨਾਂ ਦੇ ਚਰਨਾਂ ਦਾ ਅੰਮ੍ਰਿਤ ਜਲ ਉਤਮ ਜਾਤੀ ਦੇ ਆਦਮੀ ਭੀ ਪ੍ਰੇਮ ਨਾਲ ਛੱਕਦੇ ਹਨ । ਜੈਸਾ ਨੀਚ ਜਾਤੀ ਦਾ ਪਿੰਡਾ ਨਾਈ, ਭੀਲਣੀ ਸ੍ਰੀ ਭਗਤ ਰਵਿਦਾਸ ਜੀ ਜੋ ਨੀਚ ਜਾਤੀਆਂ ਤੋਂ ਮਹਾਨ ਉੱਤਮ ਹੋਏ ਹਨ । ਸਤਿਗੁਰਾਂ ਦੀ ਕਿਰਪਾ ਦੇ ਹੋਇਆ ਸਿੰਬਲ ਸਾਰੇ ਫਲਾਂ ਨਾਲ ਸਫਲ ਹੋਇਆ ਹੈ ਅਤੇ ਬਾਂਸ ਚੰਦਨ ਹੋ ਗਿਆ ਹੈ ਔਰ ਸੂਰੀ ਤੋਂ ਕਾਮਧੇਨ ਬਣ ਗਈ ਹੈ । ਭਾਵ ਜੋ ਬਹੁਤਾ ਅਵਗੁਣੀ ਮਨੁਖ ਸੀ ਉਹ ਸਿਰਫ ਗੁਣਾ ਵਾਲਾ ਹੀ ਨਹੀ ਹੋਇਆ ਸਗੋਂ ਹੋਰਨਾਂ ਨੂੰ ਭੀ ਚੰਗੇ ਗੁਣਵਾਨ ਬਣਾਉਣ ਦੀ ਸਮਰਥਾ ਵਾਲਾ ਹੋ ਗਿਆ ਹੈ । ਸਤਿਗੁਰਾਂ ਦੇ ਚਰਨਾਂ ਦੀ ਧੂੜ ਦੀ ਜੋ ਮਹਿਮਾ ਹੈ । ਉਹੋ ਅਗਾਧ ਬੋਧ ਹੈ । ਜਿਸ ਦਾ ਕੋਈ ਅੰਤ ਨਹੀਂ ਪਾ ਸਕਦਾ । ਕਰੋੜਾਂ ਹੀ ਲੋਕ ਗਿਆਨ ਔਰ ਵੇਦ ਦਾ ਗਿਆਨ ਹੈਰਾਨ ਹੋ ਕੇ ਗੁਰੂ ਦੇ ਚਰਨਾਂ ਤੇ ਨਮਸਕਾਰ ਕਰਦੇ ਹਨ। ੨੪੯॥ ਪੂਰੇ ਗੁਰੂ ਤੋਂ ਬਿਨਾਂ ਜੀਵ ਦੀ ਗਤੀ ਨਹੀਂ ਹੋ ਸਕਦੀ । ਭਾਈ ਗੁਰਦਾਸ ਸਾਹਿਬ ਜੀ ਇਉਂ ਕਥਨ ਕਰਦੇ ਹਨ ।

## ਪਉੜੀ ੮॥

*ਪੀਰ ਪੈਗੰਬਰ ਔਲੀਏ ਗੌਸ ਕੁਤਬ ਉਲਮਾਉ ਘਨੇਰੇ ॥*
*ਸ਼ੇਖਮਸਾਇਕ ਸਾਦਕਾ ਸੁਹਦੇ ਔਰ ਸ਼ਹੀਦ ਬਹੁਤੇਰੇ ॥*
*ਕਾਜ਼ੀ ਮੁੱਲਾਂ ਮਉਲਵੀ ਮੁਫਤੀ ਦਾਨਸ਼ਵੰਦ ਬੰਦੇਰੇ ॥*
*ਰਿਖੀ ਮੁਨੀ ਦਿਗੰਬਰਾਂ ਕਾਲਖ ਕਰਾਮਾਤ ਅਗਲੇਰੇ ॥*
*ਸਾਧਕ ਸਿੱਧ ਅਗਨਤ ਹੈਨਿ, ਆਪ ਜਣਾਇਨ ਵਡੇ ਵਡੇਰੇ ।*
*ਬਿਨ ਗੁਰ ਕੋਇ ਨ ਸਿਝਈ ਹਉਮੈ ਵੱਧਦੀ ਜਾਇ ਵਧੇਰੇ ।*
*ਸਾਧ ਸੰਗਤ ਬਿਨ ਹਉਮੈ ਹੇਰੇ ॥੮॥ ਵਾਰ ੪੦ ਵੀ ॥*

ਪੂਰੇ ਗੁਰੂ ਦੁਆਰਾ ਹੀ ਅਪਣੇ ਨਿੱਜ ਸਰੂਪ ਰੂਪੀ ਘਰ ਦੀ ਪ੍ਰਾਪਤੀ ਹੁੰਦੀ ਹੈ । ਜੋ ਇਸ ਘਰ ਨੂੰ ਅਪਣੇ ਸਿੱਖ ਨੂੰ ਦਿਖਾਵੇ ਕਹੀਏ ਨਿਹਚੇ ਕਰਾਵੇ ਜਿਸ ਘਰ ਵਿਚ ਅਨੇਕ ਪ੍ਰਕਾਰ ਦੇ ਰੰਗ ਰਾਗ ਪੰਜ ਪ੍ਰਕਾਰ ਦੇ ਵਾਜਿਆਂ ਦੀ ਧੁੰਨੀ ਦਿਨ ਰਾਤ ਹੋ ਰਹੀ ਹੈ । ਇਸ ਨੂੰ ਸਤਿਗੁਰ ਨਾਨਕ ਦੇਵ ਜੀ ਮਲਾਰ ਰਾਗ ਦੀ ਵਾਰ ਦੇ ੨੭ ਵੇਂ ਸਲੋਕ ਵਿੱਚ ਇਉਂ ਕਥਨ ਕਰਦੇ ਹਨ :

ਸਲੋਕ ਮਹਲਾ ੧॥

ਘਰਿ ਮਹਿ ਘਰੁ ਦੇਖਾਇ ਦੇਇ, ਸੋ ਸਤਿਗੁਰੁ ਪੁਰਖ ਸੁਜਾਣੁ ॥
ਪੰਚ ਸ਼ਬਦ ਧੁਨਿਕਾਰ ਧੁਨਿ, ਤਹ ਬਾਜੈ ਸਬਦ ਨੀਸਾਣੁ ॥
ਦੀਪ ਲੋਅ ਪਾਤਾਲ ਤਹ ਖੰਡ ਮੰਡਲ ਹੈਰਾਨੁ ॥
ਤਾਰ ਘੋਰਿ ਬਾਜਿੰਤ੍ਰਤਹ ਸਾਚਿ ਤਖਤਿ ਸੁਲਤਾਨੁ ।
ਸੁਖਮਨ ਕੈ ਘਰਿ ਰਾਗੁ ਸੁਨਿ ਸੁੰਨਿ ਮੰਡਲਿ ਲਿਵਲਾਇ ॥
ਅਕਥ ਕਥਾ ਬੀਚਾਰੀਐਂ, ਮਨਸਾ ਮਨਹਿ ਸਮਾਇ ॥
ਉਲਟਿ ਕਮਲੁ ਅੰਮ੍ਰਿਤ ਭਰਿਆ, ਇਹੁ ਮਨੁ ਕਤਹੁ ਨ ਜਾਇ ॥
ਅਜਪਾ ਜਾਪੁ ਨ ਵੀਸਰੈ, ਆਦਿ ਜੁਗਾਦਿ ਸਮਾਇ ॥
ਸਭ ਸਖੀਆ ਪੰਚੇ ਮਿਲੇ, ਗੁਰਮੁਖਿ ਨਿਜ ਘਰਿ ਵਾਸੁ ॥
ਸਬਦੁ ਖੋਜਿ ਇਹੁ ਘਰੁ ਲਹੈ, ਨਾਨਕ ਤਾਕਾ ਦਾਸੁ ॥੧॥

ਐਸੇ ਬ੍ਰਹਮ ਨੇਸ਼ਠੀ ਗੁਰੂ ਦੇ ਚਰਨੀ ਲੱਗਕੇ ਬੇਨਤੀ ਕਰੇ, ਜਿਸ ਕਰਕੇ ਜੀਵ ਦਾ ਜਨਮ ਔਰ ਮਰਨ ਦਾ ਜੋ ਦੁੱਖ ਹੈ । ਸੋ ਨਾਸ਼ ਹੋ ਜਾਵੇ ॥ ਜਿਵੇਂ ਭਗਤ ਕਬੀਰ ਸਾਹਿਬ ਜੀ ਅਪਣੇ ਗੁਰੂ ਰਾਮਾਨੰਦ ਜੀ ਦੇ ਚਰਨੀ ਲੱਗ ਕੇ ਬੇਨਤੀ ਕਰਦੇ ਹਨ । ਸੋ ਆਸਾ ਰਾਗ ਦੀ ਭਗਤ ਬਾਣੀ ਵਿੱਚ ਇਸ ਤਰਾਂ ਕਥਨ ਕੀਤਾ ਹੈ :

ਆਸਾ ਸ੍ਰੀ ਕਬੀਰ ਜੀਉ ॥

ਗੁਰ ਚਰਣਿ ਲਾਗਿ ਹਮ ਬਿਨਵਤਾ, ਪੂਛਤ ਕਹ ਜੀਉ ਪਾਇਆ ॥
ਕਵਨ ਕਾਜਿ ਜਗੁ ਉਪਜੈ ਬਿਨਸੈ ॥ ਕਹਹੁ ਮੋਹਿ ਸਮਝਾਇਆ ॥੧॥
ਦੇਵ ਕਰਹੁ ਦਇਆ ਮੋਹਿ ਮਾਰਗਿ ਲਾਵਹੁ, ਜਿਤੁ ਭੈ ਬੰਧਨ ਤੂਟੈ ॥
ਜਨਮ ਮਰਨ ਦੁਖ ਫੇੜ ਕਰਮ ਸੁਖ ਜੀਅ ਜਨਮ ਤੇ ਛੂਟੈ ॥੨॥ ਰਹਾਉ ॥

ਮਾਇਆ ਫਾਸ ਬੰਧ ਨਹੀ ਫਾਰੈ ॥ ਅਰ ਮਨ ਸੁੰਨਿ ਨ ਲੂਕੇ ॥
ਆਪਾ ਪਦੁ ਨਿਰਬਾਣੁ ਨ ਚੀਨਿਆ ॥ ਇਨ ਬਿਧਿ ਅਭਿਉ ਨ ਚੂਕੇ ॥੨॥
ਕਹੀ ਨ ਉਪਜੈ ਉਪਜੀ ਜਾਣੈ ਭਾਵ ਅਭਾਵ ਬਿਹੂਣਾ ॥
ਉਦੈ ਅਸਤ ਕੀ ਮਨ ਬੁਧਿ ਨਾਸੀ ਤਉ ਸਦਾ ਸਹਜਿ ਲਿਵ ਲੀਣਾ ॥
ਜਿਉ ਪ੍ਰਤਿ ਬਿੰਬੁ ਬਿੰਬ ਕਉ ਮਿਲੀ ਹੈ ਉਦਕ ਕੁੰਭ ਬਿਗਰਾਨਾ ॥
ਕਹੁ ਕਬੀਰ ਐਸਾ ਗੁਣ ਭ੍ਰਮੁ ਭਾਗਾ ਤਉ ਮਨੁ ਸੁੰਨਿ ਸਮਾਨਾਂ ॥੪॥੧॥੪੭੫॥

ਗਿਆਨ ਦਾ ਅਧਿਕਾਰੀ, ਗੁਰੂ ਅਤੇ ਸਿੱਖ ਦੇ ਲੱਛਣ
ਅਤੇ ਸਤਿਸੰਗ ਦਾ ਮਹਾਤਮ ਇਤੀ ॥
(ਸਮਾਪਤ)

ੴ ਸਤਿਗੁਰ ਪ੍ਰਸਾਦਿ ॥

*"ਜੋਗ ਕੀ ਚੀਜ਼ ਹੈਂ"*

ਪ੍ਰਸ਼ਨ : ਜੋਗ ਕੀ ਚੀਜ ਹੈ, ਜੋ ਸੰਸਾਰ ਵਿਚ ਇਸ ਦੀ ਬੜੀ ਚਰਚਾ ਹੈ । ਬਹੁਤ ਸਾਰੇ ਸਿਆਣੇ ਲੋਕ ਵੀ ਆਪਣੇ ਨਾਮ ਨੂੰ ਜੋਗੀ ਪਦ ਲਾਉਂਦੇ ਹਨ । ਔਰ ਬਿਦੇਸ਼ਾਂ ਵਿਚ ਜਾ ਕੇ ਆਪਣੀ ਪ੍ਰਸਿਧੀ ਵਾਸਤੇ ਜੋਗ ਦਾ ਪ੍ਰਚਾਰ ਕਰਦੇ ਹਨ । ਤੇ ਜੋਗ ਦੇ ਆਸਣ ਦੱਸਦੇ ਹਨ । ਬਹੁਤ ਸਾਰੇ ਲੋਕ ਉਨ੍ਹਾਂ ਦੇ ਮਗਰ ਲਗ ਜਾਂਦੇ ਹਨ ਤੇ ਆਪਣੇ ਆਪ ਨੂੰ ਰਿਧੀਆਂ ਸਿਧੀਆਂ ਦੇ ਮਾਲਕ ਕਹਾਉਂਦੇ ਹਨ । ਇਹ ਅਸਲੀਅਤ ਕਿਥੋਂ ਤਕ ਸੱਚ ਹੈ ?

ਉਤਰ : ਇਹ ਜੋਗ ਦੀ ਕਿਰਿਆ ਬੜੀ ਕਠਨ ਹੈ । ਹਰ ਇਕ ਇਸ ਨੂੰ ਕਰ ਹੀ ਨਹੀਂ ਸਕਦਾ । ਸੈਂਕੜਿਆਂ ਵਿਚੋਂ ਕੋਈ ਇਕ ਅੱਧਾ ਹੀ ਇਸ ਦੇ ਭੇਦ ਨੂੰ ਜਾਣਦਾ ਹੈ । ਬਹੁਤ ਸਾਰੇ ਲੋਕ ਜੋਗ ਦੇ ਥੋੜੇ ਜਿਹੇ ਆਸਣ ਸਿਖ ਕੇ ਆਪਣੇ ਆਪ ਨੂੰ ਜੋਗੀ ਕਹਾਉਂਦੇ ਹਨ, ਲੋਕਾਂ ਨੂੰ ਮਗਰ ਲਾਉਂਣ ਵਾਸਤੇ । ਇਸ ਦੇ ਵਿਚ ਅਸਲੀਅਤ ਬਹੁਤ ਘਟ ਹੈ । ਪਖੰਡ ਬਹੁਤਾ ਹੈ, ਤਾਂ ਹੀ ਸ੍ਰੀ ਗੁਰੂ ਨਾਨਕ ਦੇਵ ਜੀ ਨੇ ਇਸ ਵੱਲੋਂ ਰੋਕ ਕੇ ਸਹਿਜ ਜੋਗ, ਸੁਰਤ ਸ਼ਬਦ ਦਾ ਪ੍ਰਚਾਰ ਕੀਤਾ ਹੈ । ਜੋ ਗੁਰੂ ਨਾਨਕ ਦਾ ਜੋਗ ਹੈ, ਉਸ ਦਾ ਸਰੂਪ ਭਾਈ ਗੁਰਦਾਸ ਜੀ 22ਵੀਂ ਵਾਰ ਸੱਤਵੀਂ ਪਉੜੀ ਵਿਚ ਕਥਨ ਕਰਦੇ ਹਨ । ਤ੍ਰੈਸਤ ਅੰਗੁਲ ਲੈ ਮਨ ਪਵਣ ਮਿਲਾਇਆ ॥

*ਸੋਹੰ ਸਹਜ ਸੁਭਾਇ ਅਲਖ ਲਖਾਇਆ ॥*
*ਨਿਝਰ ਧਾਰ ਚੁਆਇ ਅਪਿਉ ਪੀਆਇਆ ॥*
*ਅਨਹਦ ਧੁਨ ਲਿਵਲਾਇ ਨਾਦ ਵਜਾਇਆ ॥*
*ਅਜਪਾ ਜਾਪ ਜਪਾਇ ਸੁੰਨ ਸਮਾਇਆ ॥*
*ਸੁੰਨ ਸਮਾਧਿ ਸਮਾਇ ਆਪੁ ਗਵਾਇਆ ॥*
*ਗੁਰਮੁਖ ਪਿਰਮ ਚਖਾਇ ਨਿਜ ਘਰ ਛਾਇਆ ॥*
*ਗੁਰ ਸਿਖ ਸੰਧ ਮਿਲਾਇ ਪੂਰਾ ਪਾਇਆ ॥੭॥*

ਅਰਥ : ਕਰਮ ਜੋਗ, ਹਠ ਜੋਗ, ਸਹਿਜ ਜੋਗ ਦਾ ਤਰੀਕਾ ਪਹਿਲੇ ਕਥਨ ਕੀਤਾ ਹੈ । ਜੋਗੀਆਂ ਦੀ ਹਠ ਜੋਗ ਦੀ ਇਹ ਕਿਰਿਆ ਹੈ, ਦਸ ਅੰਗੁਲੀ ਪ੍ਰਮਾਣ ਸਵਾਸ ਬਾਹਰ ਜਾ ਕੇ ਫਿਰ ਅੰਦਰ ਆਉਂਦੇ ਹਨ । ਉਨ੍ਹਾਂ ਵਿਚ ਮਨ ਤੇ ਪਵਣ ਨੂੰ ਮਿਲਾਉਂਦੇ ਹਨ। 16 ਵਾਰ ਸੋਹੰ ਮੰਤਰ ਦਾ ਜਾਪ ਕਰਦੇ ਪ੍ਰਾਣ ਚੜਾਉਂਦੇ ਹਨ । ਜਦੋ ਪੁਰਾਣਾ ਯਾਮ ਪ੍ਰਪੱਕ ਹੋ ਜਾਂਦਾ ਹੈ, ਤਦ ਸਹਿਜ ਸੁਭਾ ਹੀ ਜੋ ਅਲਖ ਉਸ ਨੂੰ ਲੱਖਿਆ ਜਾਣਦੇ ਹਨ । ਫਿਰ ਇਕ ਰਸ ਦਸਵੰ ਦੁਆਰ ਵਿਚੋਂ ਅੰਮ੍ਰਿਤ ਦੀ ਬੂੰਦ ਡਿਗਦੀ ਹੈ । ਉਸ ਨੂੰ ਜੋਗੀ ਲੋਕ ਪਾਨ ਕਰਦੇ ਹਨ । ਫਿਰ ਇਕ ਰਸ ਅਨਹਦ ਵਾਜੇ ਦਸਵੇਂ ਦੁਆਰ ਵਿਚ ਵਜਦੇ, ਉਨ੍ਹਾਂ ਨੂੰ ਲਿਵ ਲਾ ਕੇ ਸੁਣਦੇ ਹਨ । ਫਿਰ ਜੋ ਅਜਪਾ ਜਾਪ ਹੈ, ਖਿਆਲ ਦੇ ਨਾਲ ਓਹੰ ਸੋਹੰ ਮੰਤਰ ਦਾ ਜਾਪ ਉਸ ਨੂੰ ਜਪ ਕੇ ਸੁੰਨ ਜੋ ਅਫੁਰ ਪਦ ਹੈ, ਉਸ ਵਿਚ ਜੁੜ ਜਾਂਦੇ ਹਨ। ਫਿਰ ਅਡੋਲ ਸਮਾਧੀ ਵਿਚ ਸਮਾ ਕੇ ਆਪਣਾ ਆਪ ਭੁਲਾ ਦਿੰਦੇ ਹਨ । ਪਰ ਗੁਰਮੁਖ ਜੋ ਹਨ ਗੁਰੂ ਦੇ ਨਾਲ ਮਿਲਕਰ ਕੇ ਪੂਰਨ ਪ੍ਰਮਾਤਮਾ ਨੂੰ ਪਾ ਕੇ ਉਸ ਦੇ ਅੰਮ੍ਰਿਤ ਰਸ ਨੂੰ ਚਖਦੇ ਹੋਏ, ਜੋ ਨਿਝ ਘਰ ਆਪਣਾ ਸਵੈ ਸਰੂਪ ਹੈ, ਉਸ ਵਿਚ ਜੁੜੇਂ ਰਹਿੰਦੇ ਹਨ। ਭਾਵ ਜੋ ਗੁਰਮੁਖ ਹਨ, ਉਹ ਜੋਗ ਦੀ ਕਿਰਿਆ, ਕਠਨ ਸਾਧਨ ਛੱਡ ਕੇ ਗੁਰੂ ਕ੍ਰਿਪਾ ਦੁਆਰਾ ਗਿਆਨ ਪ੍ਰਾਪਤ ਕਰ ਕੇ ਆਤਮ ਸਰੂਪ ਵਿਚ ਇਕ ਰਸ ਜੁੜੇ ਰਹਿੰਦੇ ਹਨ। ਇਹ ਗੁਰੂ ਨਾਨਕ ਦੇ ਘਰ ਦਾ ਜੋਗ ਹੈ । ਯਥਾ –ਸ਼ਬਦ ਸੁਰਤ ਭਵਸਾਗਰ ਤਰੀਏ, ਨਾਨਕ ਨਾਮ ਵਖਾਣੈ ॥

ਪ੍ਰਸ਼ਨ : ਜੋ ਹਠ ਜੋਗ ਦੀ ਕਿਰਿਆ ਹੈ, ਜਿਸ ਨੂੰ ਕਰਕੇ ਗੋਰਖ ਆਦਿ ਸਿਧ, ਸਿਧੀਆਂ ਨੂੰ ਪ੍ਰਾਪਤ ਹੋ ਕੇ ਬੜੇ ਬੜੇ ਰਾਜਿਆਂ ਨੂੰ ਆਪਣੇ ਚੇਲੇ ਬਣਾਉਂਦੇ, ਉਸ ਜੋਗ ਕਿਰਿਆ ਦਾ ਕੁਝ ਸਰੂਪ ਕਥਨ ਕਰੋ ?

ਉਤਰ : ਜੋਗ ਮਤ ਦਾ ਵਰਨਣ । ਜੋ ਜੋਗ ਸ਼ਬਦ ਹੈ, ਇਹ 'ਯੁਜ' ਧਾਤੂ ਤੋਂ ਬਣਿਆ ਹੈ, ਜਿਸ ਦੇ ਅਰਥ ਹਨ ਜੁੜਨਾ । ਜੋ ਜੀਵ, ਆਤਮਾ ਦਾ ਮਿਲਾਪ ਹੋਣਾਂ, ਇਸ ਦਾ ਨਾਮ ਜੋਗ ਹੈ। ਇਹ ਸ਼ਿਵਾਂ ਤੋਂ ਆਰੰਭ ਹੁੰਦਾ ਹੈ । ਜੋ ਅਡੋਲ ਸਮਾਧੀ ਵਿਚ ਕਿਤਨਾ ਕਿਤਨਾ ਚਿਰ ਜੁੜਿਆ ਰਹਿੰਦਾ ਹੈ । ਜਿਸ ਕਰਕੇ ਉਸ ਨੂੰ ਜੋਗੀ ਨਾਥ ਕਿਹਾ ਜਾਂਦਾ ਹੈ । ਪਤੰਜਲਿ ਮੁਨੀ ਨੇ ਜੋਗ ਦਰਸ਼ਨ ਸ਼ਾਸ਼ਤਰ

ਬਣਾਇਆ ਹੈ, ਉਸ ਦੇ ਵਿਚ ਜੋਗ ਦੇ ਸਾਧਨ ਕਥਨ ਕੀਤੇ ਹਨ, ਜੋ ਭਾਈ ਗੁਰਦਾਸ ਜੀ ਨੇ ਆਪਣੀ ਪਹਿਲੀ ਵਾਰ ਦੀ ੧੪ ਚੋਧਵੀਂ ਪਉੜੀ ਵਿਚ ਕਥਨ ਕੀਤਾ ਹੈ :

*ਸੇਖਨਾਗ ਪਾਤੰਜਲ ਮਥਿਆ ਗੁਰਮੁਖ ਸ਼ਾਸ਼ਤਰ ਨਾਗ ਸੁਣਾਈ ॥*
*ਵੇਦ ਅਥਰਬਣ ਬੋਲਿਆ ਜੋਗ ਬਿਨਾਂ ਨਹਿਂ ਭਰਮ ਚੁਕਾਈ ॥*
*ਜਿਉਂ ਕਰਿ ਮੈਲੀ ਆਰਸੀ ਸਿਕਲ ਬਿਨਾਂ ਨਹਿਂ ਮੁਖ ਦਿਖਾਈ ॥*
*ਜੋਗ ਪਦਾਰਥ ਨਿਰਮਲਾ ਅਨਹਦ ਧੁਨਿ ਅੰਦਰ ਲਿਵਲਾਈ ॥*
*ਅਸ਼ਟਦਸ ਸਿਧਿ ਨਉਨਿਧੀ ਗੁਰਮੁਖ ਜੋਗੀ ਚਰਨ ਲਗਾਈ ।*
*ਤ੍ਰਿਹੁ ਜੁਗਾਂ ਦੀ ਵਾਸ਼ਨਾ ਕਲਿਜੁਗ ਵਿਚ ਪਾਤੰਜਲ ਪਾਈ ॥*
*ਹਥੋਂ ਹਥੀ ਪਾਈਐ ਭਗਤਿ ਜੋਗ ਦੀ ਪੂਰ ਕਮਾਈ ॥*
*ਨਾਮ ਦਾਨ ਇਸਨਾਨ ਸੁਭਾਈ ॥੧੪॥*

ਜੋ ਛੇ ਸ਼ਾਸ਼ਤਰ ਹਨ । ਜੈਸੇ ਗੁਰੂ ਜੀ ਨੇ ਕਥਨ ਕੀਤਾ ਹੈ ।

*ਛਿਅ ਘਰ ਛਿਅ ਗੁਰ ਛੇ ਉਪਦੇਸ਼ ॥ ਗੁਰੁ ਗੁਰੁ ਏਕੋ ਵੇਸ ਅਨੇਕ ॥੧॥*

ਛੇ ਸ਼ਾਸ਼ਤਰ ਹਨ ਔਰ ਛੇ ਹੀ ਉਨਾਂ ਦੇ ਅੱਡ ਅੱਡ ਉਪਦੇਸ਼ ਹਨ। ਛੇ ਹੀ ਉਨ੍ਹਾਂ ਦੇ ਗੁਰੂ ਬਣਾਉਣ ਵਾਲੇ ਹਨ । ਸਾਰੇ ਗੁਰੂਆਂ ਦਾ ਗੁਰੂ ਇਕੋ ਹੀ ਪ੍ਰਮੇਸ਼ਰ ਹੈ । ਪਰ ਸਿਖਿਆ ਸਭ ਦੀ ਅੱਡ ਅੱਡ ਹੈ । ਜੈਸੇ ਨਿਆਇ ਸ਼ਾਸ਼ਤਰ ਦਾ ਮਤ ਹੈ – ਕਿ ਸਰੀਰ, ਮਨ ਤੇ ਇੰਦਰੀਆਂ ਦਾ ਸਾਰੇ ਦੁੱਖਾਂ ਤੋਂ ਛੁਟਕਾਰਾ ਪਾਉਂਣਾ ਮੁਕਤੀ ਹੈ। ਸਾਂਖ ਦੀ ਰਾਇ ਹੈ – ਪ੍ਰਕਿਰਤੀ ਅਤੇ ਪੁਰਸ਼ ਦਾ ਸਹੀ ਗਿਆਨ ਹੋਣਾਂ, ਸਰੀਰਕ ਮਾਨਸਿਕ ਤੇ ਅਧਿਆਤਮਿਕ ਦੁੱਖਾਂ ਤੋਂ ਰਹਿਤ ਹੋ ਜਾਣਾਂ ਮੁਕਤੀ ਹੈ । ਵੇਦਾਂਤ ਦਾ ਖਿਆਲ ਹੈ – ਬ੍ਰਹਮ ਗਿਆਨ ਦਵਾਰਾ ਅਵਿਦਿਆ ਦਾ ਦੂਰ ਹੋ ਜਾਣਾ ਤੇ ਜੀਵ ਦਾ ਬ੍ਰਹਮ ਨਾਲ ਅਭੇਦ ਹੋਣਾ ਮੋਖਸ਼ ਹੈ । ਸ਼ਾਂਖ ਦਾ ਖਿਆਲ ਹੈ – ਸਤੋ ਗੁਣ, ਰਜੋ ਗੁਣ, ਤਮੋਗੁਣ ਇਨਾਂ ਦੀ ਸਮ ਅਵਸਥਾ ਉਸ ਨੂੰ ਸਾਂਖੀ ਪ੍ਰਧਾਨ ਮੰਨਦਾ ਹੈ । ਯਥਾ :

*ਗੁਣ ਕੀ ਸਾਮਯ ਅਵਸਥਾ ਜੋਈ ॥*
*ਨਾਮ ਪ੍ਰਧਾਨ ਕਹਾਵੈ ਸੋਈ ॥ ਮੋਖ ਪੰਥ ॥*

ਪ੍ਰਕਿਰਤੀ ਤੋਂ ਪੁਰਖ ਆਤਮਾ ਨੂੰ ਅਸੰਗ ਜਾਨਣਾ, ਔਰ ਤਿਨੰ ਪ੍ਰਕਾਰ ਦੇ ਜੋ ਦੁਖ ਹਨ ਆਧ, ਬਿਆਧ, ਉਪਾਧ ਇਨਾਂ ਤੋਂ ਰਹਿਤ ਹੋਣਾ ਮੁਕਤੀ ਹੈ। ਮਿਮਾਸ਼ਕ ਕਰਮਾਂ ਨੂੰ ਪ੍ਰਧਾਨ ਮੰਨਦਾ ਹੈ। ਵਿਧੀ ਦੁਆਰਾ ਕਰਮ ਕਰਕੇ ਅੰਤਹਕਰਨ ਦੀ ਸ਼ੁਧੀ ਤੇ ਸ਼ੁਧ ਅੰਤਹਕਰਨ ਦੁਆਰਾ ਆਤਮਾ ਦਾ ਗਿਆਨ ਹੋਣਾ ਅਥਵਾ ਸਵਰਗ ਦੀ ਪ੍ਰਾਪਤੀ ਹੋ ਜਾਣੀ ਹੀ ਮੋਕਸ਼ ਹੈ। ਵਿਸ਼ੇਸ਼ਕ ਭੀ ਨਿਆਇ ਸ਼ਾਸ਼ਤਰ ਵਾਂਗ ਜੁਗਤੀ ਨੂੰ ਹੀ ਪ੍ਰਧਾਨ ਮੰਨਦਾ ਹੈ। ਜੋਗ ਸ਼ਾਸ਼ਤਰ ਦਾ ਕਰਤਾ ਪਾਤੰਜਲ ਰਿਸ਼ੀ ਹੋਇਆ ਹੈ। ਜਿਸ ਨੇ ਜੋਗ ਸ਼ਾਸ਼ਤਰ ਨੂੰ ਪ੍ਰਚਾਰਿਆ, ਜੋਗ ਦਰਸ਼ਨ ਛੇ ਦਰਸ਼ਨਾਂ ਵਿਚੋਂ ਛੋਟਾ ਹੈ, ਇਸ ਦੇ ਸਾਰੇ ਸੂਤਰਾਂ ਦੀ ਗਿਣਤੀ ੧੯੪ ਹੈ। ਔਰ ੪ ਇਸ ਦੇ ਪਾਦ ਅਧਿਆਇ ਹਨ। ਇਨਾਂ ਵਿਚ ਯੋਗ ਦੀ ਸਮਾਧੀ, ਸਾਧਨ, ਸਿਧੀਆਂ, ਅੰਤ ਵਿਚ ਕੈਵਲਯ ਮੋਖ ਦੀ ਪ੍ਰਾਪਤੀ ਕਥਨ ਕੀਤੀ ਹੈ। ਯੋਗ ਮਤ ਦਾ ਖਿਆਲ ਹੈ, ਕਿ ਸੰਸਾਰ ਵਿਚ ਦੋ ਚੀਜਾਂ ਹਨ। ੧. ਦ੍ਰਿਸ਼ਟਾ ੨. ਦ੍ਰਿਸ਼ਯ ਭਾਵ ਦੇਖਣ ਵਾਲਾ ਪੁਰਸ਼ ਹੈ, ਦ੍ਰਿਸ਼ ਪ੍ਰਕਿਰਤੀ ਹੈ, ਜਿਸ ਨੂੰ ਪੁਰਸ਼ ਦੇਖਦਾ ਹੈ। ਇਹ ਜੀਵ ਸ਼ੁਧ ਤੇ ਨਿਰਵਿਕਾਰ ਹੁੰਦਾ ਹੋਇਆ ਵੀ ਬੁਧੀ ਤੇ ਮਨ ਦੀਆਂ ਵਿਰਤੀਆਂ ਰਾਹੀਂ ਜਗਤ ਨੂੰ ਵੇਖਦਾ ਹੈ। ਬਾਹਰਲਾ ਅਸਰ ਆਪਣੇ ਵਿਚ ਮੰਨਦਾ ਹੈ। ਚਿਤ ਦੀਆਂ ਵਿਰਤੀਆਂ ਨੂੰ ਰੋਕਣਾਂ ਹੀ ਯੋਗ ਹੈ। ਜਦੋਂ ਇਹ ਵਿਰਤੀਆਂ ਰੁਕ ਜਾਂਦੀਆਂ ਹਨ, ਤਾਂ ਹੋਰ ਕੋਈ ਦ੍ਰਿਸ਼ ਸਾਹਮਣੇ ਨਾ ਹੋਣ ਕਰਕੇ ਆਤਮਾ ਆਪਣੇ ਸਰੂਪ ਵਿਚ ਇਕਾਗਰ ਤੇ ਲੀਨ ਹੋ ਜਾਂਦਾ ਹੈ। ਇਹੋ ਮੁਕਤੀ ਹੈ। ਯੋਗ ਦਾ ਖਿਆਲ ਹੈ, ਪੁਰਸ਼, ਪ੍ਰਕਿਰਤੀ ਦੇ ਸੰਬੰਧ ਕਰ ਕੇ ਪ੍ਰਕਿਰਤੀ ਦੇ ਜੋ ਗੁਣ ਹਨ, ਦੁਖ, ਸੁਖ, ਜੰਮਣਾ, ਮਰਨਾ, ਇਨਾਂ ਨੂੰ ਆਪਣੇ ਵਿਚ ਸਮਝ ਲੈਂਦਾ ਹੈ। ਜਿਸ ਕਰਕੇ ਪੁਰਸ਼ ਨੂੰ ਜੰਮਣ ਮਰਨ ਦਾ ਚੱਕਰ ਬਣਿਆ ਰਹਿੰਦਾ ਹੈ। ਇਹੋ ਹੀ ਸਾਰੇ ਦੁਖਾਂ ਦਾ ਕਾਰਨ ਹੈ, ਇਸਤੋਂ ਛੁਟਕਾਰਾ ਪਾਉਂਣਾ ਹੀ ਯੋਗ ਦਾ ਉਪਦੇਸ਼ ਹੈ। ਜੋ ਯੋਗ ਦੇ ਸਾਧਨ ਵੈਰਾਗ ਆਦਿ ਪਰਮ ਪਦਵੀ, ਪ੍ਰਾਪਤ ਕਰਨ ਲਈ ਜਰੂਰੀ ਹਨ। ਯੋਗ ਈਸ਼ਵਰ ਨੂੰ ਮੰਨਦਾ ਹੈ, ਉਹ ਰਾਗ, ਦ੍ਵੈਸ਼, ਅਵਿਦਿਆ ਤੇ ਮੈਲ ਤੋਂ ਰਹਿਤ, ਸ਼ੁਧ ਹੈ। ਉਸ ਨੂੰ ਪ੍ਰਾਪਤ ਕਰਨ ਵਾਸਤੇ ਯੋਗ ਨੇ ਅੱਠ ਅੰਗ ਸਾਧਨ ਮੰਨੇ ਹਨ। 1. ਯਮ – ਅਹਿੰਸਾ, ਸੱਤ, ਚੋਰੀ ਦਾ ਤਿਆਗ, ਬ੍ਰਹਮ ਚਰਜ ਅਤੇ ਸਾਰੇ ਪਦਾਰਥਾਂ ਦਾ ਤਿਆਗ। 2. ਨਿਯਮ – ਸਰੀਰਕ ਸਫ਼ਾਈ, ਸੰਤੋਖ, ਤਪ, ਈਸ਼ਵਰ ਭਗਤੀ। 3. ਆਸਨ–ਸੁਖ ਨਾਲ ਸਰੀਰ ਨੂੰ ਅਡੋਲ ਰੱਖਣਾ – ਭਾਵ ਸਿਧੇ ਹੋ ਕੇ ਬੈਠਣਾ, ਲੱਕ ਵਿਚ ਵਲ ਨਾ

ਪੈਣ ਦੇਣਾ । 4. ਪ੍ਰਾਣਾਯਾਮ–ਚੰਗੇ ਢੰਗ ਨਾਲ ਸਵਾਸਾਂ ਨੂੰ ਚੜ੍ਹਾਉਣਾ, ਰੋਕਣਾ, ਉਤਾਰਨਾ । 5. ਪ੍ਰਤਿਹਾਰ – ਅੱਖਾਂ, ਨੱਕ, ਕੰਨ ਆਦਿਕ ਨੂੰ ਦੇਖਣ, ਸੁਣਨ ਤੇ ਸੁੰਘਣ ਵਿਚ ਨਾ ਲਾਉਣਾ । ਚਿਤ ਨੂੰ ਆਪਣੇ ਸਰੂਪ ਵਿਚ ਟਿਕਾਉਂਣਾ। ਸ਼ਬਦ ਵਿਚ ਜੁੜਨਾ । 6. ਧਾਰਣਾ – ਕਿਸੇ ਖਾਸ਼ ਟਿਕਾਣੇ ਚਿਤ ਨੂੰ ਰੋਕਣਾ, ਜੈਸੇ ਨੱਕ ਦੀ ਕੁੰਭਲੀ, ਅਥਵਾ ਦੋਨਾਂ ਅੱਖਾਂ ਦੇ ਵਿਚਾਲੇ ਧਿਆਨ ਨੂੰ ਰੋਕਣਾ। 7. ਧਿਆਨ – ਮਨੋ ਬ੍ਰਿਤੀ ਦਾ ਆਪਣੇ ਨਿਸ਼ਾਨੇ ਤੇ ਜੋੜਨਾ । 8. ਸਮਾਧੀ – ਜਦੋਂ ਧਿਆਨ–ਧਿਆਤਾ, ਧੇਅ, ਤਿੰਨਾਂ ਤ੍ਰਿਕੁਟੀਆਂ ਨੂੰ ਛੱਡ ਕੇ ਅੱਗੇ ਆਤਮਾ ਵਿਚ ਜੁੜ ਜਾਂਦਾ ਹੈ । ਉਸ ਦਾ ਨਾਂ ਸਮਾਧੀ ਹੈ । ਵੈਰਾਗ ਨਾਲ ਮਨ ਨੂੰ ਪਵਿਤ੍ਰ ਕਰੇ । ਯੋਗ ਦੇ ਸਾਧਨਾਂ ਨਾਲ ਸਰੀਰ ਨੂੰ ਸ਼ੁਧ ਕਰੇ । ਰਿਧੀਆਂ ਸਿਧੀਆਂ ਦੀ ਪ੍ਰਾਪਤੀ ਤੇ ਨ੍ਰਿਵਿਕਲਪ ਸਮਾਧੀ ਵਿਚ ਲੀਨ ਹੋਣਾਂ ਯੋਗ ਨੇ ਮੁਕਤੀ ਮੰਨੀ ਹੈ। ਇਨਾਂ ਤੋਂ ਬਿਨਾਂ ਮੁਕਤ ਹੋਣਾਂ ਕਠਨ ਹੈ । ਜੋ ਯੋਗ ਦੀ ਕ੍ਰਿਆ ਸਾਧਨ ਭਾਈ ਗੁਰਦਾਸ ਜੀ ਨੇ ਆਪਣੀ ਵਾਰ ਵਿਚ ਲਿਖੇ ਹਨ । ਜੋ ਪਿਛੇ ਲਿਖ ਚੁਕੇ ਹਾਂ। ਕਿ ਪਾਤੰਜਲ ਰਿਖੀ ਨੇ ਅਥਰਬਣ ਵੇਦ ਵਿਚੋਂਸਾਰ ਕੱਢ ਕੇ ਯੋਗ ਦਰਸ਼ਨ ਵਿਚ ਇਉਂ ਕਥਨ ਕੀਤਾ ਹੈ । ਹੇ ਲੋਕੋ ਯੋਗ ਕੀਤੇ ਤੋਂ ਬਿਨਾਂ ਜੋ ਮਨ ਦਾ ਭਰਮ ਹੈ, ਉਹ ਦੂਰ ਨਹੀਂ ਹੁੰਦਾ । ਭਰਮ ਦੂਰ ਹੋਏ ਤੋਂ ਬਿਨਾਂ ਰੱਬ ਦਾ ਦਰਸ਼ਨ ਨਹੀਂ ਹੁੰਦਾ । ਜਿਵੇਂ ਮੈਲੇ ਸ਼ੀਸ਼ੇ ਵਿਚ ਮੁੱਖ ਨਹੀਂ ਦਿਸਦਾ । ਉਸ ਨੂੰ ਸਾਫ਼ ਕੀਤਿਆਂ ਚਿਹਰਾ ਦਿਸਦਾ ਹੈ। ਤਾਂ ਤੇ ਯੋਗ ਪਦਾਰਥ ਨਿਰਮਲ ਅਮੋਲਕ ਪਦਾਰਥ ਹੈ । ਜਿਸ ਦੁਆਰਾ ਜੋ ਅਨਹਦ ਇਕ ਰਸ ਅੰਦਰ ਵਾਜੇ ਵੱਜਦੇ ਹਨ, ਉਸ ਵਿਚ ਜੋਗੀ ਦੀ ਲਿਵ ਸੁਰਤ ਜੁੜ ਜਾਂਦੀ ਹੈ । ਜਿਸ ਕਰਕੇ ਅਠਾਰਾਂ ਸਿਧੀਆਂ, ਨੌਂ ਨਿਧੀਆਂ, ਗੁਰਮੁਖ ਜੋਗੀ ਦੇ ਚਰਨੀ ਆ ਲਗਦੀਆਂ ਹਨ, ਔਰ ਆਖੀਰ ਕੈਵਲਯ ਮੋਖਸ਼ ਦੀ ਪ੍ਰਾਪਤੀ ਹੁੰਦੀ ਹੈ । ਯੋਗ ਕਰਨ ਵਾਲੇ ਨੂੰ ਇਹ ਫਲ ਪ੍ਰਾਪਤ ਹੁੰਦਾ ਹੈ ।

ਪ੍ਰਸ਼ਨ : ਰਿਧੀਆਂ ਸਿਧੀਆਂ ਦਾ ਕੀ ਸਰੂਪ ਹੈ ?

ਉਤਰ : ਪੰਡਿਤ ਗੁਲਾਬ ਸਿੰਘ ਜੀ ਨੇ ਪ੍ਰਬੋਧ ਚੰਦਰ ਨਾਟਿਕ ਦੇ ਛੇਵੇਂ ਅਧਿਆਇ ਵਿਚ ਕਥਨ ਕੀਤਾ ਹੈ । ਜਿਵੇਂ ਰਿਧੀਆਂ ਸਿਧੀਆਂ ਯੋਗੀ ਦੇ ਪਾਸ ਆ ਕੇ ਆਪਣਾ ਪ੍ਰਭਾਵ ਦਿਖਾਉਂਦੀਆਂ ਹਨ ।

॥ ਦੋਹਰਾ ॥

*ਨਿਖਲ ਸਿਧਿ ਪ੍ਰਗਟੀ ਤਹਾਂ ਪਿਖੀ ਪੁਰਖ ਮਨ ਲਾਇ ॥*
*ਗੁਲਾਬ ਸਿੰਘ ਪ੍ਰਭਾਵ ਤਹਿੰ ਨੀਕੇ ਦੇਤ ਸੁਨਾਇ ॥੨੮॥*

ਸ੍ਵੈਯਾ ॥

*੧. ਸਤ ਯੋਜਨ ਤੇ ਸਭ ਬਾਤ ਸੁਨੇ, ਪੁਨ ਨੀਰਨ ਪੈ ਬਿਨ ਨਾਵ ਚਲਾਏ ॥*
*੨. ਬਿਨ ਪੈਨ ਕੀਏ ਸਭ ਬੇਦ ਪੁਰਾਨ, ਸੁ ਭਾਰਤ ਲੌ ਇਤਿਹਾਸ ਸੁ ਆਏ ॥*
*੩. ਬਿਨ ਛੰਦ ਪੜੇ ਸਭ ਛੰਦਨ ਕੈ, ਭਵ ਮੰਡਲ ਮੈ ਸਭ ਕਾਬਯ ਬਨਾਏ ॥*
*4. ਸੁ ਜਰਾਉ ਜਰੇ ਸਭ ਥਾਨ ਪਿਖੇ, ਸਭ ਲੋਕਨ ਕੋ ਰੁਚਿ ਪ੍ਰੇਰ ਚਲਾਏ ॥੨੯॥*

ਅਰਥ : ਚਾਰ ਕੋਹ ਦਾ ਯੋਜਨ ਹੁੰਦਾ ਹੈ । ਸਤ ਨਾਮ ਹੈ ਸੌ ਦਾ, ਇਥੇ ਬੈਠਿਆਂ ਹੀ ਚਾਰ ਸੋ ਕੋਹ ਦੀ ਗੱਲ ਸੁਣ ਲੈਣੀ, ਬੇੜੀ ਤੋਂ ਬਿਨਾਂ ਪਾਣੀ ਉਤੇ ਤੁਰ ਕੇ ਦਰਿਆ ਸਮੁੰਦਰ ਲੰਘ ਜਾਣਾ । ਵਿਦਿਆ ਪੜੇ ਤੋਂ ਬਿਨਾਂ ਹੀ ਵੇਦ ਪੁਰਾਣ ਮਹਾਂ ਭਾਰਤ ਹੋਰ ਇਤਿਹਾਸ ਸਾਰੇ ਗ੍ਰੰਥ ਮੂੰਹ ਜਬਾਨੀ ਸੁਣਾ ਦੇਣੇ । ਛੰਦ ਸ਼ਾਸ਼ਤਰ ਪੜੇ ਤੋਂ ਬਿਨਾਂ ਹੀ ਸੁੰਦਰ ਛੰਦ ਸੁਣਾ ਦੇਣੇ ਅਤੇ ਸੰਸਾਰ ਮੰਡਲ ਵਿਚ ਸੁੰਦਰ ਕਵਿਤਾ ਰਚ ਦੇਣੀ । ਮਣੀਆਂ ਨਾਲ ਜੜੇ ਹੋਏ ਸੁੰਦਰ ਸਥਾਨ ਵੇਖਣੇ ਅਤੇ ਸਾਰੇ ਲੋਕਾਂ ਨੂੰ ਆਪਣੀ ਮਰਜੀ ਅਨੁਸਾਰ ਤੋਰ ਲੈਣਾ ॥੨੯॥ ਸੋ ਅੱਗੇ ਹੋਰ ਕਥਨ ਕਰਦੇ ਹਨ :

॥ ਸ੍ਵੈਯਾ ॥

*ਦਿੜ ਭੀਤਨ ਤੇ ਨਿਕਸੇ ਖਿਨ ਮੈਂ, ਤਨ ਮੇਰ ਸਾਮਾਨ ਸੁ ਭੂਰ ਬਨਾਏ ॥*
*ਤਨ ਕੰਟਕ ਮੈਂ ਸਮ ਤੂਲ ਰਹੇ, ਖਿਨ ਮੈਂ ਰਵਿ ਮੰਡਲ ਮਾਂਹਿ ਸੁ ਜਾਏ ॥*
*ਇਹ ਭਾਂਤ ਨਿਹਾਰਤ ਦੇਵਨ ਜੁ, ਢਿਗ ਆਨ ਭਲੇ ਪਦ ਮੌਲ ਝੁਕਾਏ ॥*
*ਇਹ ਠੌਰ ਸ੍ਵਾਮਿਨਿ ਵਾਸ ਕਰੋ, ਦੁਖ ਦੁੰਦ ਸਭੈ ਅਬ ਤੋਹਿ ਮਿਟਾਏ ॥੩੦॥*

ਅਰਥ : ਪੱਕੀਆਂ ਮਜ਼ਬੂਤ ਕੰਧਾਂ ਵਿਚੋਂ ਛਿਨ ਵਿਚ ਬਾਹਰ ਆ ਜਾਣਾ। ਸਰੀਰ ਨੂੰ ਸੁਮੇਰ ਪਹਾੜ ਵਾਂਗੂੰ ਵੱਡਾ ਬਣਾ ਲੈਣਾ ਔਰ ਛੋਟੇ ਤੋਂ ਛੋਟਾ ਬਣਾ ਲੈਣਾ, ਜੋ ਲੋਕਾਂ ਨੂੰ ਨਾ ਦਿੱਸੇ । ਕੰਡਿਆਂ ਦੇ ਉਤੇ ਰੂੰ ਵਾਂਗੂੰ ਹੋ ਕੇ ਪਏ ਰਹਿਣਾਂ ਅਤੇ ਛਿਨ ਮਾਤਰ ਵਿਚ ਉਡ ਕੇ ਸੂਰਜ ਮੰਡਲ ਵਿਚ ਚਲੇ ਜਾਣਾ । ਇਨ ਤਰਾਂ ਦੀਆਂ ਸਿਧੀਆਂ ਜੋਗੀ ਪੁਰਖ ਨੂੰ ਵੇਖ ਕੇ ਉਸ ਦੇ ਚਰਨਾਂ ਤੇ ਸਿਰ ਝੁਕਾ ਕੇ ਬੇਨਤੀ ਕਰਦੀਆਂ ਹਨ । ਹੇ ਸੁਆਮੀ

ਜੀ, ਸਾਡੇ ਦੇਸ਼ ਵਿਚ ਵਾਸਾ ਕਰੋ, ਤੇ ਸਾਨੂੰ ਚਰਨਾਂ ਵਿਚ ਰਖੋ, ਜਿਸ ਕਰਕੇ ਤੁਹਾਡੇ ਸਾਰੇ ਹੀ ਬੜੇ ਬੜੇ ਦੁੱਖ ਮਿਟ ਜਾਣਗੇ, ਜੋ ਸਾਡਾ ਦੇਸ਼ ਹੈ, ਇਤਨਾਂ ਸੁੰਦਰ ਹੈ, ਜਿਥੇ ਨਾ ਜਨਮ ਹੈ, ਨਾ ਮੌਤ ਹੈ, ਇਥੇ ਬੈਠ ਕੇ ਆਨੰਦ ਮਾਣੋ । ਸੋ ਅੱਗੇ ਕਾਰਨ ਕਥਨ ਕਰਦੇ ਹਨ ।

|| ਦੋਹਰਾ ||

*ਈਹਾਂ ਜਨਮ ਨਾ ਮ੍ਰਿਤ ਅਹਿ, ਯਹਿ ਅਤਿ ਸੁੰਦਰ ਦੇਸ਼ ||*
*ਈਹਾਂ ਬੈਠ ਕਲੋਲ ਕਰਿ, ਮਨ ਕੇ ਹਰੋ ਕਲੇਸ਼ ||੩੧||*

ਅਰਥ : ਇਉਂ ਜੋਗੀ ਦੇ ਚਰਨਾਂ ਵਿਚ ਆ ਕੇ ਸਾਰੀਆਂ ਰਿਧੀਆਂ ਸਿਧੀਆਂ ਹੱਥ ਵਿਚ ਭੇਟਾ ਲੈ ਕੇ ਮੱਥਾ ਟੇਕ ਕੇ ਕਹਿੰਦੀਆਂ ਹਨ ।

|| ਸ੍ਵੈਯਾ ||

*ਹਾਟਕ ਕੀ ਸਿਕਤਾ ਧਰਨੀ, ਪੁਨ ਇੰਦ੍ਰ ਸੁ ਨੀਲ ਮਣੀ ਘਨ ਲਾਈ ||*
*ਇਹ ਬਨ ਪਾਂਤਿ ਨਿਪਾਂਤ ਖਿਰੀ, ਬਹੁ ਫੂਲ ਸੁਗੰਧ ਚਹੂੰ ਦਿਸ ਛਾਈ ||*
*ਗੁੰਜਤ ਏ ਮਧੁ ਪਾਵਲਿਯਾਂ, ਮਨ ਬਾਵਲਿਆਂ ਸੁ ਮਨੋਜ ਚਲਾਈ ||*
*ਸੰਗ ਬਿਲਾਸਨਿ ਕੇਲ ਕਰੋ, ਤਪਸਾ ਤਵ ਪੁੰਨ ਫਲੇ ਅਬ ਆਈ ||੩੪||*

ਅਰਥ : ਉਹ ਸਿਧੀਆਂ ਜੋਗੀ ਪੁਰਖ ਨੂੰ ਕਹਿੰਦੀਆਂ ਹਨ, ਹੇ ਦੇਵ, ਵੇਖੋ ਇਹ ਦੇਸ਼ ਕੈਸਾ ਸੁੰਦਰ ਹੈ । ਸੋਨੇ ਦੀ ਰੇਤ ਵਾਲੀ ਇਥੋਂ ਦੀ ਧਰਤੀ ਹੈ, ਜਿਸ ਰੇਤ ਵਿਚੋਂ ਸੋਨਾ ਨਿਕਲਦਾ ਹੈ । ਇੰਦ੍ਰਮਣੀ ਆਦਿਕ ਅਤੇ ਤਰਾਂ-ਤਰਾਂ ਦੀਆਂ ਮਣੀਆਂ ਬਹੁਤ ਹੀ ਇਸ ਧਰਤੀ ਵਿਚ ਲੱਗੀਆਂ ਹੋਈਆਂ ਹਨ । ਮਾਨੋਂ ਇਸ ਧਰਤੀ ਵਿਚ ਮਣੀਆਂ ਦੀ ਖਾਣ ਹੈ, ਜਿਥੋਂ ਮਣੀਆਂ ਨਿਕਲਦੀਆਂ ਹਨ । ਇਹ ਬਨ ਫੁੱਲਾਂ ਨਾਲ ਖਿੜਿਆ ਹੈ, ਇਸ ਵਿਚ ਬਹੁਤ ਤਰਾਂ ਦੇ ਫੂਲ ਹਨ, ਜਿਨਾਂ ਦੀ ਸੁਗੰਧੀ ਚੋਹੀਂ ਪਾਸੀਂ ਫੈਲੀ ਹੋਈ ਹੈ । ਉਨਾਂ ਫੂਲਾਂ ਉਤੇ ਭੌਰਿਆਂ ਦੀਆਂ ਡਾਰਾਂ ਗੂੰਜਦੀਆਂ ਫਿਰਦੀਆਂ ਹਨ । ਇਹ ਮਾਨੋਂ ਕਾਮ ਦੇਵ ਨੇ ਮਨ ਨੂੰ ਫਸਾਉਣ ਵਾਸਤੇ ਜਾਲੀਆਂ, ਫ਼ਾਹੀਆਂ ਲਾਈਆਂ ਹੋਈਆਂ ਹਨ । ਹੇ ਦੇਵ, ਆਪ ਹੁਣ ਇਥੇ ਰਹਿ ਕੇ ਸਾਡੇ ਮਿਲਾਪ ਦਾ ਸੁਖ ਮਾਣੋ, ਤੁਹਾਡਾ ਕੋਈ ਪਿਛਲਾ ਕੀਤਾ ਹੋਇਆ ਤਪਸਾ, ਪੁੰਨ ਹੁਣ ਆਣ ਫ਼ਲਿਆ ਹੈ, ਜਿਸ ਕਰਕੇ ਇਸ ਤਰਾਂ ਦਾ ਸੁਖਦਾਈ ਸਾਧਨ

ਤੇ ਸੁਖ ਦਾ ਅਸਥਾਨ ਆਪ ਨੂੰ ਪ੍ਰਾਪਤ ਹੋਇਆ ਹੈ । ਆਪ ਨਿਰਭੈ ਹੋ ਕੇ ਇਨਾਂ ਸੁੱਖਾਂ ਦਾ ਆਨੰਦ ਮਾਣੋ । ਇਹ ਸਭ ਰਿਧੀਆਂ ਸਿਧੀਆਂ ਉਸ ਜੋਗੀ ਦੇ ਚਰਨਾਂ ਵਿਚ ਸੇਵਾ ਵਾਸਤੇ ਹਾਜ਼ਰ ਰਹਿੰਦੀਆਂ ਹਨ । ਇਹ ਜੋਗ ਕਰਨ ਦਾ ਫਲ ਹੈ। ਜੈਸੇ ਸ੍ਰੀ ਰਾਮ ਰਾਇ ਜੀ ਨੇ ਔਰੰਗਜੇਬ ਦੀ ਸਭਾ ਵਿਚ ਅਨੇਕਾਂ ਹੀ ਸ਼ਕਤੀਆਂ ਦਿਖਾਈਆਂ, ਜਿਨਾਂ ਦਾ ਜਿਕਰ ਭਾਈ ਸੰਤੋਖ ਸਿੰਘ ਜੀ ਨੇ ਸ੍ਰੀ ਗੁਰ ਪ੍ਰਤਾਪ ਸੂਰਜ ਰਾਸ ਨੌਂਵੀ ਵਿਚ ਇਉਂ ਕਥਨ ਕੀਤਾ ਹੈ ।

ਕਵਿੱਤ : ਅਜ ਕੇ ਜਿਵਾਇ,

*1. ਬੈਠੇ ਕੂਪ ਪਰ ਜਾਇ 2. ਫਲ ਮੱਕੇ ਤੇ ਮੰਗਾਇ 3. ਹਿਤੂ ਬੇਗਮ ਬਤਾਈਐ । 4. ਪਦਮਨੀ ਆਨਿ 5 ਚੰਦ ਦੂਜੋ ਅਸਮਾਨ ਭਯੋ 6. ਤੋਸ਼ੇ ਖਾਨੇ ਥਾਨ ਕਰਿ ਗਿਨਤੀ ਸੁਨਾਈਐ । 7. ਕੇਹਰੀ ਅਖੇਰ ਕੋ, 8. ਜਨਮ ਬਾਜ ਪੂਰਬ ਕੋ 9. ਫਲ ਦੇਵ ਰੂਖ ਕੇ 10. ਚਿਕਨ ਸਾਯਮਤਾਈਐ 11. ਜਮਨਾ ਪੈ ਫਿਰੇ 12. ਉਰੇ ਹਰੇ 13. ਮੱਤਯ ਕਰੀ ਚਰੇ 14. ਜੀਹ ਠਾਕ 15. ਤਾਰੇ ਦਿਨ 16. ਧਨ ਜੀਤ ਪਾਈਐ 17. ।।੩੯।। ਮਰੀ ਕੋ ਹਟਾਇ 18. ਛਾਉ ਛਾਈ ਪੈ 19. ਪ੍ਰਸੂਤ ਸਿਸ 20. ਉਜਬਕ ਢਾਹਿ 21. ਅਲਾਵਦੀਨ ਮ੍ਰਿਤ ਉਕਤਾ । 22. ਸੁਪਨੇ ਬਤਾਇ 23. ਨੌਕਾ ਜੋਰਿ ਕੈ 24. ਲੁਕਾਜਨਦੇ 25. ਧੇਨੁ ਕੋ ਜਿਵਾਇ 26. ਦਈ ਤਸਬੀ 27. ਸੁ ਮੁਕਤਾ । 28. ਖਾਯੋ ਸੋ ਬਤਾਯੋ 29. ਖਟ ਰਿਤੁ ਫਲ ਏਕਠੇ ਕੈ 30. ਆਗ ਪਰ ਬਾਗ ਭਾ 31. ਸਮਾਧਿ ਸੰਗ ਜੁਗਤਾ । 32. ਅੱਸ੍ਰ ਦਰਿਆਈ 33. ਜੇਠ ਸੀਤਲ ਚਲਾਈ ਬਾਉ 34. ਭੂਮ ਕੋ ਉਚਾਈ 35. ਕਹਿ ਸੰਤੋਖ ਸਿੰਘ ਬਕਤਾ ।।੪੦।। ਪੱਤਰੇ ਨਿਕਾਸੇ ਤਰੇ ਸੁਜਨੀ ਤੇ ਬੈਠੇ ਪੁਨ 36. ਪੌਰਨਿ ਕੋ ਤਾਰੇ ਪਾਟ ਸਾਂਕਰ ਛੁਟਾਵਨੇ । 37. ਆਮਿਖ ਸੁਰਾ ਕੋ ਕਰਯੋ ਚਾਵਰ ਦੁਗਧ ਤਥਿ 38. ਪਾਲਕੀ ਚਲਾਈ ਬਿਨਾਂ ਨਰ ਦਿਖਰਾਵਨੇ । 39. ਕੰਚਨ ਕੇ ਕੰਕਨ ਮੰਗਾਇ ਤਾਤਕਾਲ ਢਿਗ, ਨੌਰੰਗ ਕੋ ਦਿੱਯੇ ਹੇਤੁ ਰਸ ਕੇ ਰਖਾਵਨੇ । 40. ਜਗ ਬਿਸਮਾਯੋ ਦੇਖਿ ਸੁਨਿ ਕੈ ਲੁਭਾਏ ਬਹੁ, ਸ਼ਾਹ ਕੇ ਸਹਿਤ ਸਭਾ ਅਚਰਜ ਪਾਵਨੇ । 41. ਚੌਪਈ : ਇਮ ਅਜ਼ਮਤ ਬਹੁ ਬਾਰ ਦਿਖਾਈ । ਤਊ ਤੁਰਕ ਜੇ ਬਾਦ ਉਠਾਈ । ਕਰਤੇ ਰਹੇ ਦ੍ਵੈਸ਼ ਬਹੁਤੇਰੇ । ਫਸੇ ਸ਼ਰ੍ਹਾਂ ਮਹਿ ਮੂਢ ਬਡੇਰੇ ।।੪੨।। ਕਰਾਮਾਤ ਕੇ ਜ਼ੋਰ ਦਬਾਏ । ਸਭਾ ਬਿਖੈ ਨਹਿਂ ਬੋਲਨਿ ਪਾਏ । ਦੂਨ ਚਊਨੀ ਬਹੁ ਵਡਿਆਈ । ਰਾਵਰ ਕੇ ਸੁਤ ਨਿਤਪ੍ਰਤਿ ਪਾਈ।।੪੩।।*

ਅਰਥ : ਬੱਕਰਾ ਜਿਉਂਦਾ ਕੀਤਾ, ਖੂਹ ਦੇ ਉਪਰ ਬੈਠੇ, ਮੱਕੇ ਤੋ ਫਲ ਮੰਗਾ ਕੇ ਦਿਤੇ, ਸਾਰੀਆਂ ਬੇਗਮਾਂ ਵਿੱਚੋਂ ਜਿਸ ਦੇ ਨਾਲ ਜਿਆਦਾ ਪ੍ਰੇਮ ਸੀ, ਉਸ ਦਾ ਨਾਂ ਦੱਸਿਆ, ਪਦਮਨੀ ਮੰਗਾ ਕੇ ਦਿੱਤੀ, ਆਕਾਸ਼ ਵਿਚ ਦੂਸਰਾ ਚੰਦ ਚੜ੍ਹਾਇਆ, ਖਜਾਨੇ ਵਿਚ ਸਾਰੇ ਧਨ ਦੀ ਗਿਣਤੀ ਕਰ ਕੇ ਦੱਸੀ, ਕੇਹਰੀ ਸ਼ੇਰ ਨੂੰ ਮਾਰਿਆ, ਬਾਜ ਦਾ ਪਿਛਲਾ ਜਨਮ ਦੱਸਿਆ, ਕਲਪ ਬ੍ਰਿਛ ਦੇ ਫ਼ਲ ਮੰਗਾ ਕੇ ਦਿਤੇ, ਬਾਦਸ਼ਾਹ ਦੇ ਚਿੱਟੇ ਕੇਸਾਂ ਨੂੰ ਕਾਲੇ ਕੀਤਾ, ਜਮਨਾ ਦੇ ਉਪਰ ਤੁਰੇ, ਬਹੁਤ ਗੜੇ ਪੈਂਦੇ ਬੰਦ ਕੀਤੇ, ਮਸਤ ਹਾਥੀ ਉਪਰ ਚੜੇ, ਕਾਜੀ ਦੀ ਜੁਬਾਨ ਬੰਦ ਕੀਤੀ, ਜੋ ਗੁਰੂ ਨਾਨਕ ਦੀ ਨਿੰਦਿਆ ਕਰਦਾ ਸੀ। ਦਿਨੇ ਤਾਰੇ ਦਿਖਾਏ। ਚਉਪੜਿ ਵਿਚੋਂ ਧਨ ਜਿਤਿਆ, ਬੀਮਾਰੀ ਨੂੰ ਹਟਾਇਆ। ਧੁੱਪ ਵਿਚ ਬੱਦਲਾਂ ਦੀ ਛਾਂ ਕੀਤੀ। ਬੇਗਮ ਨੂੰ ਬਹੁਤ ਯਤਨ ਕਰਨ ਤੇ ਵੀ ਬੱਚੇ ਦਾ ਜਨਮ ਨਾ ਹੋਇਆ ਤਾਂ ਜਪੁਜੀ ਸਾਹਿਬ ਦਾ ਪਾਠ ਕਰ ਕੇ ਜਦੋਂ ਪਾਣੀ ਪਿਆਇਆ ਤਾਂ ਬੱਚੇ ਨੇ ਜਨਮ ਲਿਆ। ਜੋ ਬਹਾਦਰ ਸ਼ਾਹ ਬਾਦਸ਼ਾਹ ਬਣਿਆ। ਉਜਬਕ ਨਾਮੇ ਵੱਡੇ ਭਾਰੀ ਮੱਲ ਨੂੰ ਆਪਣੇ ਘੋੜਿਆਂ ਦੇ ਸੇਵਾਦਾਰ ਪਾਸੋ ਢਹਾਉਣਾ ਕੀਤਾ। ਅਲਾਵਦੀਨ ਦੀ ਮੌਤ ਦੱਸੀ। ਬਾਦਸ਼ਾਹ ਦਾ ਸੁਪਨਾ ਦੱਸਿਆ। ਟੁੱਟੀ ਬੇੜੀ ਨੂੰ ਜੋੜਨਾ ਕੀਤਾ। ਲੁਕਾਂਜਨ ਸੁਰਮਾ ਦੇ ਕੇ ਗੁਪਤ ਰੂਹਾਂ ਦੇ ਦਰਸ਼ਨ ਕਰਵਾਏ। ਮਰੀ ਗਊ ਜੀਉਂਦੀ ਕੀਤੀ। ਘਰ ਵਿਚ ਗੁਆਚੀ ਮਾਲਾ ਦੱਸੀ। ਬਹੁਤ ਕੀਮਤੀ ਮੋਤੀ ਦਿੱਤਾ। ਜੋ ਕੁਝ ਖਾਧਾ ਸੀ ਸਾਰ ਦੱਸਿਆ। ਛੇ ਰੁੱਤਾਂ ਦੇ ਫ਼ਲ ਇਕੱਠੇ ਕਰਕੇ ਖੁਆਏ। ਆਕਾਸ਼ ਵਿਚ ਹੇਠਾਂ ਅੱਗ ਉਪਰ ਹਰਾ ਭਰਾ ਬਾਗ ਅਨੇਕ ਕਿਸਮ ਦੇ ਬੂਟਿਆਂ ਵਾਲਾ ਵਿਖਾਉਂਣਾ ਕੀਤਾ। ਦਰਿਆਈ ਘੋੜਾ ਦੇਣਾ ਕੀਤਾ। ਜੇਠ ਦੇ ਮਹੀਨੇ ਬਹੁਤ ਠੰਡੀ ਹਵਾ ਚਲਾਈ। ਧਰਤੀ ਨੂੰ ਉਚਾ ਕਰਕੇ ਬਾਦਸ਼ਾਹ ਦੇ ਬਰਾਬਰ ਬੈਠੇ। ਚੌਕੀ ਦੇ ਹੇਠੋਂ ਸ੍ਰੀ ਗੁਰੂ ਗ੍ਰੰਥ ਸਾਹਿਬ ਦੇ ਪੱਤਰੇ ਕੱਢ ਕੇ ਸਿਰ ਤੇ ਰੱਖੇ। ਜੋ ਦਰਵਾਜੇ ਬੰਦ ਕੀਤੇ ਸੀ, ਆਪਣਾ ਖਾਣਾ ਖੁਆਣ ਵਾਸਤੇ ਪਰ ਤਖ਼ਤੇ, ਸੰਗਲ, ਜੰਦਰੇ ਸਾਰੇ ਖੁੱਲ ਗਏ, ਆਪ ਬਾਹਰ ਨਿਕਲ ਆਏ। ਕਾਜ਼ੀਆਂ ਦੇ ਕਹਿਣੇ ਤੇ ਕਿ ਸ਼ਰਾਬ ਮਾਸ ਖਾਂਦੇ ਹਨ ਜਦ ਬਾਦਸ਼ਾਹ ਨੇ ਵੇਖਿਆ ਬੋਤਲ ਵਿਚ ਦੁੱਧ, ਖਾਣੇ ਵਿਚ ਚਾਵਲ ਸਬਜ਼ੀਆਂ ਵੇਖੀਆਂ। ਪਾਲਕੀ ਬਿਨਾਂ ਕੁਹਾਰਾਂ ਤੋ ਸਾਰੇ ਦਿਲੀ ਸ਼ਹਿਰ ਦੇ ਉਪਰ ਫ਼ੇਰਨੀ ਕੀਤੀ। ਸੋਨੇ ਦੇ ਕੜੇ ਮੰਗਾ ਕੇ ਬੜੀ ਛੇਤੀ ਨਾਲ ਬਾਦਸ਼ਾਹ ਨੂੰ ਦੇਣੇ ਕੀਤੇ, ਔਰ ਸਮਾਧੀ ਵਿਚ ਪੰਜ ਦਿਨ ਦਸਮ ਦੁਆਰ ਸਵਾਸ ਚਾੜ ਕੇ ਇਕ ਆਸਣ ਬੈਠੇ ਰਹੇ। ਇਕ ਦਿਨ ਸਭਾ ਵਿਚ ਸਮਾਧੀ ਦੀ ਵਾਰਤਾ ਚੱਲੀ ਜਦੋਂ ਦਸਮੇਂ ਦੁਆਰ ਵਿਚ ਸਵਾਸ ਚੜ ਜਾਂਦੇ ਹਨ, ਤਾਂ ਸਰੀਰ ਦੀ ਸੁੱਧ ਭੁੱਲ ਜਾਂਦੀ ਹੈ, ਐਸੀ ਸਮਾਧ ਨੂੰ

ਜੋਗੀ ਲੋਕ ਹੀ ਕਰਨੀ ਜਾਣਦੇ ਹਨ । ਜੋ ਜੋਗ ਦੇ ਅੱਠ ਅੰਗਾਂ ਨੂੰ ਸਾਧ ਕੇ ਦਸਮੇਂ ਦੁਆਰ ਵਿਚ ਪ੍ਰਾਣ ਚੜ੍ਹਾਂਉਦੇ ਹਨ । ਜਿਸ ਕਰਕੇ ਜੋਗ ਦਾ ਰਸ ਪ੍ਰਾਪਤ ਹੁੰਦਾ ਹੈ, ਅਤੇ ਬਹੁਤ ਵੱਡੀ ਉਮਰ ਵਾਲੇ ਹੁੰਦੇ ਹਨ, ਗੋਰਖ ਨਾਥ ਨੇ ਇਹ ਕਠਨ ਰਸਤਾ ਚਲਾਇਆ, ਜਿਸ ਕਰਕੇ ਬੜੇ ਬੜੇ ਰਾਜੇ–ਭਰਥਰੀ, ਗੋਪੀ ਚੰਦ, ਵਰਗੇ ਚੇਲੇ ਬਣਾਏ, ਉਹਨਾਂ ਨੂੰ ਜੋਗ ਮਾਰਗ ਸਿਖਾਇਆ, ਜਿਸ ਕਰਕੇ ਵੱਡੀਆਂ ਉਮਰਾਂ ਵਾਲੇ ਹੋਏ । ਹੋਰ ਕਿਸੇ ਪੰਥ ਵਿਚ ਇਹ ਸਾਧਨ ਨਹੀਂ ਹਨ ਗੋਰਖ ਪੰਥ ਤੋਂ ਬਿਨਾਂ ਬਾਦਸ਼ਾਹ ਸੁਣ ਕੇ ਕਹਿਣ ਲੱਗਾ ਗੁਰੂ ਪੁੱਤਰ ਜੀ, ਤੁਸੀਂ ਵੀ ਇਹ ਸਮਾਧ ਲਾ ਸਕਦੇ ਹੋ, ਕਿ ਨਹੀਂ, ਸ੍ਰੀ ਰਾਮ ਰਾਇ ਜੀ ਕਹਿਣ ਲੱਗੇ ਕਿ ਸਾਡੇ ਗੁਰੂ ਨਾਨਕ ਦੇ ਘਰ ਦੇ ਵਿਚ ਸਾਰੇ ਸਾਧਨ ਕੀਤੇ ਜਾਂਦੇ ਹਨ, ਸਮਾਧ ਲਾਉਣੀ ਤਾਂ ਸੌਖਾ ਹੀ ਕੰਮ ਹੈ, ਪਰ ਸਾਡੇ ਗੁਰੂ ਨਾਨਕ ਦੇਵ ਜੀ ਨੇ ਸਹਿਜ ਜੋਗ, ਸੁਰਤ ਸ਼ਬਦ, ਭਗਤੀ, ਤੇ ਗਿਆਨ ਇਹ ਮੁੱਖ ਰੱਖੇ ਹਨ, ਹੋਰ ਸਭ ਸਾਧਨ ਗੌਣ ਹਨ । ਜੋ ਵੀ ਸਹਿਜ ਜੋਗ ਕਰਦਾ ਹੈ, ਉਸ ਨੂੰ ਸਹਜੇ ਹੀ ਬ੍ਰਹਮ ਗਿਆਨ ਪ੍ਰਾਪਤ ਹੋ ਜਾਂਦਾ ਹੈ । ਬਹੁਤ ਸਾਰੇ ਸਾਧੂ ਗੁਰਸਿਖ ਜੋਗ ਸਮਾਧ ਵੀ ਕਰਦੇ ਹਨ, ਜੈਸੇ ਬਾਬਾ ਮੋਹਣ ਜੀ, ਬਾਬਾ ਸ੍ਰੀ ਚੰਦ ਜੀ, ਪਰ ਇਸ ਦੀ ਗੁਰੂ ਘਰ ਵਿਚ ਮੁਖਤਾ ਨਹੀਂ ਹੈ । ਇਹ ਗੱਲ ਸੁਣ ਕੇ ਮੁਲਾਂਣੇ ਕਹਿਣ ਲੱਗੇ, ਕਿ ਜੋਗ ਸਾਧਨ ਕੀਤੇ ਬਿਨਾਂ ਸਮਾਧੀ ਦਾ ਰਸ ਨਹੀਂ ਆਉਂਦਾ, ਇਹ ਬੜਾ ਕਠਨ ਕੰਮ ਹੈ, ਬਿਨਾਂ ਸਾਧਨਾਂ ਤੋਂ ਇਹ ਕੰਮ ਹੋ ਨਹੀਂ ਸਕਦਾ, ਨੋਰੰਗ ਸੁਣ ਕੇ ਕਹਿਣ ਲੱਗਾ ਕਿ ਇਹ ਸੱਚ ਹੈ ਜੋ ਇਹ ਕਹਿੰਦੇ ਹਨ, ਜੇ ਤੁਸੀਂ ਵੀ ਇਸ ਨੂੰ ਜਾਣਦੇ ਹੋ ਤਾਂ ਸਮਾਧ ਲਾ ਕੇ ਸਾਰਿਆਂ ਨੂੰ ਦਿਖਾਉਣੀ ਕਰੋ, ਬਿਨਾਂ ਦੇਖੇ ਇਨਾਂ ਨੂੰ ਨਿਸਚਾ ਨਹੀਂ ਆਉਂਦਾ । ਰਾਮ ਰਾਇ ਜੀ ਕਹਿਣ ਲੱਗੇ ਜੇ ਤੇਰੇ ਮਨ ਵਿਚ ਵੇਖਣ ਦੀ ਇਛਾ ਹੈ, ਤਾਂ ਸਾਨੂੰ ਇਕ ਜਗਾ ਬੈਠਣ ਵਾਸਤੇ ਦਿਉ ਉਥੇ ਕੋਈ ਨਾ ਜਾਵੇ ਜਿਤਨਾ ਚਿਰ ਸਮਾਧੀ ਵਿਚ ਬੈਠਾਂਗੇ ਉਤਨੇ ਸਮੇਂ ਤੱਕ ਪਹਿਰੇਦਾਰ ਸਾਵਧਾਨ ਹੋਕੇ ਰਹਿਣ । ਉਥੇ ਕਿਸੇ ਤਰਾਂ ਦਾ ਵੀ ਰੌਲਾ ਗੌਲਾ ਨਾ ਹੋਵੇ, ਐਸੀ ਇਕਾਂਤ ਜਗਾ ਹੋਵੇ, ਜਿਥੇ ਬੈਠ ਕੇ ਸਵਾਸ ਦਸਮ ਦੁਆਰ ਚੜਾਉਣਾਂ ਕਰੀਏ । ਸੁਣ ਕੇ ਬਾਦਸ਼ਾਹ ਨੇ ਇਕ ਸੋਹਣਾ ਘਰ ਦਿਤਾ, ਬੇਨਤੀ ਕੀਤੀ ਕਿ ਇਸ ਜਗਾ ਹਰ ਕੋਈ ਜਾ ਨਹੀਂ ਸਕਦਾ ਉਥੇ ਜਾ ਕੇ ਪਦਮ ਆਸਣ ਲਾ ਕੇ ਨੇਤਰ ਬੰਦ ਕੀਤੇ ਸਵਾਸਾਂ ਨੂੰ ਦਸਮ ਦੁਆਰ ਵਿਚ ਚੜਾਉਣਾ ਕੀਤਾ ਜੋ ਭਾਈ ਸਾਹਿਬ ਨੇ ਇਉਂ ਕਥਨ ਕੀਤਾ ਹੈ :

*ਦਸਮੈਂ ਦੁਆਰ ਪੌਨ ਠਹਿਰਾਈ ॥ ਲਗੀ ਸਮਾਧਿ ਅੰਗ ਨ ਉਕਸਾਈ ॥*
*ਸਭਿ ਉਲਮਾਉਨਿ ਜਾਇ ਸੁ ਪਰਖਯੋ ॥ ਨੌਰੰਗ ਦੇਖਿ ਅਚਲ ਕੋ ਹਰਖਯੋ ॥੨੫॥*
*ਪੰਚ ਦਿਵਸ ਇਕ ਆਸਨ ਰਹੇ ॥ ਲਗੀ ਸਮਾਧਿ ਜੋਗ ਰਸ ਲਹੇ ॥*
*ਦ੍ਵੈਸ਼ੀ ਦੇਖਿ ਦੇਖਿ ਦੁਖ ਦਾਹੈਂ॥ ਭਾ ਮਿੱਤ੍ਰਨਿ ਕੇ ਅਨੰਦ ਉਛਾਹੈ ॥੨੬॥*
*ਖਸ਼ਟਮ ਬਾਸੁਰ ਬਿਕਸੇ ਨੈਨ ॥ ਨਿਕਸੇ ਤਯਾਗਯੋ ਸ਼ਾਹ ਜੁ ਐਨ ॥*
*ਨਿਜ ਡੇਰੇ ਮਹਿਂ ਆਨ ਬਿਰਾਜੇ ॥ ਮੰਦਮਤੀ ਦ੍ਵੈਸ਼ੀ ਗਨ ਲਾਜੇ ॥੨੭॥*

ਜਿਸ ਦਿਨ ਸਮਾਧੀ ਖੁਲੀ ਪ੍ਰੇਮੀ ਖੁਸ਼ ਹੋਏ, ਔਰ ਕਾਜੀ ਮੁਲਾਣੇਂ ਬਹੁਤ ਦੁਖੀ ਹੋਏ। ਇਹ ਸਾਰੀਆਂ ਸ਼ਕਤੀਆਂ ਗੁਰ ਪ੍ਰਤਾਪ ਸੂਰਜ ਦੀ ਨੌਵੀਂ ਰਾਸ ਵਿਚ ਵਿਸਥਾਰ ਨਾਲ ਲਿਖੀਆਂ ਹਨ । ਜਿਸ ਨੂੰ ਸ਼ੰਕ ਹੋਵੇ ਉਸ ਨੂੰ ਪੜ੍ਹਕੇ ਵੇਖ ਲਵੇ । ਇਉਂ ਜੋਗ ਦਾ ਅਭਿਆਸ ਕੀਤਿਆਂ ਬੇਅੰਤ ਸ਼ਕਤੀਆਂ ਪ੍ਰਾਪਤ ਹੁੰਦੀਆਂ ਹਨ । ਧਾਰਣਾ ਧਿਆਨ ਸਮਾਧ ਇਨਾਂ ਦੇ ਸਿਧ ਹੋਣ ਤੇ ਗਿਆਨ ਦਾ ਪ੍ਰਕਾਸ਼ ਹੁੰਦਾ ਹੈ । ਜੋਗ ਸਾਧਨਾਂ ਦੇ ਸੰਜਮ ਕੀਤਿਆਂ ਇਹ ਸ਼ਕਤੀਆਂ ਮਿਲਦੀਆਂ ਹਨ । ਤਿਨਾਂ ਕਾਲਾਂ ਦਾ ਹਾਲ ਜਾਣ ਲਵੇ, ਜੋ ਕੁਝ ਅੱਗੇ ਨੂੰ ਹੋਣਾਂ ਹੋਵੇ, ਸਭ ਮਨੁੱਖ ਪਸ਼ੂ ਪੰਛੀਆਂ ਦੀਆਂ ਬੋਲੀਆਂ ਸਮਝ ਸਕੇ । ਆਪਣੇ ਪਹਿਲੇ ਜਨਮਾਂ ਦਾ ਗਿਆਨ ਹੋਵੇ । ਦੂਜਿਆਂ ਦੇ ਮਨ ਦੀ ਗਲ ਸਮਝ ਲਵੇ, ਕਿਸੇ ਨੂੰ ਨਜ਼ਰ ਨਾ ਆਵੇ, ਆਪਣੀ ਜਾਂ ਦੂਸਰੇ ਦੀ ਉਮਰ ਦਾ ਪਤਾ ਲਗ ਜਾਵੇ । ਕਿਸੇ ਨੂੰ ਵੀ ਮਿਤਰ ਬਣਾ ਲਵੇ। ਹਾਥੀ ਦੇ ਜ਼ੋਰ ਵਾਲਾ ਹੋ ਜਾਵੇ । ਦੱਬੇ ਖਜ਼ਾਨੇ ਮਾਲੂਮ ਹੋਣ । ਸੂਰਜ, ਚੰਦ, ਤਾਰੇ, ਇਨਾਂ ਤਕ ਪਹੁੰਚ, ਤੇ ਹਾਲ ਮਾਲੂਮ ਹੋਵੇ । ਆਪਣੇ ਸਰੀਰ ਦੀ ਨਾੜ ਨਾੜ ਦਾ ਹਾਲ ਜਾਣ ਲਵੇ । ਭੁਖ, ਪਿਆਸ ਨਾ ਲੱਗੇ । ਸਰੀਰ ਐਸਾ ਸਥਿਰ ਹੋ ਜਾਵੇ, ਜਿਸ ਨੂੰ ਕੋਈ ਹਿਲਾ ਨਾ ਸਕੇ । ਗੁਪਤ ਰੂਹਾਂ ਨਜ਼ਰ ਆਵਣ । ਦੂਸਰੇ ਦੇ ਸਰੀਰ ਵਿਚ ਚਲਾ ਜਾਵੇ । ਆਕਾਸ਼ ਵਿਚ ਉਡ ਸਕੇ । ਭਾਵੇਂ ਕਿੰਨੀ ਦੂਰ ਬੋਲਦਾ ਹੋਵੇ ਉਸ ਨੂੰ ਸੁਣ ਲਵੇ। ਅੱਠ ਸਿਧੀਆਂ ਪ੍ਰਾਪਤ ਹੋਣ । ਸਭ ਤੇ ਹੁਕਮ ਚਲੇ, ਹਰ ਚੀਜ਼ ਦਾ ਗਿਆਨ ਹੋਵੇ । ਆਖੀਰ ਕੈਵਲੱਯ ਮੋਖਸ਼ ਹੋਵੇ । ਦੇਵਤਾ ਲੋਕ ਆਦਰ, ਸਤਿਕਾਰ ਨਾਲ ਭੇਟਾ ਦੇ ਕੇ ਦਰਸ਼ਨ ਕਰਨ । ਜੋਗੀ ਇਕੇ ਸਮੇਂ ਕਈ ਸਰੀਰ ਧਾਰਨ ਕਰ ਸਕਦਾ ਹੈ । ਔਰ ਜੋਗੀ ਨੂੰ ਕੋਈ ਕਰਮ ਫ਼ਲ ਨਹੀਂ ਦਿੰਦਾ। ਪਾਤੰਜਲ ਰਿਖ਼ੀ ਦਾ ਵਿਚਾਰ ਹੈ, ਕਿ ਸਾਰਾ ਪਸਾਰਾ ਪ੍ਰਕਿਰਤੀ ਮਾਇਆ ਦਾ ਹੈ।

ਜਦੋਂ ਸੁਰਤੀ ਦੇ ਨਰੋਧ ਕਰਨ ਨਾਲ ਪ੍ਰਕਿਰਤੀ ਦੇ ਬੰਧਨ ਟੁੱਟ ਗਏ ਅਤੇ ਪ੍ਰਕਿਰਤੀ ਉਸ ਦੇ ਅਧੀਨ ਹੋ ਗਈ, ਤਾਂ ਐਸੀ ਗੱਲ ਦੁਨੀਆਂ ਵਿਚ ਕਿਹੜੀ ਹੈ, ਜੋ ਜੋਗੀ ਨਾ ਕਰ ਸਕੇ । ਜੋ ਪਿਛੇ ਲਿਖਿਆ ਹੈ । ਗੁਪਤ ਪ੍ਰਗਟ ਸਭ ਦੇ ਉਪਰ ਉਸ ਦਾ ਹੁਕਮ ਚਲਦਾ ਹੈ । ਸਵਾਮੀ ਵਿਵੇਕਾ ਨੰਦ ਜੀ ਆਪਣੀ ਰਾਜ ਜੋਗ ਕਿਤਾਬ ਵਿਚ ਲਿਖਦੇ ਹਨ, ਕਿ ਇਹ ਪ੍ਰਤੱਖ ਹੈ, ਜੋ ਜੋਗੀ ਨਿਰਵਿਕਲਪ ਸਮਾਧ ਵਿਚ ਲੀਨ ਹੁੰਦਾ ਹੈ ਉਸ ਨੂੰ ਪੂਰੀਆਂ ਤਾਕਤਾਂ ਪ੍ਰਾਪਤ ਹੁੰਦੀਆਂ ਹਨ । ਪਰ ਜੋ ਪੂਰਾ ਜੋਗੀ ਨਾ ਹੋਵੇ, ਸਾਵਿਕਲਪ ਸਮਾਧੀ ਵਿਚ ਇਸਥਿਤ ਹੋਵੇਗਾ ਉਸ ਨੂੰ ਆਪਣੇ ਦਰਜੇ ਮੂਜਬ ਤਾਕਤਾਂ ਮਿਲਦੀਆਂ ਜਾਣਗੀਆਂ । ਪਾਤੰਜਲ ਸੂਤਰਾਂ ਦੇ ਬਿਭੂਤੀ ਪਾਦ ਵਿਚ ਇਹ ਗਲ ਖੋਲ ਕੇ ਦੱਸੀ ਹੈ, ਕਿ ਜੋ ਬਾਤ ਕਰਨੀ ਹੋਵੇ ਉਸ ਦਾ ਸੰਜਮ ਕਰੇ । ਜੇ ਰੂੰਈਂ ਵਾਂਗ ਹੋਲਾ ਹੋਣਾਂ ਹੋਵੇ, ਤਾਂ ਰੂੰਈਂ ਉਤੇ ਅਜਿਹਾ ਧਿਆਨ ਧਾਰੇ, ਰੂੰਈਂ ਤੋਂ ਬਿਨਾਂ ਹੋਰ ਕਿਸੇ ਚੀਜ ਦਾ ਖਿਆਲ ਨਾ ਰਹੇ । ਇਤਨਾ ਪੱਕਾ ਧਿਆਨ ਹੋ ਜਾਵੇ ਆਪਣਾ ਆਪ ਭੁਲ ਕੇ ਰੂੰਈਂ ਦਾ ਹੀ ਰੂਪ ਹੋ ਜਾਵੇ । ਤਾਂ ਉਹ ਰੂੰ ਵਾਂਗ ਹੌਲਾ ਹੋਕੇ ਭਾਵੇਂ ਸੂਲਾਂ ਤੇ ਪਿਆ ਰਹੇ । ਜੋਗੀਆਂ ਦਾ ਖਿਆਲ ਹੈ, ਕਿ ਜੋਗ ਵਿਦਿਆ ਤੋਂ ਬਿਨਾਂ ਗੂੜ ਅਤੇ ਵਧੀਕ ਕੀਮਤੀ ਨਾ ਕੋਈ ਵਿਦਿਆ ਵੇਖੀ, ਨਾ ਸੁਣੀ ਹੈ । ਸਵਾਸ ਰੋਕਣ ਦੀ ਕਿਰਿਆ ਨਾਲ ਦੁਸ਼ਮਣ ਮਰਦੇ, ਅਤੇ ਮਿਤਰ ਮਿਲਦੇ ਹਨ । ਧਨ ਪ੍ਰਾਪਤ ਹੁੰਦਾ ਹੈ । ਸੁਖ ਮਿਲਦੇ ਦੁਨੀਆਂ ਵਿਚ ਪ੍ਰਸਿਧ ਹੁੰਦਾਂ ਹੈ । ਜਦੋਂ ਸਵਾਸ ਖੱਬੀ ਨਾਸੋਂ ਚਲਦਾ ਹੋਵੇ, ਉਸ ਸਮੇਂ ਦਾਨ ਕੀਤਾ ਇਸ ਦੁਨੀਆਂ ਵਿਚ ਕਰੋੜਾਂ ਗੁਣਾਂ ਹੋ ਕੇ ਫ਼ਲਦਾ ਹੈ । ਜੋਗੀ ਇਕ ਮਨ ਚਿਤ ਹੋ ਕੇ ਚਿਹਰੇ ਵਲ ਦੇਖੇ ਅਤੇ ਸੂਰਜ ਸੱਜੀ ਨਾਸੋਂ ਅਤੇ ਚੰਦਰਮਾਂ ਦੀ ਖੱਬੀ ਨਾਸੋਂ ਸਵਾਸਾਂ ਨੂੰ ਜਾਣੇਂ। ਸੱਜੀ ਜਾਂ ਖੱਬੀ ਨਾਸ ਵਿਚ ਸਵਾਸ ਚਲ ਰਹੇ ਹਨ । ਜਦੋਂ ਸਵਾਸ ਬਹੁਤ ਹੌਲੀ ਸ਼ਾਂਤਮਈ ਚਲਦਾ ਹੋਵੇ, ਤਾਂ ਧਿਆਨ ਨੂੰ ਆਤਮਾ ਵਿਚ ਜੋੜੇ, ਉਸ ਦੀ ਸਾਰੀ ਕਾਮਨਾ ਪੂਰੀ ਹੋਵੇਗੀ, ਔਰ ਦੁਨੀਆਂ ਵਿਚ ਉਸ ਦੀ ਜੈ ਜੈ ਕਾਰ ਹੋਵੇਗੀ । ਜੋ ਮਿਹਨਤ ਨਾਲ ਸੱਜੀ ਖੱਬੀ ਨਾਸਕਾਂ ਦੇ ਸਵਾਸ ਨੂੰ ਠੀਕ ਰੱਖਦੇ ਹਨ, ਭੂਤ, ਭਵਿਸ਼, ਵਰਤਮਾਨ, ਉਨਾਂ ਦੇ ਵਸ ਵਿਚ ਹੋ ਜਾਂਦੇ ਹਨ । ਇਕਾਂਤ ਸਥਾਨ ਸੂਰਜ ਵਲ ਪਿਠ ਕਰਕੇ ਖੜਾ ਹੋਵੇ, ਅਤੇ ਆਪਣੇ ਪਰਛਾਵੇਂ ਦੀ ਗਰਦਨ ਵਿਚ ਧਿਆਨ ਲਾ ਕੇ ਵੇਖਦਾ ਰਹੇ । ਇਸ ਵਲ ਇਤਨਾ ਵਿਚ ਵੇਖਦਾ ਰਹੇ ਜਿਤਨਾਂ ਚਿਰ ਧੀਰਜ ਨਾਲ ਅਠੋਤਰ ਸੌ ਜਾਪ ਇਸ ਮੰਤ੍ਰਦਾ ਕਰੋ।

ੳ ਕ੍ਰਮ ਪਾਰਬ੍ਰਹਮ ਨਮਹ, ਜਾਂ ਮੂਲ ਮੰਤਰ ਦਾ ਇਕ ਸੋ ਅੱਠ ਪਾਠ ਇਕ ਟੱਕ ਧਿਆਨ ਜੋੜ ਕੇ ਕਰੇ, ਫ਼ਿਰ ਜਦੋਂ ਆਕਾਸ਼ ਵੱਲ ਵੇਖੇਗਾ, ਉਸ ਨੂੰ ਬਿਅੰਤ ਸੂਖਮ ਨਜ਼ਾਰੇ ਅਤੇ ਰੂਹਾਂ ਦਿਸਣਗੀਆਂ। ਛੇ ਮਹੀਨੇ ਇਸ ਤਰਾਂ ਕੀਤਿਆਂ ਜੋਗੀ ਸਭ ਗੁਪਤ ਪ੍ਰਗਟ ਦਾ ਭੇਦ ਜਾਣ ਲਵੇਗਾ। ਦੋ ਸਾਲ ਤਕ ਅਭਿਆਸ ਕੀਤਿਆਂ ਪੂਰਾ ਸੁਤੰਤਰ ਹੋ ਜਾਵੇਗਾ, ਜੋ ਚਾਹੇ ਕਰ ਸਕੇਗਾ, ਤਿੰਨ ਕਾਲ ਦਾ ਗਿਆਨ ਹੋ ਜਾਵੇਗਾ, ਆਤਮ ਸਰੂਪ ਤਕ ਪਹੁੰਚ ਹੋ ਜਾਵੇਗੀ, ਜੋਗ ਦੇ ਕਰਨ ਵਾਲੇ ਲਈ ਦੁਨੀਆਂ ਵਿਚ ਐਸੀ ਕੋਈ ਚੀਜ ਨਹੀਂ ਜਿਸਨੂੰ ਨਾ ਕਰ ਸਕੇ। ਜੋਗ ਕੀਤਿਆਂ ਭੁੱਖ ਪਿਆਸ ਨਾ ਲੱਗੇ, ਸੰਘ ਦੇ ਟੋਏ ਵਿਚ ਸੰਜਮ ਕੀਤਿਆਂ ਭੁੱਖ ਪਿਆਸ ਲਗਣੋਂ ਹਟ ਜਾਂਦੀ ਹੈ। ਕੰਠ ਕੂਪ ਉਹ ਥਾਂ ਹੈ, ਜਿਥੋਂ ਮੂੰਹ ਰਾਹੀਂ ਤੇ ਨੱਕ ਰਾਹੀਂ ਸਵਾਸ ਮਿਲਦੇ ਹਨ। ਕਹਿੰਦੇ ਹਨ ਕਿ ਪ੍ਰਾਣ ਵਾਯੂ ਇਸ ਥਾਂ ਛੋਹਣ ਨਾਲ ਭੁਖ ਪਿਆਸ ਲੱਗਦੀ ਹੈ। ਜੇ ਸੰਜਮ ਕਰ ਕੇ ਉਥੋਂ ਲਗਣ ਤੋਂ ਰੋਕੀ ਜਾਵੇ, ਤਾਂ ਭੁਖ ਪਿਆਸ ਨਹੀਂ ਲਗਦੀ। ਸਰੀਰ ਹਿਲ ਨਾ ਸਕੇ, ਕੂਰਮ ਨਾੜੀ ਵਿੱਚ ਸੰਜਮ ਕੀਤਿਆਂ ਸਰੀਰ ਇਸਥਿਤ ਹੁੰਦਾ ਹੈ। ਕੂਰਮ ਨਾੜੀ ਕੱਛੂ ਦੀ ਸਕਲ ਦੀ ਸੰਘ ਤੋਂ ਹੇਠਾ ਹੈ। ਜਿਸ ਵਿੱਚ ਕੂਰਮ ਵਾਯੂ ਰਹਿੰਦੀ ਹੈ। ਕਿਉਂਕਿ ਜੈਸੇ ਪੰਜ ਪ੍ਰਾਣ ਹਨ, ਤੈਸੇ ਹੀ ਪੰਜ ਉਪਪਰਾਣ ਹਨ। ਨਾਗ-ਕੂਰਮ-ਕਿਰਕਲਾ-ਦੇਵਦਤ-ਧੰਨਿਜੇ ਹਨ। ਅੱਡ ਅੱਡ ਇਨ੍ਹਾਂ ਦੇ ਰਹਿਣ ਦੇ ਸਰੀਰ ਵਿੱਚ ਥਾਂ ਹਨ। ਇਸ ਨਾੜੀ ਤੇ ਵਾਰ ਵਾਰ ਅਭਿਆਸ ਕੀਤਿਆਂ ਸਰੀਰ ਪਹਾੜ ਵਾਂਗੂੰ ਹੱਲ ਨਾ ਸਕੇ। ਨਾਭੀ ਚੱਕਰ ਤੇ ਸੰਜਮ ਕੀਤਿਆਂ ਸਰੀਰ ਦੇ ਅੰਦਰ ਦਾ ਹਾਲ ਮਾਲੂਮ ਹੋਵੇ। ਕਿਉਂਕਿ ਸਾਰੇ ਸਰੀਰ ਵਿੱਚੋਂ ਨਾਭੀ ਚੱਕਰ ਪ੍ਰਧਾਨ ਮੰਨਿਆ ਹੈ। ਇਥੇ ਹੀ ਕੁੰਡਲਨੀ ਨਾੜੀ ਜੋ ਸਾਰੀਆਂ ਸ਼ਕਤੀਆਂ ਦਾ ਘਰ ਹੈ, ਇਸ ਨੂੰ ਜਗਾਇਆਂ ਸ਼ਕਤੀ ਉਪਰ ਨੂੰ ਜਾਂਦੀ ਹੈ। ਔਰ ਨਾਭੀ ਵਿੱਚ ਹੀ ਸਰੀਰ ਦੀਆਂ ਸਾਰੀਆਂ ਨਾੜੀਆਂ ਦਾ ਗੁਛਾ ਹੈ। ਜਿਥੋਂ ਨਿਕਲ ਕੇ ਹੋਰ ਨਾੜਾਂ ਸਾਰੇ ਸਰੀਰ ਵਿੱਚ ਜਾਂਦੀਆਂ ਹਨ। ਜਿਤਨੇ ਸਰੀਰ ਦੇ ਰੋਮ ਹਨ, ਇਹ ਸਭ ਸੂਖਮ ਨਾੜੀਆਂ ਦੇ ਸਿਰੇ ਤੇ ਹਨ। ਜਿਸ ਨਾੜੀ ਵਿੱਚ ਖ਼ੂਨ ਘੱਟ ਜਾਣ ਲੱਗ ਜਾਂਦਾ ਹੈ, ਤਾਂ ਉਹ ਚਿੱਟਾ ਹੋ ਕੇ ਝੜ ਜਾਂਦਾ ਹੈ। ਇਸੇ ਕਰ ਕੇ ਹੀ ਸਰੀਰ ਦੇ ਵਿੱਚ ਜੋਗੀਆਂ ਨੇ ਨਾੜਾਂ ਦੀ ਗਿਣਤੀ, ਬੱਹਤਰ ਕਰੋੜ -ਬਹੱਤਰ ਲਾਖ - 10 ਹਜ਼ਾਰ 2 ਸੋ ਇਕ ਮੰਨੀ ਹੈ। ਸਾਰੀਆਂ ਨਾਭੀ ਅਸਥਾਨ ਵਿੱਚੋਂ ਨਿਕਲਦੀਆਂ ਹਨ। ਜਿਸ ਸਮੇਂ ਨਿਰਨੇ

ਕਾਲਜੇ ਨਾਭੀ ਵਿੱਚ ਸੁਰਤ ਨੂੰ ਰੋਕ ਕੇ ਵਾਹਿਗੁਰੂ ਮੰਤਰ ਦਾ ਜਾਪ ਕੀਤਾ ਜਾਂਦਾ ਹੈ। ਤਾਂ ਉਹ ਸਾਰੇ ਹੀ ਸਰੀਰ ਦੇ ਰੋਮ - ਰੋਮ ਵਿੱਚੋਂ ਸੁਣਨ ਲੱਗ ਪੈਂਦਾ ਹੈ। ਜੈਸੇ ਗੁਰੂ ਜੀ ਨੇ ਕਥਨ ਕੀਤਾ ਹੈ - ਗੁਰਮੁਖ ਰੋਮ - ਰੋਮ ਹਰਿ ਧਿਆਵੈ ॥ ਸੋ ਮਹਾਂਪੁਰਖ ਸਿਆਣੇ ਜਗਿਆਸੂਆਂ ਨੂੰ ਇਹ ਰੋਮ ਰੋਮ ਜਾਪ ਕਰਨ ਦਾ ਅਭਿਆਸ ਦੱਸਦੇ ਹਨ। ਨਿਰਨੇ ਕਾਲਜੇ ਨਾਭੀ ਸਥਾਨ ਤੇ ਸੁਆਸਾਂ ਦਾ ਦਬਾ ਪਾਵੇ, ਤਾਂ ਫਿਰ ਖਿਆਲ ਨਾਲ ਹੀ ਮੰਤਰ ਦਾ ਜਾਪ ਕਰੇ। ਜੇ ਕੋਈ ਅਨਜਾਣ ਰੋਟੀ ਖਾ ਕੇ ਇਸ ਦਾ ਅਭਿਆਸ ਕਰਨਾ ਸ਼ੁਰੂ ਕਰੇ, ਤਾਂ ਪੇਟ ਵਿਚ ਨੁਕਸ ਪੈਣ ਦਾ ਖਤਰਾ ਹੁੰਦਾ ਹੈ। ਤਾਂ ਤੇ ਮਹਾਂਪੁਰਖਾਂ ਦੇ ਦੱਸੇ ਬਿਨਾਂ ਇਹ ਅਭਿਆਸ ਨਾ ਕਰੇ। ਛਾਂਦੋਗੋਯ ਉਪਨਸ਼ਿਦ ਵਿੱਚ ਦਿਲ ਤੋਂ ਇਕੋਤੁਰ ਸੋ ਨਾੜੀ ਨਿਕਲਦੀ ਮੰਨੀ ਹੈ। ਇਕ ਉਨ੍ਹਾਂ ਵਿੱਚੋਂ ਸਿਰ ਦੀ ਚੋਟੀ ਨੂੰ ਜਾਂਦੀ ਮੰਨੀ ਹੈ। ਜਿਸ ਦੁਆਰਾ ਜੀਵ ਆਤਮਾ ਮਰਨ ਸਮੇਂ ਨਿਕਲ ਕੇ ਅਮਰ ਹੁੰਦਾ ਹੈ। ਬਾਕੀ ਨਾੜੀਆਂ ਹੋਰ ਸਾਰੇ ਸਰੀਰ ਵਿੱਚ ਜਾਂਦੀਆਂ ਹਨ। ਜੋ ਸਾਖ ਦਰ ਸਾਖ ਹੋ ਕੇ ਸਾਰੇ ਸਰੀਰ ਵਿਚ ਫੈਲਦੀਆਂ ਹਨ। ਜੋਗੀ ਜਦੋਂ ਸਵਾਸਾਂ ਨੂੰ ਨਾਭੀ ਕਮਲ ਵਿੱਚ ਰੋਕਦੇ ਹਨ। ਤਾਂ ਪ੍ਰਾਣ ਸਾਰੀਆਂ ਨਾੜੀਆਂ ਵਿੱਚ ਫਿਰ ਕੇ ਨਾੜੀਆਂ ਨੂੰ ਸਾਫ਼ ਚਾਲੂ ਕਰ ਦਿੰਦੇ ਹਨ। ਅੰਤੜੀਆਂ ਨੂੰ ਸ਼ੁਧ ਕਰਨ ਵਾਸਤੇ ਹੀ ਜੋਗ ਦੇ ਜੋ ਖਟ ਕਰਮ ਨੇਤੀ, ਧੋਤੀ, ਬਸਤੀ, ਨੌਲੀ, ਤ੍ਰਾਟਕ, ਰਾਜ ਕਰਮ, ਕਪਾਲ ਪਾਤੀ, ਅੱਠਕੁੰਭਕ, ਬ੍ਰਹਮ ਦਾਤਨ, ਕੀਤੇ ਜਾਂਦੇ ਹਨ। ਜਦੋਂ ਨਾੜੀਆਂ ਸਾਫ਼ ਹੋ ਜਾਣ ਤਾਂ ਸੁਖਮਨਾ ਨਾੜੀ, ਜੋ ਇੜਾ ਪਿੰਗਲਾ ਦੇ ਉਪਰ ਦੱਸਮ ਦੁਆਰ ਨੂੰ ਜਾਂਦੀ ਹੈ, ਉਹ ਖੁਲ ਜਾਂਦੀ ਹੈ, ਅਤੇ ਪ੍ਰਾਣ ਅੰਦਰ ਜਾ ਕੇ ਟਿਕ ਜਾਂਦੇ ਹਨ। ਅਤੇ ਮਨ ਉਸ ਸ਼ਾਂਤੀ ਨੂੰ ਪ੍ਰਾਪਤ ਹੁੰਦਾ ਹੈ। ਜੋ ਸਮਾਧੀ ਲਈ ਜ਼ਰੂਰੀ ਹੈ। ਇਸ ਅਵਸਥਾ ਨੂੰ ਜੋਗੀ ਉਨਮਨੀ ਕਹਿੰਦੇ ਹਨ। ਜਿਥੇ ਪਹੁੰਚਣ ਲਈ ਜੋਗੀ ਕਈ ਤਰ੍ਹਾਂ ਦੇ ਪ੍ਰਾਣਾਯਾਮ ਜਾਂ ਕੁੰਭਕ ਕਰਦੇ ਹਨ। ਇਹ ਕੁੰਭਕ ਅੱਠ ਹਨ। ਸੂਰਜ ਭੇਦਨ - ਉਜਾਈ-ਸੀਤਕਾਰੀ, ਸੀਤਲੀ, ਤਸਤ੍ਰਿਕਾ - ਤ੍ਰਾਮਰੀ - ਮੂਰਛਾ (ਕੇਵਜ ਜਾਂ) ਪਲਾਵਿਨੀ। ਪੂਰਕ ਸ਼ੁਰੂ ਵਿੱਚ ਮੂਲ ਬੰਧ ਪੱਕਾ ਕਰੇ ਅਤੇ ਅੰਤ ਵਿੱਚ ਜਾਲੰਧਰ ਜਦ ਕੁੰਭਕ ਦਾ ਅੰਤ ਹੋਵੇ ਤਾਂ ਦੋਵੇਂ ਛੱਡ ਦੇਵੇ ਅਤੇ ਰੇਚਕ ਨਾਲ ਉਦਿਆਨ ਕਰੇ। ਪੂਰਕ - ਕੁੰਭਕ ਤੇ ਰੇਚਕ ਦੇ ਵਖਤ, ਇਕ ਤੋਂ ਚਾਰ ਸੈਕਿੰਟ ਤਕ ਜਾਂ ਦੋ ਤੱਕ ਅਭਿਆਸ ਕਰੇ, ਅਤੇ ਹੋਲੀ ਹੋਲੀ ਇਸ ਅਭਿਆਸ ਨੂੰ ਵਧਾਵੇ। ਜਦੋਂ ਜੋਗੀ ਪੰਜ ਮਿੰਟ, ਚੋਵੀ

ਸੈਕਿੰਟ ਤਕ ਸਵਾਸ ਰੋਕ ਸਕੇ, ਤਾਂ ਪ੍ਰਾਣਾਯਾਮ ਸਿਧ ਹੋ ਗਿਆ। ਇਹ ਜੋਗ ਦੀ ਪਹਿਲੀ ਮੰਜਿਲ ਹੈ। ਪਦਮ ਆਸਨ ਬੈਠ ਕੇ ਸੱਜੀ ਨਾਸੋਂ ਸਵਾਸ ਉਪਰ ਖਿਚੇ। ਕੁੰਭਕ, ਸਵਾਸਾਂ ਨੂੰ ਉਤਨਾ ਚਿਰ ਰੋਕ ਰੱਖੇ । ਜਿਤਨਾ ਚਿਰ ਸਰੀਰ ਵਿੱਚ ਕੋਈ ਤਕਲੀਫ ਜਾਂ ਘਬਰਾਹਟ ਪੈਦਾ ਨਾ ਹੋਵੇ । ਜਦੋ ਘਬਰਾਹਟ ਪੈਦਾ ਹੁੰਦੀ ਵੇਖੇ, ਤਾਂ ਉਸੇ ਸਮੇਂ ਸਵਾਸਾਂ ਨੂੰ ਹੋਲੀ ਹੋਲੀ ਖੱਬੀ ਨਾਸੋਂ ਉਤਾਰਨਾ ਕਰੇ, ਇਸ ਦਾ ਨਾਮ ਰੇਚਕ ਹੈ। ਇਹ ਸੂਰਜ ਭੇਦਨ ਕੁੰਭ ਹੈ, ਇਸ ਨਾਲ ਸਿਰ ਸਾਫ਼ ਹੁੰਦਾ ਹੈ, ਅਤੇ ਕਿਰਮਾਂ ਆਦਿ ਤੋਂ ਜੋ ਬੀਮਾਰੀਆਂ ਨਜਲਾ, ਜੁਕਾਮ, ਆਦਿਕ ਉਹ ਦੂਰ ਹੁੰਦੇ ਹਨ। ਅਤੇ ਸੁਖਮਨਾ ਨਾੜੀ ਦਾ ਰਾਹ ਖੁਲਦਾ ਹੈ । ਦੂਜਾ ਉਜਾਈ ਕੁੰਭਕ ਦੇ ਕਰਨ ਨਾਲ ਜੋਗੀ ਸੁੰਦਰ ਬਣਦਾ ਹੈ। ਤਰੀਕਾ ਇਸ ਤਰ੍ਹਾਂ ਹੈ, ਆਸਨ ਲਗਾ ਸਵਾਸ ਚਾੜ ਫਿਰ ਉਤਾਰੇ। ਇਸ ਕੁੰਭਕ ਦੇ ਕਰਨ ਵਾਲੇ ਨੂੰ ਤਾਜੀ ਹਵਾ ਦੇ ਨਾਂ ਮਿਲਣ ਕਰਕੇ ਜੋ ਬੀਮਾਰੀਆਂ ਹੁੰਦੀਆਂ ਹਨ, ਉਹ ਨਹੀਂ ਹੁੰਦੀਆਂ। ਇਸੇ ਤਰ੍ਹਾਂ ਹੀ ਅੱਠ ਪ੍ਰਕਾਰ ਦਾ ਕੁੰਭਕ ਕਰਨ ਨਾਲ ਸਰੀਰ ਵਿੱਚ ਅੱਡ ਅੱਡ ਫਲ ਅਤੇ ਸਵਾਸ ਚੜਾਉਣ ਵਿੱਚ ਜੋ ਰੁਕਾਵਟਾਂ ਹੁੰਦੀਆਂ ਹਨ, ਸੋ ਦੂਰ ਹੋ ਜਾਂਦੀਆਂ ਹਨ। ਪੁਰਾਣਾਂਯਾਮ ਦੀ ਮਦਦ ਲਈ ਕੁਝ ਹੋਰ ਸਾਧਨ ਹਨ, ਜੋ ਸਮਾਧ ਤਕ ਪਹੁੰਚਣ ਲਈ ਮਦਦ ਕਰਦੇ ਹਨ । ਉਨ੍ਹਾਂ ਦਾ ਨਾਂ ਮੁਦਰਾ, ਤੇ ਬੰਦ ਹਨ। ਜਿਨ੍ਹਾਂ ਦਾ ਵੇਰਵਾਂ ਇਸ ਤਰ੍ਹਾਂ ਹੈ। ਮਹਾਂ ਮੁਦਰਾ, ਮਹਾਂ ਵੇਧ, ਖੇਚਰੀ, ਵਿਪਰਿਤ ਕਰਿਣ, ਵਜਰੋਲ, ਸ਼ਕਤੀ ਚਾਲਨ, ਭੂਚਰੀ, ਚਾਚਰੀ, ਅਗੋਚਰੀ, ਤੇ ਉਨਮਨੀ। ਤੇ ਚਾਰ ਬੰਧ-ਮੂਲ ਬੰਧ, ਜਾਲੰਧਰ ਬੰਧ, ਉਦਿਆਨ ਬੰਧ ਅਤੇ ਮਹਾਂ ਬੰਧ। ਇਹਨਾਂ ਦੇ ਵੀ ਅੱਡ ਅੱਡ ਤਰੀਕੇ ਅਤੇ ਅੱਡ ਅੱਡ ਫਲ ਹਨ । ਜੋ ਰੋਜ਼ ਦੇ ਅਭਿਆਸ ਕੀਤਿਆਂ ਜੋਗੀ ਇਨ੍ਹਾਂ ਦੇ ਕਰਨ ਵਿੱਚ ਪ੍ਰਪੱਕ ਹੋ ਜਾਂਦਾ ਹੈ । ਇਹ ਜੋ ਪੁਰਾਣਾਯਾਮ ਦੀ ਕ੍ਰਿਆ ਹੈ, ਸਮਾਧ ਤਕ ਪੁਹੰਚਣ ਲਈ ਕੀਤੀ ਜਾਂਦੀ ਹੈ। ਅਤੇ ਸਮਾਧ ਉਦੋਂ ਹੁੰਦੀ ਹੈ , ਜਿਨ੍ਹਾਂ ਚਿਰ ਧੁਨੀ ਕੋਲ ਸੁੱਤੀ ਪਈ ਤਾਕਤ ਕੁੰਡਲਨੀ ਨਾੜੀ ਨਾ ਜਾਗ ਉਠੇ। ਸੂਰਜ ਅਤੇ ਚੰਦਰਮਾਂ ਸੁਰਾਂ ਦੇ ਵਿਚਕਾਰ ਸੁਖਮਨਾ ਨਾੜੀ ਨਾ ਖੁਲ ਜਾਏ। ਅਤੇ ਜਾਗੀ ਤਾਕਤ ਇਸ ਦੇ ਰਸਤੇ ਨਾ ਚੜ ਜਾਏ। ਜਦੋਂ ਪੂਰਕ ਕੀਤਿਆਂ ਪ੍ਰਾਣ ਵਾਯੂ ਜਾ ਕੇ ਮੂਲ ਬੰਧ ਕਰ ਕੇ ਉਪਰ ਵਲ ਖਿਚੇ, ਅਪਾਨ ਵਾਯੂ ਨਾਲ ਧੁੰਨੀ ਕੋਲ ਮਿਲਦੀ ਹੈ। ਤਾਂ ਕੁੰਭਕ ਨਾਲ ਖਾਸ ਗਰਮੀ ਪੈਦਾ ਹੋ ਕੇ ਕੁੰਡਲਨੀ ਨੂੰ ਜਗਾਉਂਦੀ ਹੈ। ਜਾਲੰਧਰ ਬੰਧ ਕੀਤਿਆਂ ਕੁੰਭਕ ਨੂੰ ਮਦਦ ਮਿਲਦੀ ਹੈ । ਜਿਸ ਵਖਤ ਰੇਚਕ ਕਰਦਾ ਹੋਵੇ, ਤਾਂ ਉਦਿਆਨ ਬੰਧ ਕੀਤਿਆਂ

ਮਿਹਦਾ ਅਸਲੋਂ ਸਾਫ਼ ਹੋ ਜਾਂਦਾ ਹੈ। ਅਤੇ ਜਾਗੀ ਹੋਈ ਕੁੰਡਲਨੀ ਦੀ ਤਾਕਤ ਉਪਰ ਵੱਲ ਜਾਂਦੀ ਹੈ। ਇਹ ਸਾਰਾ ਵਿਸਥਾਰ ਜੋਗ ਕ੍ਰਿਆ ਦਾ ਜੋਗ ਦਰਸ਼ਨ ਵਿਚ ਲਿਖਿਆ ਹੋਇਆ ਹੈ। ਪ੍ਰਾਣਾ ਯਾਮ ਦੇ ਪਿਛੋਂ ਪ੍ਰਤਯਾਹਾਰ, ਧਾਰਣਾ, ਧਿਯਾਨ ਤੇ ਸਮਾਧ ਹੁੰਦੇ ਹਨ। ਜੀਵ ਦਾ ਆਤਮਾ ਵਿਚ ਲੀਨ ਹੋ ਜਾਣਾ ਸਮਾਧ ਹੈ। ਜਦ ਕੁੰਡਲਨੀ ਜਾਗ ਪਈ ਅਤੇ ਸੁਖਮਨਾ ਨਾੜੀ ਖੁਲ ਗਈ, ਤਦ ਚੱਕਰ ਭੇਦ ਹੋ ਸਕਦਾ ਹੈ। ਜਦੋਂ ਜੋਗੀ ਪ੍ਰਾਣਾਯਾਮ ਦੀ ਕ੍ਰਿਆ ਵਿਚ ਪ੍ਰਪੱਕ ਹੋ ਜਾਵੇ, ਤਾਂ ਸਮਾਧਿ ਸੌਖੀ ਹੋ ਜਾਂਦੀ ਹੈ। ਪਰ ਸਭ ਤੋ ਸ਼ਰਿਸ਼ਟ ਸਮਾਧਿ ਉਹ ਹੈ, ਜੋ ਪਰ ਵੈਰਾਗ ਨਾਲ ਹੋਵੇ ਅਤੇ ਕਦੇ ਵੀ ਟੁੱਟੇ ਨਾ, ਇਕ ਰਸ ਜੁੜੀ ਰਹੇ ਅਤੇ ਕੋਈ ਵੀ ਚੀਜ ਰਿਧੀਆਂ ਸਿਧੀਆਂ ਇਸ ਨੂੰ ਹਿਲਾ ਨਾ ਸਕਣ, ਉਹ ਅਸਲ ਸਮਾਧੀ ਹੈ। ਜੋਗ ਵਿਸ਼ਿਸ਼ਟ ਵਿਚ, ਵਿਸ਼ਿਸ਼ਟ ਜੀ ਨੇ ਦੋ ਤਰੀਕਿਆਂ ਦੁਆਰਾ ਸਮਾਧਿ ਮੰਨੀ ਹੈ। ਪਹਿਲੇ ਗਿਆਨ ਨਾਲ, ਦੂਸਰੀ ਜੋਗ ਨਾਲ। ਜੋਗ ਲਈ ਪ੍ਰਤਿਯਹਾਰ, ਧਾਰਣਾ, ਧਿਯਾਨ ਤੇ ਸਮਾਧਿ। ਜਦ ਦਸ ਮਿੰਟ 48 ਸੈਕਿੰਡ ਸਵਾਸ ਰੋਕੇ। ਤਦ ਪ੍ਰਤਯਾਹਾਰੀ ਹੁੰਦਾ ਹੈ। ਇਹ ਧਾਰਣਾ ਲਈ ਤਿਆਰੀ ਹੈ। ਜਦੋਂ 21 ਮਿੰਟ ਅਤੇ 36 ਸੈਕਿੰਡ ਤਕ ਸਵਾਸ ਰੋਕ ਸਕੇ ਤਾਂ ਧਾਰਣਾ ਹੁੰਦੀ ਹੈ। ਅੱਗੇ ਧਯਾਨ-ਜਦੋਂ ਮਨ ਸਵਾਸ ਫ਼ੁਰਨੇ ਕਰਨ ਤੋਂ ਰੁਕ ਜਾਣ ਤਦ ਆਤਮਾ ਦਾ ਐਸਾ ਧਿਆਨ ਲਾਵੇ, ਚਿਤ ਖ਼ਤਮ ਹੋ ਕੇ ਕੇਵਲ ਚੇਤਨ ਆਤਮਾ ਹੀ ਬਾਕੀ ਰਹਿ ਜਾਵੇ। ਇਕ ਰਸ ਜਦ ਇਹ ਅਨੁਭਵ ਬਣਿਆ ਰਹੇ, ਤਾਂ ਅੰਦਰ ਚਾਨਣਾ ਆਨੰਤ ਜੋਤੀ ਜੋ ਪਰਮ ਪੁਰਖ ਪ੍ਰਮਾਤਮਾ ਹੈ, ਉਸ ਦਾ ਰੂਪ ਹੀ ਹੋ ਜਾਂਦਾ ਹੈ। ਐਸਾ ਧਿਆਨੀ ਦੂਜੇ ਦੇ ਮਨ ਦੀ ਹਾਲਤ ਜਾਣ ਲੈਂਦਾ ਹੈ। ਵਿਧਾਤੀ ਇਸੇ ਨੂੰ ਤੁਰੀਆ ਅਵਸਥਾ ਕਹਿੰਦੇ ਹਨ। ਇਸ ਤਰਾਂ ਜਦੋਂ ਧਿਆਨ ਕੀਤਿਆਂ ਸਮਾਧਿ ਪ੍ਰਪੱਕ ਹੋ ਜਾਵੇ, ਤਾਂ ਉਸ ਨੂੰ ਸੁਖ, ਦੁਖ, ਉਸਤਤਿ, ਨਿੰਦਾ, ਸੋਨਾ, ਮਿਟੀ, ਦੋਸਤ ਮਿਤਰ ਸਭ ਵਿਚ ਸਮਦ੍ਰਿਸ਼ਟੀ ਹੋ ਜਾਂਦੀ ਹੈ। ਉਸ ਨੂੰ ਕੋਈ ਭੈਅ, ਸੱਪ ਆਦਿਕ ਡੰਗੇ ਦੀ ਜ਼ਹਿਰ ਨਹੀਂ ਚੜਦੀ ਅਤੇ ਡੋਬਿਆਂ ਮਰਦਾ ਨਹੀਂ, ਹਵਾ ਵਿਚ ਉਡਦਾ ਨਹੀਂ, ਜੈਸੇ ਗੁਰੂ ਪ੍ਰਮਾਣ ਹੈ - ਜਲ ਨਹੀਂ ਡੋਬੇ, ਤਸਕਰ ਨਹੀਂ ਲੇਵੈ, ਭਾਹਿ ਨਾ ਸਾਕਹਿ ਜਾਲੇ। ਜਾਂ ਜਲ ਅਗਨੀ ਵਿਚ ਘੱਤਿਆ, ਜਲੇ ਨਾ ਡੋਬੇ ਗੁਰਪ੍ਰਸਾਦਿ॥ ਕੋਈ ਚੀਜ ਉਸ ਤੇ ਅਸਰ ਨਹੀਂ ਕਰ ਸਕਦੀ ਅਤੇ ਨਾ ਹੀ ਮਨ ਬਾਣੀ ਸਰੀਰ ਕਰਕੇ ਕੋਈ ਪਾਪ ਹੀ ਹੁੰਦਾ ਹੈ। ਇਹ ਸਮਾਧਿ ਲਾਉਣ ਦਾ ਫ਼ਲ ਪ੍ਰਾਪਤ ਹੁੰਦਾ ਹੈ। ਸ੍ਰੀ ਗੁਰੂ ਨਾਨਕ ਦੇਵ ਜੀ ਪ੍ਰਾਣ ਸੰਗਲੀ ਵਿਚ ਜੋਗ ਦੀ ਰੀਤੀ ਇਸ ਤਰਾਂ ਕਥਨ ਕਰਦੇ ਹਨ :

ਪਦਮ ਆਸਨ ਕਰਿ ਬੈਠਹੁ ਮੀਤਾ ॥ ਅਜਪਾ ਜਪੁ ਜਾਪਹੁ ਨਿਤ ਨੀਤਾ ॥
ਬ੍ਰਹਮੁ ਅਗਨਿ ਜਾਰਹੁ ਗੁਰ ਗਿਆਨਿ ॥ ਤੀਨਿ ਲੋਕ ਮਹਿ ਤਾ ਕੀ ਮਾਨਿ ॥
ਇੰਦ੍ਰ ਚੰਦਰ ਸੂਰਜ ਸਰੂਪਿ ਧਿਆਵਹਿ ॥ ਤਾ ਕਾ ਦਰਸਨੁ ਦੇਖਿ ਸੁਖ ਪਾਵਹਿ ॥੭੧॥

ਪੂਰਕੁ ਘਟ ਮਹਿ ਰਾਖਹੁ ਪੂਰਿ ॥ ਚੰਚਲ ਮਿਰਗਾ ਖੇਲੈ ਦੂਰਿ ॥
ਰਕਤੁ ਰੇਤੁ ਮੂਲ ਸੋਖੈ ਤੀਨਿ ॥ ਗੁਰ ਮਿਲਿ ਸ਼ਬਦਿ ਰਾਤਾ ਮਨੁ ਲੀਨ ॥
ਥਿਰੁ ਥਾਵਰ ਘਰੁ ਚਉਥਾ ਪਾਇਆ ॥ ਨਿਰਮਲ ਜੋਤਿ ਨਿਰਮਲੀ ਕਾਇਆ ॥੭੨॥

ਕੁੰਭਕੁ ਕੁੰਭ ਸੰਪੂਰਨੁ ਭਰੇ ॥ ਤਬ ਜਾਇ ਤ੍ਰਿਬੈਟੀ ਮਜਨੁ ਕਰੈ ॥
ਮਨ ਤੇ ਬਿਸਰੈ ਦੂਜਾ ਅੰਗ ॥ ਇਉ ਆਪਿ ਆਪੁਨੈ ਆਪੇ ਸੰਗਿ ॥
ਬਿਨੁ ਜਿਹਬਾ ਗੁਨ ਅਪਨੇ ਗਾਵੈ ॥ ਆਪਿ ਕਹੈ ਆਪੈ ਸਮਝਾਵੈ ॥੭੩॥

ਅੱਗੇ ਹੋਰ ॥

ਤ੍ਰਿਕੁਟੀ ਸੰਗਿਮਿ ਜੋ ਮੰਨੁ ਮੇਲੈ ॥ ਦੀਪਕੁ ਜਾਲਿ ਧਰੈ ਬਿਨੁ ਤੇਲੈ ॥
ਜਬ ਦਸਵੈਂ ਦੁਆਰਿ ਇਕੇਲਾ ਖੇਲੈ ॥ ਇਨ ਬਿਧਿ ਪਵਨ ਪਵਨ ਕਉ ਮੇਲੈ ॥
ਬੇਣੀ ਕੈ ਧਿਆਨਿ ਜੋ ਰਹੈ ਸਮਾਇ ॥ ਤਬ ਇਸੁ ਗੜਕੀ ਸੋਝੀ ਪਾਇ ॥
ਆਤਮ ਚੀਨ ਪਰਾਤਮੈ ਗਇਆ ॥ ਤਉ ਨਾਨਕ ਸਲਲ ਸਲਲ ਏਕੋ ਭਇਆ ॥੬੫॥

ਗਿਆਨ ਖੜਗ ਲੈ ਮਨ ਸਿਉ ਲਰੈ ॥ ਤਉ ਢਾਹਿ ਭਰਮੁ ਗੜੁ ਭੀਤਰਿ ਬਹੈ ॥
ਭੀਤਰ ਜਾਤੇ ਕੋਈ ਨ ਠਾਕੈ ॥ ਹਰਿ ਕੇ ਚਰਨ ਬਸੇ ਮਨਿ ਜਾ ਕੈ ॥
ਸੋਈ ਸੰਤੁ ਜਿਨਿ ਭਰਮੁ ਗੜੁ ਜੀਤਾ ॥ ਘਰੁ ਬਾਹਰੁ ਤਿਨਿ ਅਪਨਾ ਕੀਤਾ ॥
ਅੰਤਰਿ ਬਾਹਰਿ ਮਹਰਮੁ ਹੋਇਆ ॥ ਨਾਨਕ ਗੁਰ ਕਿਰਪਾ ਤੇ ਏਹੁ ਗੜੁ ਗੋਇਆ ॥੬੬॥

ਮਨੂਆ ਜੀਤਾ ਨਿਰਮਲ ਗੀਤਿ ॥ ਇੰਦ੍ਰੀ ਜੀਤੀ ਸਤਿਗੁਰ ਪ੍ਰਤੀਤਿ ॥
ਜਿਹਬਾ ਜੀਤੀ ਹਰਿ ਗੁਨ ਗਾਵੈ ॥ ਨੇਤ੍ਰ ਜੀਤੇ ਭਰਮਤਾ ਠਹਰਾਵੈ ॥
ਬਕਤਾ ਜੀਤੈ ਜਬ ਸੁਖਮਨਿ ਰਾਹੀ ॥ ਜੀਭ ਜੀਤੈ ਤਬ ਹੋਵੈ ਪਦੁ ਸਹੀ॥
ਮਨੁ ਤਨੁ ਜੀਤਾ, ਜੀਤਾ ਬ੍ਰਹਮੰਡੁ ॥ ਪੰਚਿ ਦੁਸਟਿ ਕੀਤੇ ਖੰਡ ਖੰਡ ॥
ਰਾਜੇ ਮਹਤੇ ਗੜ੍ਹਕੇ ਸਭ ਜੀਤੇ ॥ ਨਾਨਕ ਸਤਿਗੁਰ ਕੀ ਪ੍ਰਤੀਤੇ ॥੬੭॥

ਜੋਗੀ ਦੀ ਮੰਜਿਲ ॥

ਸੁਨਿ ਮਹੁਲ ਮਹਿ ਜਾਇ ਸਮਾਵੈ ॥ ਰਤਨੁ ਅਮੋਲਕੁ ਤਦ ਹੀ ਪਾਵੈ ॥
ਜਹ ਕੇਵਲ ਨਿਰਬਾਣੁ ਬਸੇਰਾ ॥ ਜੋਗ ਰੀਤ ਜਨੁ ਪਹੁਚੈ ਤੇਰਾ ॥
ਹੋਇ ਅਨ ਭੈ ਜੋਗੀ ਭਉ ਸਭ ਡਾਰੈ ॥ ਨਾਨਕ ਤਤੁ ਲਹੈ ਘਰੁ ਸੋਧਿ ਬੀਚਾਰੈ ॥੪॥

ਰਾਗ ਰਾਮ ਕਲੀ ਮਹਲਾ ੧॥ ਰਤਨ ਮਾਲਾ ॥

ਜੋਗੀ ਦੀ ਇਸਥਿਤੀ ॥

ਆਸਣੁ ਸਾਧਿ ਨਿਰਾਲਮੁ ਰਹੈ ॥ ਪੰਚ ਤਤ ਨਿਗ੍ਰਹੁ ਕਰਿ ਗਹੈ ॥
ਥੋੜੀ ਨਿੰਦ੍ਰਾ ਅਲਪ ਅਹਾਰੀ ॥ ਸਾਧ ਕੀ ਪਿੰਡੀ ਸਦਾ ਬੀਚਾਰੀ ॥
ਜਪੁ ਤਪੁ ਸੰਜਮੁ ਸੁਰਤਿ ਬਚਖਣ ॥ ਨਾਨਕ ਕਹੈ ਜੋਗ ਕੇ ਲੱਖਣ ॥੧੧॥

ਜਾਂ ਬੋਲੈ ਤਾਂ ਬ੍ਰਹਮੁ ਗਿਆਨੁ ॥ ਅਹਿਨਸ ਜਾਗੈ ਸਹਿਜ ਧਿਆਨੁ ॥
ਸੁੰਨ ਮੰਡਲ ਮਹਿ ਡੋਰੀ ਧਰੈ ॥ ਗੁਰ ਪਰਸਾਦੀ ਕਦੇ ਨ ਮਰੈ ॥
ਇਨ ਬਿਧ ਕਰਹੁ ਗੁਰੂ ਕੀ ਸੇਵਾ ॥ ਤਾਂ ਕੋ ਬੰਦਹਿ ਸਗਲੇ ਦੇਵਾ ॥
ਜਿਹਬਾ ਭੇਦ ਨ ਦੇਈ ਚਖਣ ॥ ਨਾਨਕ ਕਹੇ ਜੋਗ ਕੇ ਲਖਣ ॥੧੨॥

ਪੈਂਤੀਸ ਅਖਰੀ=ਜੋਗੀ ਦੀ ਆਤਮ-ਦ੍ਰਿਸ਼ਟੀ ॥

ੳਅੰਕਾਰ ਸਰਬ ਪ੍ਰਕਾਸੀ ॥ ਆਤਮ ਸੁੱਧ ਅਦ੍ਵੈ ਅਬਿਨਾਸੀ ॥
ਈਸ ਜੀਵ ਮੇਂ ਭੇਦ ਨ ਜਾਨੋਂ ॥ ਸਾਧ ਚੋਰ ਸਭ ਬ੍ਰਹਮੁ ਪਛਾਨੋ ॥
ਹਸਤੀ ਚੀਟੀ ਤ੍ਰਿਣ ਲੌ ਆਦੰ ॥ ਏਕ ਅਖੰਡ ਬਸੈ ਅਨਾਦੰ ॥੧॥

ੳ ਅ ਈ ਸਾ ਹਾ ॥

ਕਾਰਣ ਕਰਣ ਅਕਰਤਾ ਕਹੀਏ ॥ ਭਾਨ ਪ੍ਰਕਾਸ ਜਗਤ ਜਿਉਂ ਲਹੀਏ ॥
ਖਾਨ ਪਾਨ ਕਛੁ ਰੂਪ ਨ ਰੇਖੰ ॥ ਨਿਰਬਿਕਾਰ ਅਦ੍ਵੈਤ ਅਲੇਖੰ ॥
ਗਾਤ ਗ੍ਰਾਮ ਸਭ ਦੇਸ ਦਿਸੰਤਰ ॥ ਸਤਿ ਕਰਤਾਰ ਸਰਬ ਕੇ ਅੰਤਰ ॥
ਘਨ ਕੀ ਨਿਆਈਂ ਸਦਾ ਅਖੰਡਤ ॥ ਙਿਆਨ ਬੋਧ ਪਰ ਆਤਮ ਪੰਡਤ ॥੨॥

ਕਾ ਖਾ ਗਾ ਘਾ ਙਾ ॥

ਚਾਪ ਗਯਾਨ ਕਰਿ ਜਾਹਿ ਬਿਰਾਜੈ ॥ ਛਾਯਾ ਦ੍ਵੈਤ ਸਗਲ ਉਠ ਭਾਜੈ ॥
ਜਾਗਤ ਸੁਪਨ ਸਖੋਪਤ ਤੁਰੀਆ ॥ ਆਤਮ ਭੂਪਤ ਕੀ ਏਹ ਪੁਰੀਆ ॥
ਝੁਨਤਕਾਰ ਅਨਹਦ ਘਨਘੋਰੰ ॥ ਤ੍ਰਿਕੁਟੀ ਭੀਤਰਿ ਅਤਿ ਛਬ ਜੋਰੰ ॥
ਞਾਣਤ ਜੋਗੀ ਇਆ ਰਸ ਬਾਤਾ ॥ ਸੋਹੰ ਸ਼ਬਦ ਅਮੀ ਰਸ ਮਾਤਾ ॥੩॥

ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਭਗਤਾਂ ਨੇ ਕਈ ਸ਼ਬਦਾਂ ਵਿਚ ਜੋਗ ਦੀ ਰੀਤੀ ਦਾ ਕਥਨ ਕੀਤਾ ਹੈ। ਜੈਸੇ ਭਗਤ ਬੇਣੀ ਜੀ ਰਾਮਕਲੀ ਰਾਗ ਵਿਚ ਇਉਂ ਕਥਨ ਕਰਦੇ ਹਨ :

ਰਾਮਕਲੀ ਬਾਣੀ ਬੇਣੀ ਜੀਉ ਕੀ –ੴ ਸਤਿਗੁਰ ਪ੍ਰਸਾਦਿ ॥
ਇੜਾ ਪਿੰਗੁਲਾ ਅਉਰ ਸੁਖਮਨਾ, ਤੀਨਿ ਬਸਹਿ ਇਕ ਠਾਈ ॥
ਬੇਣੀ ਸੰਗਮੁ ਤਹ ਪਿਰਾਗੁ, ਮਨੁ ਮਜਨੁ ਕਰੇ ਤਿਥਾਈ ॥੧॥

ਸੰਤਹੁ ਤਹਾ ਨਿਰੰਜਨ ਰਾਮੁ ਹੈ ॥
ਗੁਰ ਗਮਿ ਚੀਨੈ ਬਿਰਲਾ ਕੋਇ ॥
ਤਹਾਂ ਨਿਰੰਜਨੁ ਰਮਈਆ ਹੋਇ ॥੧॥ ਰਹਾਉ ॥

ਦੇਵ ਸਥਾਨੈ ਕਿਆ ਨੀਸਾਣੀ ॥ ਤਹ ਬਾਜੇ ਸਬਦ ਅਨਾਹਦ ਬਾਣੀ ॥
ਤਹ ਚੰਦੁ ਨ ਸੂਰਜੁ ਪਉਣੁ ਨ ਪਾਣੀ ॥ ਸਾਖੀ ਜਾਗੀ ਗੁਰਮੁਖਿ ਜਾਣੀ ॥੨॥

ਉਪਜੈ ਗਿਆਨੁ ਦੁਰਮਤਿ ਛੀਜੈ ॥ ਅੰਮ੍ਰਿਤ ਰਸਿ ਗਗਨੰਤਰਿ ਭੀਜੈ ॥
ਏਸੁ ਕਲਾ ਜੋ ਜਾਣੈ ਭੇਉ ॥ ਭੇਟੈ ਤਾਸੁ ਪਰਮ ਗੁਰ ਦੇਉ ॥੩॥

ਦਸਮੁ ਦੁਆਰਾ ਅਗਮ ਅਪਾਰਾ, ਪਰਮ ਪੁਰਖ ਕੀ ਘਾਟੀ ॥
ਊਪਰਿ ਹਾਟੁ ਹਾਟ ਪਰਿ ਆਲਾ, ਆਲੇ ਭੀਤਰਿ ਥਾਤੀ ॥੪॥

ਜਾਗਤੁ ਰਹੈ ਸੁ ਕਬਹੁ ਨ ਸੋਵੈ ॥ ਤੀਨ ਤਿਲੋਕ ਸਮਾਧਿ ਪਲੋਵੈ ॥
ਬੀਜ ਮੰਤ੍ਰੁ ਲੈ ਹਿਰਦੈ ਰਹੈ ॥ ਮਨੂਆ ਉਲਟਿ ਸੁੰਨ ਮਹਿ ਗਹੈ ॥੫॥

ਜਾਗਤੁ ਰਹੈ ਨ ਅਲੀਆ ਭਾਖੈ ॥ ਪਾਂਚਉ ਇੰਦ੍ਰੀ ਬਸਿ ਕਰਿ ਰਾਖੈ ॥
ਗੁਰ ਕੀ ਸਾਖੀ ਰਾਖੈ ਚੀਤਿ ॥ ਮਨੁ ਤਨੁ ਅਰਪੈ ਕ੍ਰਿਸ਼ਨ ਪ੍ਰੀਤ ॥੬॥

ਕਰ ਪਲਵ ਸਾਖਾ ਬੀਚਾਰੇ ॥ ਅਪਨਾ ਜਨਮੁ ਨ ਜੂਐ ਹਾਰੇ ॥
ਅਸੁਰ ਨਦੀ ਕਾ ਬੰਧੈ ਮੂਲੁ ॥ ਪਛਿਮ ਫੇਰਿ ਚੜਾਵੈ ਸੂਰੁ ॥
ਅਜਰੁ ਜਰੈ ਸੁ ਨਿਝਰੁ ਝਰੈ ॥ ਜਗੰਨਾਥ ਸਿਉ ਗੋਸਟਿ ਕਰੈ ॥੨॥

ਚਉ ਮੁਖ ਦੀਵਾ ਜੋਤਿ ਦੁਆਰ ॥ ਪਲੂ ਅਨਤ ਮੂਲੁ ਬਿਚਕਾਰ ॥
ਸਰਬ ਕਲਾ ਲੇ ਆਪੇ ਰਹੈ ॥ ਮਨੁ ਮਾਣਕੁ ਰਤਨਾ ਮਹਿ ਗੁਹੈ ॥੩॥

ਮਸਤਕਿ ਪਦਮੁ ਦੁਆਲੈ ਮਣੀ ॥ ਮਾਹਿ ਨਿਰੰਜਨੁ ਤ੍ਰਿਭਵਣ ਧਣੀ ॥
ਪੰਚ ਸਬਦੁ ਨਿਰਮਾਇਲ ਬਾਜੇ ॥ ਢੁਲਕੇ ਚਵਰ ਸੰਖ ਘਨ ਗਾਜੇ ॥
ਦਲਿ ਮਲਿ ਦੈਤਹੁ, ਗੁਰਮੁਖਿ ਗਿਆਨੁ ॥ ਬੇਣੀ ਜਾਚੈ ਤੇਰਾ ਨਾਮੁ ॥੪॥੧॥

ਪ੍ਰਸ਼ਨ : ਭਗਤ ਬੇਣੀ ਜੀ ਦੇ ਪਾਸ ਕਿਸੇ ਪ੍ਰੇਮੀ ਨੇ ਬੇਨਤੀ ਕੀਤੀ, ਮਹਾਰਾਜ ਜੀ ਦਸਮ ਦੁਆਰ ਦੀ ਕੀ ਨਿਸ਼ਾਨੀ ਹੈ ?

ਉਤਰ : ਦਸਮੇਂ ਦੁਆਰ ਵਿਚ ਇਕ ਰਸ ਅਨਹਦ ਵਾਜੇ ਵੱਜ ਰਹੇ ਹਨ । ਇਹ ਉਥੇ ਦੀ ਨਿਸ਼ਾਨੀ ਹੈ ।

ਪ੍ਰਸ਼ਨ : ਉਥੇ ਪਹੁੰਚਣ ਦਾ ਕਿਹੜਾ ਰਸਤਾ ਹੈ ?

ਉਤਰ : ਇੜਾ-ਪਿੰਗਲਾ ਅਤੇ ਸੁਖਮਨਾ, ਇਨਾਂ ਤਿੰਨਾਂ ਦਾ ਤ੍ਰਿਕੁਟੀ ਵਿਚ ਮੇਲ ਹੋ ਰਿਹਾ ਹੈ । ਇਹ ਤਿੰਨੇ ਨਾੜੀਆਂ ਮਾਨੋਂ ਗੰਗਾ-ਜਮਨਾ-ਸੁਰਸੁਤੀ ਰੂਪ ਹਨ । ਜਿਥੇ ਇਨਾਂ ਤਿੰਨਾਂ ਸੁਰਾਂ ਦਾ ਮੇਲ ਹੁੰਦਾ ਹੈ । ਇਹ ਮਾਨੋਂ ਪਰਾਗ ਰਾਜ ਤੀਰਥ ਹੈ । ਜਿਥੇ ਤਿੰਨ ਨਦੀਆਂ ਗੰਗਾ-ਜਮਨਾ ਤੇ ਸੁਰਸੁਤੀ ਇੱਕਠੀਆਂ ਹੁੰਦੀਆਂ ਹਨ । ਇਸੇ ਤਰਾਂ ਹੀ ਇਨਾਂ ਤਿੰਨਾਂ ਸੁਰਾਂ ਦਾ ਜੋ ਸੰਬੰਧ ਦਸਮ ਦੁਆਰ ਨਾਲ ਜੁੜਿਆ ਹੋਇਆ ਹੈ । ਇਸ ਕਰਕੇ ਦਸਮ ਦੁਆਰ ਹੀ ਪਰਾਗ ਰਾਜ ਤੀਰਥ ਹੈ । ਜੋਗਾ ਨੰਦ ਰੂਪੀ ਅੰਮ੍ਰਿਤ ਨਾਲ ਭਰਿਆ ਹੋਇਆ ਹੈ ਅਤੇ ਮਨ ਇਨਾਂ ਸੁਰਾਂ ਦੁਆਰਾ ਚੜ ਕੇ ਜੋਗਾ ਨੰਦ ਰੂਪੀ ਅੰਮ੍ਰਿਤ ਵਿਚ ਇਸ਼ਨਾਨ ਕਰਦਾ ਹੈ । ਹੇ ਭਾਈ ਤਿਸ ਦਸਮ ਦੁਆਰ ਵਿਚ ਨਿਰੰਜਨ ਜੋ ਰਾਮ ਹੈ । ਇਥੇ ਵਸ ਰਿਹਾ ਹੈ ।

ਬ੍ਰਹਮ ਗਿਆਨੀ ਗੁਰੂ ਦੁਆਰ ਕੋਈ ਵਿਰਲਾ ਹੀ ਉਸਨੂੰ ਜਾਣ ਸਕਦਾ ਹੈ । ਤਿਸ ਦਸਮ ਦੁਆਰ ਵਿਚ ਪਹੁੰਚਣ ਵਾਲਾ ਪੁਰਸ਼ ਪ੍ਰਮੇਸ਼ਰ ਦਾ ਸਰੂਪ ਹੀ ਹੋ ਜਾਂਦਾ ਹੈ ॥੧॥ ਤਿਸ ਦਸਮ ਦੁਆਰ ਵਿਚ ਸੂਰਜ, ਚੰਦਰਮਾਂ, ਪੌਣ, ਪਾਣੀ, ਪੰਜਾ ਤੱਤਾਂ ਦੀ ਕਲਪਨਾ ਨਹੀਂ ਹੈ ।

ਪ੍ਰਸ਼ਨ : ਉਸ ਦਸਮ ਦੁਆਰੇ ਨੂੰ ਕਿਵੇਂ ਜਾਣ ਸਕੀਦਾ ਹੈ । ਜਿਥੇ ਚੰਦਰਮਾਂ ਸੂਰਜ ਦਿਨ ਤੇ ਰਾਤ ਦੀ ਕਲਪਨਾ ਨਹੀਂ ਹੈ । ਸਦਾ ਇਕ ਰਸ ਪ੍ਰਕਾਸ਼ ਰਿਹਾ ਹੈ ?

ਉਤਰ : ਜਿਨਾਂ ਦੀ ਗੁਰੂ ਸਿਖਿਆ ਦੁਆਰਾ ਗਿਆਨ ਜਾਗਰਤ ਵਿਚ ਬੁੱਧੀ ਜਾਗੀ ਹੈ, ਉਨਾਂ ਨੇ ਦਸਮ ਦੁਆਰ ਦੀ ਜਗਾ ਜਾਣੀ ਹੈ ॥੨॥ ਜਦੋਂ ਖੋਟੀ ਮਤ ਨਾਸ਼ ਹੋ ਜਾਂਦੀ ਹੈ, ਤਾਂ ਦਸਮ ਦੁਆਰ ਦਾ ਗਿਆਨ ਹੁੰਦਾ ਹੈ ਤਾਂ ਦਸਵੇਂ ਦੁਆਰ ਦੇ ਵਿੱਚੋਂਜੋ ਜੋਗਾ ਨੰਦ ਰੂਪੀ ਅੰਮ੍ਰਿਤ ਰਸ ਝਰਦਾ ਹੈ, ਉਸ ਦੇ ਲੈਣ ਵਿਚ ਜੁੜ ਜਾਂਦਾ ਹੈ ।

ਪ੍ਰਸ਼ਨ : ਜੋਗਾ ਨੰਦ ਰੂਪੀ ਅੰਮ੍ਰਿਤ ਕਿਵੇਂ ਪ੍ਰਾਪਤ ਹੁੰਦਾ ਹੈ ।

ਉਤਰ : ਹਠ ਜੋਗ ਦੀ ਕ੍ਰਿਆ ਸੁਆਸਾਂ ਨੂੰ ਚਾੜਨਾਂ, ਉਤਾਰਨਾ ਅਤੇ ਦਸਵੇਂ ਦੁਆਰ ਵਿਚ ਠਹਿਰਾਉਂਣਾ, ਇਸ ਕਲਾ ਜੁਗਤੀ ਨੂੰ ਜੋ ਜਾਣਦਾ ਹੈ, ਉਸ ਨੂੰ ਜੋਗਾ ਨੰਦ ਪ੍ਰਾਪਤ ਹੁੰਦਾ ਹੈ ਅਤੇ ਤਿਸ ਨੂੰ ਜੋ ਪ੍ਰਕਾਸ਼ ਸਰੂਪ ਸਭ ਤੋਂ ਵੱਡਾ ਜੋ ਪ੍ਰਮਾਤਮਾ ਹੈ, ਉਹ ਉਸ ਨੂੰ ਮਿਲਦਾ ਹੈ ॥੩॥ ਜੋ ਦਸਮ ਦੁਆਰ ਮਨ ਬਾਣੀ ਕਰਕੇ ਅਗੰਮ ਹੈ, ਇਹ ਮਾਨੋ ਪ੍ਰਮੇਸ਼ਰ ਦੇ ਰਹਿਣ ਦੀ ਘਾਟੀ, ਜਗਾ ਹੈ । ਜੋ 84 ਲੱਖ ਜੂਨ ਹੈ, ਉਸਦੇ ਉਪਰ ਮਨੁੱਖਾ ਸਰੀਰ ਰੂਪੀ ਹਾਟ ਹੈ। ਇਸਦੇ ਉਪਰ ਦਸਵੇਂ ਦੁਆਰ ਰੂਪੀ ਆਲਾ ਹੈ, ਉਸ ਆਲੇ ਵਿਚ ਜੋਗਾ ਨੰਦ ਰੂਪੀ ਥੈਲੀ ਹੈ, ਅਥਵਾ ਪ੍ਰਮੇਸ਼ਰ ਰੂਪ ਥੈਲੀ ਹੈ ॥੪॥ ਜੋ ਸਦਾ ਹੀ ਗਿਆਨ ਜਾਗ੍ਰਤ ਵਿਚ ਜਾਗਦਾ

ਰਹਿੰਦਾ ਹੈ, ਅਤੇ ਅਵਿਦਿਆ ਦੀ ਨੀਂਦ ਵਿਚ ਕਦੇ ਸੌਂਦਾ ਨਹੀਂ, ਉਸ ਨੂੰ ਦਸਮ ਦੁਆਰ ਦੀ ਸਮਾਧੀ ਪ੍ਰਾਪਤ ਹੁੰਦੀ ਹੈ । ਜਿਸ ਕਰਕੇ ਤਿੰਨਾਂ ਲੋਕਾਂ ਦੀ ਰਚਨਾਂ ਦਾ ਅਭਾਵ ਹੋ ਜਾਂਦਾ ਹੈ । ਜੋ ਸਾਰਿਆਂ ਮੰਤਰਾਂ ਦਾ ਬੀਜ ਕਾਰਣ ਰੂਪ ਮੰਤ੍ਰ ਹੈ । ਉਹ ਉਅੰਕਾਰ ਵਾ ਓਹੰ ਸੋਹੰ ਇਸ ਨੂੰ ਜੋ ਹਿਰਦੇ ਵਿਚ ਜਪਣਾ ਕਰਦਾ ਹੈ, ਉਸ ਦਾ ਮਨ ਸੰਸਾਰ ਵੱਲੋਂ ਉਲਟ ਕੇ ਜੋ ਸੁੰਨ ਅਫੁਰ ਰੂਪ ਦਸਮ ਦੁਆਰ ਹੈ, ਉਸ ਵਿਚ ਲੀਨ ਹੋ ਜਾਂਦਾ ਹੈ । ਜੋ ਸਦਾ ਹੀ ਜੋਗਾ ਨੰਦ ਰੂਪੀ ਅੰਮ੍ਰਿਤ ਦੇ ਲੈਣ ਵਿਚ ਜਾਗਦਾ ਰਹਿੰਦਾ ਹੈ । ਉਹ ਕਦੇ ਵੀ ਪਦਾਰਥਾਂ ਦੇ ਲੈਣ ਵਾਸਤੇ ਝੂਠ ਨਹੀਂ ਬੋਲਦਾ ਅਤੇ ਸਦਾ ਹੀ ਪੰਜਾਂ ਗਿਆਨ ਇੰਦ੍ਰੀਆਂ ਨੂੰ ਵਸ ਵਿਚ ਕਰਕੇ ਰੱਖਦਾ ਹੈ । ਗੁਰਾਂ ਦੀ ਸਿਖਿਆ ਨੂੰ ਚਿਤ ਵਿਚ ਯਾਦ ਰੱਖਦਾ ਹੈ । ਆਪਣੇ ਮਨ ਅਤੇ ਤਨ ਨੂੰ ਪ੍ਰਮਾਤਮਾ ਦੀ ਪ੍ਰੀਤੀ ਵਿਚ ਜੋੜੀ ਰੱਖਦਾ ਹੈ ॥੬॥ ਅਤੇ ਦਸਮ ਦੁਆਰ ਰੂਪੀ ਕਮਲ ਫੁੱਲ ਦੀਆਂ ਸਾਖਾਂ ਪੱਤਿਆਂ, ਨਾੜਾਂ ਰੂਪੀ ਟਾਣੀਆਂ ਦਾ ਵਿਚਾਰ ਕਰਦਾ ਰਹਿੰਦਾ ਹੈ ਅਤੇ ਆਪਣੇ ਮਨੁੱਖਾ ਜਨਮ ਨੂੰ ਸੰਸਾਰ ਰੂਪੀ ਜੂਏ ਵਿਚ ਹਾਰਦਾ ਨਹੀਂ ਅਤੇ ਜੋ ਅਸਰ ਨਦੀ ਅਪਾਨ ਵਾਯੂ ਦੀ ਧਾਰਾ ਦਾ ਸਥਾਨ ਜੋ ਮੂਲਾ ਚੱਕਰ ਗੁਦਾ ਵਿਚ ਹੈ । ਉਸ ਨੂੰ ਖੱਬੇ ਪੈਰ ਦੀ ਅੱਡੀ ਦੇ ਕੇ ਰੋਕਣਾ ਕਰੇ ਅਤੇ ਜੋ ਪਿੱਠ ਪਿਛੇ ਪ੍ਰੀਤਤ ਨਾੜੀ ਹੈ, ਤਿਸ ਰਸਤੇ ਪ੍ਰਾਣਾਂ ਨੂੰ ਫੇਰ ਕੇ ਜੋ ਸੱਜੀ ਸੁਰ ਸੂਰਜ ਨਾੜੀ ਹੈ ਇਸ ਦੁਆਰਾ ਦਸਮ ਦੁਆਰ ਵਿੱਚ ਪ੍ਰਾਣਾਂ ਨੂੰ ਚੜ੍ਹਾਉਣਾ ਕਰੇ । ਜੋ ਇਸ ਤਰਾਂ ਦਸਮ ਦੁਆਰ ਵਿੱਚ ਸਵਾਸਾਂ ਨੂੰ ਚਾੜ੍ਹਦਾ ਹੈ । ਉਹ ਇੱਕ ਰਸ ਯੋਗਾ ਨੰਦ ਰੂਪੀ ਅੰਮ੍ਰਿਤ ਨੂੰ ਪ੍ਰਾਪਤ ਕਰਦਾ ਹੈ ਇਸ ਤਰਾਂ ਜੋ ਦਸਮ ਦੁਆਰ ਵਿੱਚ ਪਹੁੰਚਦਾ ਹੈ । ਉਥੇ ਪਹੁੰਚ ਕੇ ਜੋ ਸਾਰੇ ਜਗਤ ਦਾ ਮਾਲਕ ਪ੍ਰਮਾਤਮਾ ਹੈ । ਉਸ ਨਾਲ ਚਰਚਾ ਬਚਨ ਬਿਲਾਸ ਕਰਦਾ ਹੈ ॥੭॥ ਪ੍ਰਮਾਤਮਾ ਦੀ ਪ੍ਰਾਪਤੀ ਦਾ ਦਸਮ

ਦੁਆਰਾ ਚੌਮੁੱਖਾ ਦੀਵਾ ਹੈ ਜਿਥੇ ਬੈਠਾ ਪ੍ਰਮੇਸ਼ਵਰ ਚਾਰ ਚੁਫੇਰੇ ਪ੍ਰਕਾਸ਼ ਕਰਦਾ ਹੈ । ਜੋ ਦਸਮ ਦੁਆਰ ਰੂਪੀ ਕਮਲ ਹੈ ਜਿਸ ਦੀਆਂ ਬੇਅੰਤ ਹੀ ਮਾਸ ਦੀਆਂ ਬੋਟੀਆਂ ਰੂਪ ਪੱਤੇ ਹਨ । ਉਥੇ ਜੋ ਮੂਲ ਰੂਪ ਪ੍ਰਮਾਤਮਾ ਹੈ । ਪ੍ਰਕਾਸ਼ ਕਰ ਰਿਹਾ ਹੈ । ਸਾਰੀਆਂ ਸ਼ਕਤੀਆਂ ਲੈ ਕੇ ਆਪ ਹੀ ਪ੍ਰਮਾਤਮਾ ਦਸਮ ਦੁਆਰ ਵਿੱਚ ਇਸਥਿਤ ਹੋ ਰਿਹਾ ਹੈ ।

ਪ੍ਰਸ਼ਨ : ਉਥੇ ਕਿਵੇਂ ਪਹੁੰਚਣਾ ਕਰੇ ?

ਉਤਰ : ਪਹਿਲੇ ਮਨ ਨੂੰ ਸ਼ੁਧ ਕਰਕੇ ਸਵਾਸਾਂ ਦੇ ਨਾਲ ਮਿਲਾ ਕੇ ਦਸਮ ਦੁਆਰ ਵਿੱਚ ਚੜ੍ਹਾਉਣਾ ਕਰੇ । ਜਿਸ ਦਸਮ ਦਵਾਰ ਰੂਪੀ ਕਮਲ ਦੇ ਆਲੇ ਦੁਆਲੇ ਮਾਸ ਦੀਆਂ ਬੋਟੀਆਂ ਰੂਪ ਮਟੀਆਂ ਹਨ । ਤਿਸ ਦਸਮ ਦੁਆਰ ਦੇ ਵਿੱਚ ਤਿੰਨਾਂ ਭਵਨਾਂ ਦਾ ਮਾਲਕ ਪ੍ਰਮਾਤਮਾ ਪ੍ਰਕਾਸ਼ ਕਰ ਰਿਹਾ ਹੈ । ਜਿਸ ਦਸਮ ਦੁਆਰ ਵਿੱਚ ਇੱਕ ਰਸ ਸ਼ੁੱਧ, ਪਵਿੱਤਰ ਪੰਜ ਪ੍ਰਕਾਰ ਦੇ ਵਾਜੇ ਵੱਜ ਰਹੇ ਹਨ।

ਪ੍ਰਸ਼ਨ : ਪੰਜ ਪ੍ਰਕਾਰ ਦੇ ਵਾਜੇ ਕਿਹੜੇ ਹਨ ?

ਉਤਰ : "ਤੱਤ ਤੰਤੀ", ਵਿੱਤ ਚਰਮਖਾ, "ਘਨਕਾਸ਼ੀ ਕੋ ਜਾਨ"॥, "ਨਾਦਿ ਸ਼ਬਦ ਘਟ ਕਾ ਕਹਿਓ, ਸੁਖਿਰ ਸਬਦ ਪਹਿਚਾਨ" ॥

ਅਰਥ : ਤੱਤ ਸ਼ਬਦ ਜੋ ਤਾਰਾਂ ਦੇ ਸਾਜ ਸਿਤਾਰ ਰਬਾਬ ਆਦਿ ਤੋਂ ਜੋ ਉਠੇ। ਵਿੱਤ ਸ਼ਬਦ ਚੰਮ ਨਾਲ ਮੜੇ ਹੋਏ ਸਾਜ ਮਿਰਦੰਗ ਢੋਲਕੀ ਤੋਂ ਜੋ ਸੁਰ ਨਿਕਲੇ । ਘਨ ਸ਼ਬਦ ਜੋ ਧਾਤ ਤੋਂ ਬਣੇਹੋਏ ਘੜਿਆਲ ਛੈਣੇ ਆਦਿਕਾਂ ਤੋਂ ਜੋ ਸੁਰ ਨਿਕਲੇ । ਨਾਦ ਸ਼ਬਦ ਘੜੇ ਆਦਿਕ ਵਜਾਉਣ ਤੋਂ ਜੋ ਸੁਰ ਨਿਕਲੇ। ਸੁਖਿਰ ਸ਼ਬਦ ਫੂਕ ਨਾਲ ਵਜਾਉਣ ਵਾਲੇ ਵਾਜੇ ਸੰਖ, ਨਫੀਰੀ, ਮੁਰਲੀ, ਲਗੋਜੇ ਆਦਿ ਤੋਂ ਜੋ ਸੁਰ ਆਵਾਜ ਨਿਕਲੇ। ਇਹ ਪੰਜਾਂ ਸ਼ਬਦਾਂ ਦਾ ਨਿਰਨਾ ਹੈ । ਇਸ ਤਰਾਂ ਦਸਮ ਦੁਆਰ ਵਿਚ ਵਾਜੇ ਵੱਜਦੇ ਅਤੇ ਚਵਰ ਝੁਲਦੇ ਹਨ । ਜਿਨਾਂ ਨੇ ਪ੍ਰਾਣਾਂ ਰੂਪੀ ਦੈਂਤਾਂ ਨੂੰ ਦਲ-ਮਲ ਸੂਖਮ ਕਰ ਕੇ ਦਸਮ ਦੁਆਰ ਵਿਚ ਚਾੜਣਾ ਕੀਤਾ ਹੈ । ਉਹਨਾਂ ਗੁਰਮੁਖਾਂ ਨੇ ਇਸ ਗਿਆਨ ਨੂੰ ਜਾਣਣਾ ਕੀਤਾ ਹੈ । ਜੋ

ਪਿਛੇ ਕਥਨ ਕੀਤਾ ਹੈ ਦਸਵੇਂ ਦੁਆਰ ਦੀ ਬਾਬਤ। ਬੇਣੀ ਭਗਤ ਜੀ ਕਥਨ ਕਰਦੇ ਹਨ, ਹੇ ਵਾਹਿਗੁਰੂ ਮੈਂ ਆਪ ਜੀ ਦੇ ਨਾਮ ਨੂੰ ਮੰਗਦਾ ਹਾਂ। ਕ੍ਰਿਪਾ ਕਰਕੇ ਨਾਮ ਦੀ ਦਾਤ ਬਖਸ਼ੋ। ਕਿਉਂਕਿ ਜੋ ਹਠ ਜੋਗ ਦੀ ਕ੍ਰਿਆ ਹੈ। ਇਸਨੂੰ ਹਰ ਇਕ ਕਰ ਨਹੀਂ ਸਕਦਾ। ਅੌਰ ਸਹਿਜ ਜੋਗ ਜੋ ਸੁਰਤ ਜੋੜ ਕੇ ਨਾਮ ਦਾ ਸਿਮਰਨ ਕਰਨਾ, ਜਿਸ ਨੂੰ ਹਰ ਇਕ ਹੀ ਕਰ ਸਕਦਾ ਹੈ ਤਾਂ ਹੀ ਸ੍ਰੀ ਗੁਰੂ ਨਾਨਕ ਦੇਵ ਜੀ ਨੇ ਸਮੇਂ ਦੇ ਹਾਲਾਤ ਵੇਖ ਕੇ ਜੋ ਜੀਵਾਂ ਦੀ ਹਾਲਤ ਹੈ। ਦਿਲ, ਦਿਮਾਗ, ਕਮਜ਼ੋਰ, ਸਰੀਰ ਛੋਟੇ ਅਤੇ ਉਮਰ ਬਹੁਤ ਥੋੜੀ ਜਿਸ ਕਰਕੇ ਹਠ ਜੋਗ ਦੀ ਕ੍ਰਿਆ ਕਰ ਨਹੀਂ ਸਕਦੇ ਹਨ। ਇਸ ਵਾਸਤੇ ਬਹੁਤ ਸਮੇਂ ਦੀ ਲੋੜ ਹੈ। ਕਲਜੁਗ ਦੇ ਵਿਚ (ਸੌ) 100 ਸਾਲ ਦੀ ਉਮਰ ਮੰਨੀ ਗਈ ਹੈ। ਜਿਸ ਦੇ ਵਿਚੋਂ ਅੱਧੀ ਸੌਣ ਵਿਚ ਲੰਘ ਜਾਂਦੀ ਹੈ। ਅੱਧੀ ਉਮਰ ਬਾਲਕ ਅੌਰ ਵਿਰਧ ਅਵਸਥਾ ਵਿਚ ਲੰਘ ਜਾਂਦੀ ਹੈ। ਜੈਸੇ ਭਰਥਰੀ ਹਰੀ ਜੀ, ਵੈਰਾਗ ਸ਼ਤਕ ਵਿਚ ਕਥਨ ਕਰਦੇ ਹਨ।

### ਕਬਿੱਤ

*ਸੁ਼ਭ ਸਤ ਸੰਵਤ ਨਰਨ ਦੀ ਪ੍ਰਮਾਨ ਆਯੂ।*
*ਤਾਸ ਆਧ ਭਾਗ ਨਾਸ ਹੋਇ ਰੈਨ ਸੋਇ ਹੈਂ॥*
*ਬਾਲ ਬ੍ਰਿਧ ਮਾਹਿ ਤਾਹਿ ਆਧੋ ਭਾਗ ਬਾਧੋ ਆਹਿ,*
*ਜੜਤਾ ਆਸ਼ਕਤਾ ਦੀ ਖਾਣ ਵੈ ਸੁਦੋਇ ਹੈਂ ॥*
*ਸੇਸ ਕੀ ਅਵਧ ਜੋਊ ਆਧਿ ਬਿਆਧਿ ਸੰਗ ਸੋਊ,*
*ਭਰਮਨੋ ਬਿਦੇਸ ਹੋਊ ਸੇਵਕਾਦਿ ਖੋਇ ਹੈਂ ॥*
*ਜੀਵਨ ਕੀ ਆਉ ਮਾਹਿ ਸੁਖ ਕੋ ਤੋ ਨਾਉਂ ਨਾਹਿੰ,*
*ਤੋਇ ਕੇ ਤਰੰਗ ਕੇ ਸਮਾਨ ਭੰਗ ਹੋਇ ਹੈਂ ॥੪੯॥*

ਅਰਥ : ਜੀਵਾਂ ਦੀ ਸੌ (100) ਸਾਲ ਦੀ ਉਮਰ ਦਾ ਪ੍ਰਮਾਣ ਹੈ। ਜਿਸ ਦਾ ਅੱਧਾ ਭਾਗ ਸੌਂ ਕੇ ਨਾਸ਼ ਹੋ ਜਾਂਦਾ ਹੈ। ਅੱਧਾ ਭਾਗ ਬਿਰਧ ਅਤੇ ਬਾਲ ਅਵਸਥਾ ਜੋ ਮਹਾਨ ਦੁਖਾਂ ਦਾ ਘਰ ਹਨ, ਇਨਾਂ ਵਿਚ ਲੰਘ ਜਾਂਦੀ ਹੈ। ਬਾਕੀ ਜੋ ਉਮਰ ਹੈ, ਧਨ ਦੀ ਇਛਾ ਕਰਕੇ ਬਿਦੇਸ਼ਾਂ ਵਿਚ ਭਰਮਣਾਂ ਅੌਰ ਦੂਸਰਿਆਂ ਦੀ ਸੇਵਾ ਕਰਨੀ, ਇਸਦੇ ਵਿਚ ਲੰਘ ਜਾਂਦੀ ਹੈ। ਇਉਂ ਮਨੁੱਖ ਦੀ 100 ਸਾਲ ਦੀ ਜੋ ਉਮਰ ਹੈ। ਇਸ ਦੇ

ਵਿਚ ਸੁਖ ਦਾ ਨਾਮ ਮਾਤਰ ਵੀ ਨਹੀਂ ਹੈ। ਬਾਕੀ, ਜੀਵਨ ਦਾ ਭਰੋਸਾ ਕੋਈ ਨਹੀਂ ਹੈ। ਪਾਣੀ ਦੇ ਝੱਗ-ਬੁਲਬੁਲੇ ਲਹਿਰਾਂ ਵਾਂਗੂੰ ਛਿਨ ਮਾਤਰ ਵਿਚ ਨਾਸ਼ ਹੋ ਜਾਣ ਵਾਲੀ ਹੈ। ਜੈਸੇ ਸ੍ਰੀ ਗੁਰੂ ਤੇਗ ਬਹਾਦਰ ਜੀ ਕਥਨ ਕਰਦੇ ਹਨ (ਜੈਸੇ ਜਲ ਤੇ ਬੁਦਬੁਦਾ, ਉਪਜੇ ਬਿਨਸੇ ਨੀਤ ॥ ਜਗ ਰਚਨਾ ਤੈਸੇ ਰਚੀ, ਕਹੁ ਨਾਨਕ ਸੁਨ ਮੀਤ ॥ ਇਹ ਕਲਜੁਗ ਵਿਚ ਸੌ ਸਾਲ ਦੀ ਉਮਰ ਦਾ ਪ੍ਰਮਾਣ ਹੈ। ਪਰ ਹੁਣ ਦਿਨੋਂ ਦਿਨ ਆਹਾਰ-ਬਿਹਾਰ ਅਤੇ ਆਚਾਰ ਤਿੰਨਾਂ ਵਿਚ ਫ਼ਰਕ ਪੈਣ ਕਰਕੇ ਉਮਰ ਜੋ ਹੈ, ਦਿਨੋਂ ਦਿਨ ਘਟਦੀ ਜਾ ਰਹੀ ਹੈ। ਅੱਜ ਦਾ ਪੈਦਾ ਹੋਇਆ। ਮਨੁੱਖ ਪੰਜਾਹ 50-60-70 ਸਾਲ ਤਕ ਮਸਾਂ ਪਹੁੰਚਦਾ ਹੈ। ਐਸੀ ਕਲਜੁਗੀ ਜੀਵਾਂ ਦੀ ਹਾਲਤ ਵੇਖ ਕੇ ਸ੍ਰੀ ਗੁਰੂ ਨਾਨਕ ਦੇਵ ਜੀ ਨੇ ਨਵੀਨ ਸਹਿਜ ਜੋਗ ਪ੍ਰਚੱਲਤ ਕੀਤਾ, ਜਿਸ ਨੂੰ ਹਰ ਇਕ ਬਾਲਕ-ਬੱਚਾ-ਜਵਾਨ-ਬਿਰਧ ਮਾਈ, ਭਾਈ, ਸੁਖੇਨ ਹੀ ਕਰ ਸਕਦਾ ਹੈ। ਜੈਸੇ ਕਥਨ ਕੀਤਾ ਹੈ :

ਸ੍ਵੈਯਾ ॥

*ਕਲਿ ਕੇ ਸਭ ਦੂਖ ਨਿਵਾਰਨ ਕੋ, ਭਵ ਤਾਰਨ ਕੋ ਜਗ ਭੀਤਰ ਆਏ ॥*
*ਜਗ ਜੀਰਣ ਸਾਧਨ ਦੂਰ ਕਰੇ, ਦ੍ਰਿੜ ਸਾਧਨ ਰਾਮਹਿ ਨਾਮ ਬਤਾਏ ॥*
*ਤਜ ਭੋਗ ਰਮੇਂ ਹਰਿ ਮਾਂਹਿ ਭਲੇ, ਸਭ ਸੇਵਕ ਕੇ ਦੁਖ ਦੂਰ ਮਿਟਾਏ ॥*
*ਕਰੁਣਾ ਨਿਧਿ ਨਾਨਕ ਕੇ ਪਦ ਮੰਜਲ, ਬੰਦਤ ਹੋ ਮਮ ਨੀਤ ਸਹਾਏ ॥੨॥*

ਪੰਡਿਤ ਗੁਲਾਬ ਸਿੰਘ ਜੀ ਕਥਨ ਕਰਦੇ ਹਨ। ਸ੍ਰੀ ਗੁਰੂ ਨਾਨਕ ਦੇਵ ਜੀ ਸੰਸਾਰ ਦੇ ਉਧਾਰ ਵਾਸਤੇ ਦੁਨੀਆਂ ਵਿਚ ਆਏ ਹਨ। ਜਿਨਾਂ ਨੇ ਕਲਜੁਗ ਦੇ ਸਾਰਿਆਂ ਦੁਖਾਂ ਨੂੰ ਨਾਸ਼ ਕੀਤਾ ਹੈ। ਜੋ ਪਹਿਲੇ ਸਾਧਨ ਸਨ ਜਲਧਾਰੇ ਧੂਣੀਆਂ ਤਾਪਣੀਆਂ ਤੋਂ ਆਦਿ ਲੈ ਕੇ ਬੇਅੰਤ ਕਠਨ ਸਾਧਨ ਦੂਰ ਕਰ ਕੇ ਪ੍ਰਮੇਸ਼ਰ ਦੀ ਪ੍ਰਾਪਤੀ ਦਾ ਸੁਖੇਨ ਰਸਤਾ, ਸੁਰਤ ਸ਼ਬਦ ਸਹਿਜ ਜੋਗ ਦ੍ਰਿੜ ਦੱਸਣਾਂ ਕੀਤਾ : ਯਥਾ-

*ਸ਼ਬਦ ਸੁਰਤ ਭਵਸਾਗਰ ਤਰੀਐ, ਨਾਨਕ ਨਾਮ ਵਖਾਣੈ ॥*

ਜੈਸੇ ਮੁਰਗਾਬੀ ਅਤੇ ਕਮਲ ਦਾ ਫੁੱਲ ਪਾਣੀ ਵਿਚ ਰਹਿੰਦੇ ਹੋਏ, ਪਾਣੀ ਵਿਚ ਭਿਜਦੇ ਨਹੀਂ ਹਨ। ਇਸੇ ਤਰਾਂ ਹੀ ਸੰਸਾਰ ਸਮੁੰਦਰ ਪਦਾਰਥਾਂ ਰੂਪੀ ਜਲ ਵਿਚ ਰਹਿੰਦੇ ਹੋਏ ਕਮਲ ਦੇ ਫ਼ੁਲ ਵਾਂਗੂੰ ਨਿਰਲੇਪ ਰਹਿੰਦੇ ਹਨ। ਆਪ ਜੀ ਨੇ ਇਸ ਆਪਣੇ ਸਹਿਜ ਜੋਗ ਦਾ ਨਮੂੰਨਾ ਸੂਹੀ ਰਾਗ ਵਿਚ ਇਉਂ ਕਥਨ ਕੀਤਾ ਹੈ।

ੴ ਸਤਿਗੁਰ ਪ੍ਰਸਾਦਿ ॥

ਸੂਹੀ ਮਹਲਾ ੧ ਘਰ ੭

ਜੋਗ ਨ ਖਿੰਥਾ ਜੋਗੁ ਨ ਡੰਡੈ, ਜੋਗੁ ਨ ਭਸਮ ਚੜਾਈਐ ॥
ਜੋਗੁ ਨ 'ਮੁੰਦੀ' 'ਮੂੰਡਿ' ਮੁਡਾਇਐ, ਜੋਗੁ ਨ 'ਸਿੰਙੀ' ਵਾਈਐ ॥
ਅੰਜਨ ਮਾਹਿ ਨਿਰੰਜਨਿ ਰਹੀਐ, ਜੋਗੁ ਜੁਗਤਿ ਇਵ ਪਾਈਐ ॥੧॥
ਗਲੀ ਜੋਗੁ ਨ ਹੋਈ ॥ ਏਕ ਦ੍ਰਿਸਟਿ ਕਰਿ ਸਮਸਰਿ ਜਾਣੈ, ਜੋਗੀ ਕਹੀਐ ਸੋਈ ॥੧॥ ਰਹਾਉ॥

ਜੋਗੁ ਨ ਬਾਹਰਿ ਮੜੀ ਮਸਾਣੀ, ਜੋਗੁ ਨ ਤਾੜੀ ਲਾਈਐ ॥
ਜੋਗੁ ਨ ਦੇਸਿ ਦਿਸੰਤਰਿ ਭਵਿਐ, ਜੋਗੁ ਨ ਤੀਰਥਿ ਨ੍ਹਾਈਐ ॥
ਅੰਜਨ ਮਾਹਿ ਨਿਰੰਜਨ ਰਹੀਐ, ਜੋਗੁ ਜੁਗਤਿ ਇਵ ਪਾਈਐ ॥੨॥

ਸਤਿਗੁਰੁ ਭੇਟੈ ਤਾ ਸਹਸਾ ਤੂਟੈ, ਧਾਵਤ ਵਰਜਿ ਰਹਾਈਐ ॥
ਨਿਝਰੁ ਝਰੈ ਸਹਜੁ ਧੁਨਿ ਲਾਗੈ, ਘਰ ਹੀ ਪਰਚਾ ਪਾਈਐ ॥
ਅੰਜਨ ਮਾਹਿ ਨਿਰੰਜਨਿ ਰਹੀਐ, ਜੋਗ ਜੁਗਤਿ ਇਵ ਪਾਈਐ ॥੩॥

ਨਾਨਕ ਜੀਵਤਿਆ ਮਰਿ ਰਹੀਐ, ਐਸਾ ਜੋਗੁ ਕਮਾਈਐ ॥
ਵਾਜੇ ਬਾਝਹੁ ਸਿਙੀ ਵਾਜੈ, ਤਉ ਨਿਰਭਉ ਪਦੁ ਪਾਈਐ ॥
ਅੰਜਨ ਮਾਹਿ ਨਿਰੰਜਨਿ ਰਹੀਐ, ਜੋਗ ਜੁਗਤਿ ਤਉ ਪਾਈਐ ॥੪॥੧॥੮॥

ਅਰਥ : ਸਾਹਿਬ ਸ੍ਰੀ ਗੁਰੂ ਨਾਨਕ ਦੇਵ ਜੀ ਮਹਾਰਾਜ ਕਥਨ ਕਰਦੇ ਹਨ। ਕਿ ਹੇ ਭਾਈ ਗੱਲਾਂ ਬਾਤਾਂ ਕਰਨ ਨਾਲ ਜੋਗ ਦੀ ਪ੍ਰਾਪਤੀ ਨਹੀਂ ਹੁੰਦੀ, ਨਾ ਹੀ ਸਰੀਰ ਦੇ ਉਪਰ ਜੋਗੀਆਂ ਵਾਲੇ ਚਿੰਨ ਧਾਰਨ ਕੀਤਿਆਂ ਹੀ ਜੋਗ ਮਿਲਦਾ ਹੈ। ਨਾ ਹੀ ਤੀਰਥਾਂ ਦੇ ਉਪਰ ਅਤੇ ਦੇਸਿ ਦਿਸੰਤਰ ਫਿਰਨੇ ਤੇ ਹੀ ਜੋਗ ਮਿਲਦਾ ਹੈ।

ਪ੍ਰਸ਼ਨ : ਉਹ ਕਿਹੜਾ ਜੋਗ ਹੈ, ਜਿਸ ਨਾਲ ਪ੍ਰਮੇਸ਼ਰ ਦੀ ਪ੍ਰਾਪਤ ਹੁੰਦੀ ਹੈ ?

ਉਤਰ : ਜਦੋਂ ਸਤਿਗੁਰਾਂ ਨੂੰ ਮਿਲ ਕੇ ਸੰਸੇ-ਭਰਮ ਦੂਰ ਹੋ ਜਾਂਦੇ ਹਨ। ਔਰ ਦੋੜਦਾ ਹੋਇਆ ਮਨ ਰੁਕ ਜਾਂਦਾ ਹੈ। ਤਾਂ ਦਿਵ ਦ੍ਰਿਸ਼ਟੀ ਪ੍ਰਾਪਤ ਹੋ ਜਾਂਦੀ ਹੈ। ਜਿਸ ਕਰਕੇ ਇਕ ਪ੍ਰਮਾਤਮਾ ਨੂੰ ਹੀ ਸਾਰੇ ਰਮਿਆ ਹੋਇਆ ਨਿਸਚੇ ਕਰਦਾ ਹੈ। ਜਿਸ ਕਰਕੇ ਜੀਵਤ ਭਾਵ

ਤੋਂ ਮਰ ਕੇ ਉਸ ਪ੍ਰਮੇਸ਼ਰ ਵਿਚ ਸਦਾ ਜੁੜਿਆ ਰਹਿੰਦਾ ਹੈ ਅਤੇ ਸੰਸਾਰ ਦੇ ਪਦਾਰਥਾਂ ਵਿਚ ਰਹਿੰਦਾ ਹੋਇਆ ਵੀ ਨਿਰਲੇਪ ਰਹਿੰਦਾ ਹੈ । ਇਸ ਤਰ੍ਹਾਂ ਨਿਰਭੈ ਪਦ ਜੋ ਹੈ । ਜਿਥੇ ਪਹੁੰਚ ਕੇ ਸਾਰੇ ਹੀ ਡਰ ਭੈ ਨਾਸ ਹੋ ਜਾਂਦੇ ਹਨ । ਇਹ ਅਸਲ ਸੱਚਾ ਤੇ ਸੋਖਾ ਜੋਗ ਹੈ । ਜੋ ਪ੍ਰਮੇਸ਼ਰ ਨੂੰ ਸਾਰੇ ਰਮਿਆਂ ਹੋਇਆਂ ਨਿਸਚੇ ਕਰਨਾ ਹੈ। ਇਹੋ ਜੋਗ ਹੀ ਸ੍ਰੀ ਗੁਰੂ ਅਮਰ ਦਾਸ ਜੀ ਮਹਾਰਾਜ 1420 ਅੰਗ ਤੇ ਵਾਰਾਂ ਤੇ ਵਧੀਕ ਸਲੋਕਾਂ ਵਿੱਚ ਕਥਨ ਕਰਦੇ ਹਨ।

*ਜੋਗੁ ਨ ਭਗਵੀਂ ਕਪੜੀਂ, ਜੋਗੁ ਨ ਮੈਲੇ ਵੇਸਿ ॥*
*ਨਾਨਕ ਘਰਿ ਬੈਠਿਆਂ ਜੋਗੁ ਪਾਈਐ, ਸਤਿਗੁਰ ਕੈ ਉਪਦੇਸਿ ॥੬੪॥*
*ਚਾਰੇ ਕੁੰਡਾਂ ਜੇ ਭਵਹਿ, ਬੇਦ ਪੜਹਿ ਜੁਗ ਚਾਰਿ ॥*
*ਨਾਨਕ ਸਾਚਾ ਭੇਟੈ ਹਰਿ ਮਨਿ ਵਸੈ, ਪਾਵਹਿ ਮੋਖ ਦੁਆਰ ॥੬੫॥*

ਇਹ ਸ੍ਰੀ ਗੁਰੂ ਅਮਰ ਦਾਸ ਜੀ ਮਹਾਰਾਜ ਦਾ ਜੋਗ ਹੈ । ਪੂਰੇ ਸਤਿਗੁਰਾਂ ਦੀ ਕ੍ਰਿਪਾ ਦੁਆਰਾ ਘਰ ਵਿਚ ਹੀ ਜਦ ਪਦਾਰਥਾਂ ਤੋਂ ਨਿਰਲੇਪ ਰਹਿੰਦਿਆਂ ਹੋਇਆਂ ਸੁਰਤ ਅੱਠੇ ਪਹਿਰ ਵਾਹਿਗੁਰੂ ਨਾਲ ਜੁੜੀ ਰਹਿੰਦੀ ਹੈ । ਤਾਂ ਸੱਚਾ ਜੋਗ ਪ੍ਰਾਪਤ ਹੁੰਦਾ ਹੈ । ਸ੍ਰੀ ਗੁਰੂ ਗੋਬਿੰਦ ਸਿੰਘ ਜੀ ਮਹਾਰਾਜ ਆਪਣਾ ਜੋਗ ਸ਼ਬਦ ਹਜ਼ਾਰਿਆਂ ਵਿੱਚ ਇਸ ਤਰ੍ਹਾਂ ਕਥਨ ਕਰਦੇ ਹਨ :

ਰਾਮਕਲੀ ਪਾਤਸ਼ਾਹੀ ੧੦ ਦਸਵੀਂ :-

*ਰੇ ਮਨ ਇਹ ਬਿਧਿ ਜੋਗੁ ਕਮਾਉ ॥*
*ਸਿੰਙੀ ਸਾਚ ਅਕਪਟ ਕੰਠਲਾ, ਧਿਆਨ ਬਿਭੂਤ ਚੜਾਉ ॥੧॥ ਰਹਾਉ ॥*
*ਤਾਂਤੀ ਗਹੁ ਆਤਮ ਬਸਿ ਕਰ ਕੀ, ਭਿੱਛਾ ਨਾਮ ਅਧਾਰੰ ॥*
*ਬਾਜੇ ਪਰਮ ਤਾਰ ਤਤ ਹਰਿ ਕੋ, ਉਪਜੈ ਰਾਗ ਰਸਾਰੰ ॥੧॥*
*ਉਘਟੈ ਤਾਨ ਤਰੰਗ ਰੰਗਿ ਅਤਿ, ਗਿਆਨ ਗੀਤ ਬੰਧਾਨੰ ॥*
*ਚਕਿ ਚਕਿ ਰਹੇ ਦੇਵ ਦਾਨਵ ਮੁਨਿ, ਛਕਿ ਛਕਿ ਬਿਯੋਮ ਬਿਵਾਨੰ ॥*
*ਆਤਮ ਉਪਦੇਸ਼ ਭੇਸ ਸੰਜਮ ਕੋ ਜਾਪੁ ਸੁ ਅਜਪਾ ਜਾਪੈ ॥*
*ਸਦਾ ਰਹੈ ਕੰਚਨ ਸ੍ਰੀ ਕਾਯਾ, ਕਾਲ ਨ ਕਬਹੂੰ ਬਿਆਪੈ ॥੩॥੨॥*

ਅਰਥ : ਇਹ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਮਹਾਰਾਜ ਦਾ ਰਾਜ ਜੋਗ ਹੈ। ਰਾਜ ਭਾਗ ਵਿੱਚ ਰਹਿੰਦਿਆਂ ਹੋਇਆਂ ਔਰ ਜੁਲਮ ਦਾ ਨਾਸ ਕਰਦਿਆਂ ਹੋਇਆਂ ਫਿਰ ਵੀ ਨਿਰਲੇਪ ਰਹਿਣਾ । ਔਰ ਸੱਤ੍ਰਆਂ ਵਿੱਚ ਵੀ ਆਪਣਾ ਆਪਾ ਹੀ ਵੇਖਣਾ। ਜੈਸੇ ਭਾਈ ਘਨੱਈਏ ਨੂੰ ਇਹ ਗਿਆਨ ਦਿਤਾ ਸੀ । ਸੱਤ੍ਰਆਂ ਵਿੱਚ ਵੀ ਮੈਨੂੰ ਜਾਣ ਕੇ ਪ੍ਰੇਮ ਨਾਲ ਪਾਣੀ ਪਿਆ । ਇਹ ਸਿਖੀ ਦੀ ਮੰਜਿਲ ਹੈ । ਉਸ ਸਮੇਂ ਸਿੱਖਾਂ ਨੂੰ ਹੁਕਮ ਸੀ, ਜੰਗ ਕਰਦਿਆਂ ਹੋਇਆਂ ਵੀ ਨਾਮ ਦਾ ਉਚਾਰਣ ਕਰਨਾ ਹੈ, ਜਦੋਂ ਖੱਬਾ ਪੈਰ ਅੱਗੇ ਰੱਖਣਾਂ ਤਾਂ ਵਾਹਿ ਕਹਿਣਾ, ਜਦੋਂ ਸੱਜਾ ਪੈਰ ਅੱਗੇ ਰੱਖਣਾਂ ਤਾਂ ਗੁਰੂ ਕਹਿਣਾਂ । ਇਉਂ ਜੰਗ ਦੇ ਵਿੱਚ ਵੀ ਸਿਖ ਨਾਮ ਦਾ ਜਾਪ ਕਰਦੇ ਰਹਿੰਦੇ ਸਨ । ਗੁਰੂ ਜੀ ਨੂੰ ਇਕ ਜੋਗੀ ਦੇ ਪੁਛਣੇ ਕਰ ਕੇ ਮਹਾਰਾਜ ਜੀ, ਆਪ ਜੀ ਦੇ ਸਿੱਖਾਂ ਦੇ ਵਿੱਚ ਜੋਗ ਨਹੀਂ, ਜੋਗ ਤੋ ਬਿਨਾਂ ਇਨ੍ਹਾਂ ਦਾ ਭਲਾ ਕਿਵੇਂ ਹੋਵੇਗਾ। ਤਾਂ ਗੁਰੂ ਜੀ ਕਹਿਣ ਲੱਗੇ ਕਿ ਸਾਡੇ ਸਾਰੇ ਸਿਖ ਹੀ ਜੋਗ ਕਰਦੇ ਹਨ । ਤਾਂ ਜੋਗੀ ਕਹਿਣ ਲੱਗਾ ਮਹਾਰਾਜ ਤੁਹਾਡੇ ਜੋਗ ਦੇ ਕਹਿੜੇ ਚਿੰਨ ਹਨ । ਤਾਂ ਗੁਰੂ ਜੀ ਕਥਨ ਕਰਦੇ ਹਨ । ਹੇ ਮਨ ਕਹੀਏ, ਹੇ ਪਿਆਰੇ ਜੋਗੀ ਜੇ ਤੂੰ ਆਪਣਾ ਭਲਾ ਚਾਹੁੰਦਾ ਹੈ । ਤਾਂ ਤੂੰ ਵੀ ਇਸ ਜੋਗ ਨੂੰ ਕਮਾਉਣਾ ਕਰ । ਸੱਚ ਬੋਲਣ ਰੂਪੀ ਸਿੰਙੀ ਨੂੰ ਬਜਾਉਣਾ ਕਰ । ਨਿਸਕਪਟ ਹੋਣਾ, ਗੱਲ ਵਿੱਚ ਕੰਠੀ ਪਾ, ਅੱਠੇ ਪਹਿਰ ਸੁਰਤ ਜੁੜੀ ਰਹਿਣੀ, ਇਸ ਬਿਭੂਤ ਸੁਆ ਨੂੰ ਸਰੀਰ ਤੇ ਮਲਣਾਂ ਕਰ, ਮਨ ਨੂੰ ਬਸ ਕਰਨ ਰੂਪੀ ਹੱਥ ਵਿੱਚ ਤੰਤੀ ਪਕੜਨੀ ਕਰ । ਜੋ ਨਾਮ ਦਾ ਉਚਾਰਣ ਕੱਰਨਾ ਇਹ ਭਿਖਿਆ ਮੰਗਣੀ ਕਰ । ਜੋ ਹਰੀ ਦੇ ਤਤ ਨੂੰ ਜਾਨਣਾ ਹੈ ਇਹੋ ਤਾਰ ਦੇ ਬਾਜੇ ਨੂੰ ਬਜਾਉਣਾ ਕਰ । ਜਿਸ ਵਿੱਚੋਂ ਆਤਮ ਰਸ ਰੂਪੀ ਰਾਗ ਨਿਕਲਦਾ ਹੈ । ਹੇ ਜੋਗੀ ਆਤਮ ਗੀਤ ਭਾਵ ਬ੍ਰਹਮ ਬੀਚਾਰ ਕਰਦਿਆਂ ਹੋਇਆਂ ਮਨ ਨੂੰ ਇਸ ਵਿਚ ਜੋੜਨਾ ਕਰ । ਜਿਸ ਕਰਕੇ ਅਤਿ ਤਰੰਗ ਤਾਨ ਪੈਦਾ ਹੁੰਦੇ ਹਨ। ਭਾਵ ਕਿ ਆਤਮ ਰਸ ਦੇ ਤਰੰਗ ਉਠਦੇ ਹਨ। ਜਿਸ ਗਿਆਨ ਦੇ ਰਸ ਨੂੰ ਚਖ – ਚਖ ਪੀ ਪੀ ਕੇ ਮੁਨੀ ਜਨ, ਦੇਵ ਦਾਨਵ ਆਨੰਦ ਹੁੰਦੇ ਹਨ । ਅਤੇ ਅੱਪਛਰਾਂ ਬਿਵਾਨਾਂ ਵਿਚ ਪ੍ਰਸੰਨ ਹੋ ਕੇ ਬੈਠੀਆਂ ਹੋਈਆਂ ਆਕਾਸ਼ ਵਿੱਚੋਂ ਉਨ੍ਹਾਂ ਨੂੰ ਵੇਖਦੀਆਂ ਹਨ । ਜਿਨ੍ਹਾਂ ਦੇ ਹਿਰਦੇ ਵਿੱਚ ਗਿਆਨ ਰਸ ਪ੍ਰਗਟ ਹੁੰਦਾ ਹੈ । ਹੇ ਜੋਗੀ ਆਪਣੇ ਮਨ ਇੰਦ੍ਰੀਆਂ ਨੂੰ ਸੰਜਮ ਵਿੱਚ ਰੱਖਣਾ ਇਸ ਭੇਸ ਨੂੰ ਧਾਰ ਕੇ ਹਮੇਸ਼ਾ ਹੀ ਆਤਮ ਉਪਦੇਸ਼ ਨੂੰ ਪੜਨਾ ਸੁਨਣਾ ਕਰ । ਜਿਸ ਕਰ ਕੇ ਫਿਰ ਜੋ ਅਜਪਾ ਜਾਪ ਹੈ, ਜਿਥੇ ਨਾ ਜਬਾਨ ਤੇ ਨਾ ਹੀ ਬੁਲ ਹਿਲਦਾ ਹੈ । ਜੋ ਕਥਨ ਕੀਤਾ ਹੈ – ਜੀਵ ਨ ਹੱਲੈ, ਬੁਲ ਨ ਫ਼ਰਕੈ, ਪਾਕ ਨਿਵਾਜੀ ਸੋਈ ॥ ਯਥਾ :

*ਬਿਨ ਰਸਨਾ ਜੋ ਜਪੈ ਹਿਆਉ, ਕੋਈ ਜਾਣੈ ਕੈਸਾ ਨਾਉ।*

ਭਾਵ ਇਕ ਰਸ ਆਤਮ ਭਾਵ ਵਿੱਚ ਟਿਕੇ ਰਹਿਣਾ ਹੀ, ਇਸ ਜਾਪ ਨੂੰ ਜਪਣਾ ਕਰੇ ।

ਪ੍ਰਸ਼ਨ : ਇਸ ਜੋਗ ਦੇ ਕੀਤਿਆਂ ਕੀ ਫ਼ਲ ਪ੍ਰਾਪਤ ਹੁੰਦਾ ਹੈ ?

ਉੱਤਰ : ਇਸ ਜੋਗ ਦੇ ਕੀਤਿਆਂ ਸ਼ਰੀਰ – ਕਾਂਇਆ ਸੋਨੇ ਵਾਂਗੂੰ ਸ਼ੁੱਧ ਪਵਿੱਤਰ ਹੋ ਜਾਂਦੀ ਹੈ । ਜਿਸ ਕਰ ਕੇ (ਕਾਲ) ਮੌਤ ਉਸ ਦੇ ਨੇੜੇ ਨਹੀਂ ਆਉਂਦੀ। ਜੰਮਣ ਮਰਨ ਤੋਂ ਰਹਿਤ ਹੋ ਕੇ ਅਮਰ ਪਦਵੀ ਨੂੰ ਪ੍ਰਾਪਤ ਹੋ ਜਾਂਦਾ ਹੈ । ਭਾਈ ਗੁਰਦਾਸ ਜੀ ਆਪਣੀ ਵੀਹਵੀਂ ਵਾਰ, ਪੰਦਰਵੀ ਪਉੜੀ ਵਿਚ ਗੁਰਸਿਖ ਦਾ ਜੋਗ ਕਥਨ ਕਰਦੇ ਹਨ :

ਪਉੜੀ

*ਜੋਗ ਜੁਗਤ ਗੁਰਸਿਖ, ਗੁਰ ਸਮਝਾਇਆ ॥*
*ਆਸਾ ਵਿਚ ਨਿਰਾਸ, ਨਿਰਾਸ ਵਲਾਇਆ ॥*
*ਥੋੜਾ ਪਾਣੀ ਅੰਨ, ਖਾਇ ਪੀਆਇਆ ॥*
*ਥੋੜ੍ਹਾ ਬੋਲਣ ਬੋਲ, ਨ ਝੱਖ ਝਖਾਇਆ ॥*
*ਥੋੜੀ ਰਾਤੀਂ ਨੀਂਦ, ਨ ਮੋਹਿ ਫ਼ਹਾਇਆ ॥*
*ਸੁਹਣੇ ਅੰਦਰ ਜਾਇ, ਨ ਲੋਭ ਲੁਭਾਇਆ ॥੧੫ ॥*

ਅੱਗੇ ਸੋਲਵੀਂ ਪਉੜੀ ਵਿੱਚ ਗੁਰਸਿੱਖਾਂ ਦੇ ਜੋਗ ਦੇ ਚਿੰਨ ਤੇ ਸਾਧਨ ਕਥਨ ਕਰਦੇ ਹਨ :

ਪਉੜੀ ॥

*ਮੁੰਦ੍ਰਾ ਗੁਰ ਉਪਦੇਸ਼, ਮੰਤ ਸੁਣਾਇਆ ॥*
*ਖਿੰਥਾ ਖਿਮਾ ਸਿਵਾਇ, ਝੋਲੀ ਪਤਿ ਮਾਇਆ ॥*
*ਪੈਰੀਂ ਪੈ ਪਾਖਾਕ, ਬਿਭੂਤ ਚੜ੍ਹਾਇਆ ॥*
*ਪਿਰਮ ਪਿਆਲਾ ਪੱਤ, ਭੋਜਨ ਭਾਇਆ ॥*
*ਡੰਡਾ ਗਿਆਨ ਵੀਚਾਰ, ਦੂਤ ਸਿਧਾਇਆ ॥*
*ਸਹਿਜ ਗੁਫ਼ਾ ਸਤਿਸੰਗ, ਸਮਾਧ ਸਮਾਇਆ ॥੧੬ ॥*

ਅੱਗੇ ਫਿਰ ਸਤਾਰਵੀਂ ਪਉੜੀ ਵਿੱਚ ਜੋਗ ਦੇ ਚਿੰਨ ਕਥਨ ਕਰਦੇ ਹਨ;

*ਸਿੰਙੀ ਸੁਰਤਿ ਵਿਸ਼ੇਖ, ਸ਼ਬਦ ਵਸਾਇਆ ॥*
*ਗੁਰਮੁਖ ਆਈ ਪੰਥ, ਨਿਜ ਘਰ ਪਾਇਆ ॥*
*ਆਦਿ ਪੁਰਖ ਆਦੇਸ਼, ਅਲਖ ਲਖਾਇਆ ॥*
*ਗੁਰ ਚੇਲੇ ਰਹਿਰਾਸਿ, ਮਨ ਪਰਚਾਇਆ ॥*
*ਵੀਹ ਇਕੀਹ ਚੜ੍ਹਾਇ, ਸ਼ਬਦ ਮਿਲਾਇਆ ॥੧੭॥*

ਅੱਗੇ ਭਾਈ ਸਾਹਿਬ ਜੀ ਆਪਣੀ ੨੧ ਵੀਂ ਵਾਰ ਦੀ ਪਦੰਰਵੀਂ ਪਉੜੀ ਵਿਚ ਗੁਰਸਿਖ ਜੋਗੀ ਦੀ ਅਵਸਥਾ ਅਤੇ ਮੰਜਿਲ ਕਥਨ ਕਰਦੇ ਹਨ ।

॥ ਪਉੜੀ ॥

*ਗੁਰਸਿੱਖ ਜੋਗੀ ਜਾਗਦੇ, ਮਾਇਆ ਅੰਦਰ ਕਰਨ ਉਦਾਸੀ ॥*
*ਕੰਨੀਂ ਮੁੰਦ੍ਰਾ ਮੰਤ੍ਰ ਗੁਰ, ਸੰਤਾਂ, ਧੂੜਿ ਬਿਭੂਤ ਸੁਲਾਸੀ ॥*
*ਖਿੰਥਾ ਖਿਮਾ ਹੰਢਾਵਣੀ ਪ੍ਰੇਮ ਪੱਤ੍ਰ ਭਾਉ ਭੁਗਤਿ ਬਿਲਾਸੀ ॥*
*ਸ਼ਬਦ ਸੁਰਤਿ ਸਿੰਙੀ ਵਜੈ ਡੰਡਾ ਗਯਾਨ ਧਯਾਨ ਗੁਰਦਾਸੀ ॥*
*ਸਾਧ ਸੰਗਤਿ ਗੁਰ ਗੁਫੈ ਬਹਿ ਸਹਜ ਸਮਾਧਿ ਅਗਾਧਿ ਨਿਵਾਸੀ॥*
*ਹਉਮੈ ਰੋਗ ਅਰੋਗ ਹੋਇ ਕਰ ਸੰਜੋਗ ਵਿਜੋਗ ਖਲਾਸੀ ॥*
*ਸਾਧ ਸੰਗਤਿ ਗੁਰਮਤਿ ਸਾਬਾਸੀ ॥ ੧੫ ॥*

ਅਰਥ : ਗੁਰਸਿੱਖ ਜੋਗੀ ਸਦਾ ਗਿਆਨ ਜਾਗਰਤ ਵਿੱਚ ਜਾਗਦੇ ਹਨ। ਮਾਇਆ ਅੰਦਰ ਰਹਿੰਦੇ ਹੋਏ ਉਦਾਸੀ ਵੈਰਾਗੀ ਰਹਿੰਦੇ ਹਨ । ਗੁਰਾਂ ਦੇ ਮੰਤਰ ਰੂਪੀ ਕੰਨਾਂ ਵਿੱਚ ਮੁੰਦਰਾਂ ਪਾਈਆਂ ਹਨ । ਸੰਤਾਂ ਦੇ ਚਰਨਾਂ ਦੀ ਧੂੜੀ ਰੂਪ ਸਰੀਰ ਤੇ ਬਿਭੂਤੀ ਸੁਆਹ ਮਲਣੀ ਕੀਤੀ ਹੈ । ਖਿਮਾ ਰੂਪੀ ਖਿੰਥਾ ਕਫ਼ਨੀ ਹਢਾਉਂਦੇ ਪਾਉਂਦੇ ਹਨ । ਪ੍ਰੇਮ ਰੂਪੀ ਪੱਤਰ ਚਿੱਪੀ ਵਿੱਚ ਗਿਆਨ ਰੂਪੀ ਭੁਗਤ ਅੰਨ ਮੰਗਦੇ ਹਨ । ਗੁਰੂ ਦੇ ਸ਼ਬਦ ਦੁਆਰਾ ਸੁਰਤ ਦੇ ਟਿਕਾਉਣ ਰੂਪੀ ਸਿੰਙੀ ਵੱਜਦੀ ਹੈ। ਗੁਰੂ ਦੇ ਗਿਆਨ ਰੂਪੀ ਹੱਥ ਵਿੱਚ ਡੰਡਾ ਹੈ । ਗੁਰੂ ਦੇ ਧਿਆਨ ਰੂਪੀ ਦਾਸੀ ਸਦਾ ਨਾਲ ਰਹਿੰਦੀ ਹੈ । ਜੋ ਭੰਡਾਰਾ ਅੰਨ ਤਿਆਰ ਕਰਦੀ ਹੈ । ਸਾਧ ਸੰਗਤ ਰੂਪੀ ਗੁਫਾ ਵਿਖੇ ਬੈਠ ਕੇ ਸਹਿਜ ਸਮਾਧਿ ਦੇ ਡੂੰਘੇ ਨਿਵਾਸੀ ਹੋ ਰਹੇ ਹਨ । ਭਾਵ ਸਦਾ ਹੀ ਚਾਉਥੀ ਪੰਜਵੀਂ ਭੂਮਿਕਾ ਵਿੱਚ ਸੁਰਤ ਟਿੱਕੀ ਰਹਿੰਦੀ ਹੈ ।

ਪ੍ਰਸ਼ਨ : ਇਸ ਸਾਧਨ ਕਰਨ ਦਾ ਫਲ ਕੀ ਹੁੰਦਾ ਹੈ ?

ਉੱਤਰ: ਜੋ ਹਉਮੇ ਰੂਪੀ ਦੀਰਘ ਵੱਡਾ ਰੋਗ ਹੈ। ਉਸ ਤੋ ਆਰੋਗ ਰਹਿਤ ਹੋ ਜਾਂਦੇ ਹਨ। ਜੋ ਸੰਜੋਗ ਤੇ ਵਿਯੋਗ ਰੂਪੀ ਦੋ ਚੇਲੇ ਹਨ। ਉਹਨਾਂ ਤੇ ਰਹਿਤ ਹੋ ਗਏ ਹਨ। ਭਾਵ ਜੋ ਸੰਸਾਰ ਦਾ ਦੰਦ ਰੂਪੀ ਪਸਾਰਾ, ਖੁਸ਼ੀ ਗਮੀ, ਹਰਖ ਸ਼ੋਕ, ਇਸ ਤੋਂ ਰਹਿਤ ਹੋ ਕੇ ਆਤਮ ਸਰੂਪ ਵਿੱਚ ਇਸਥਿਤੀ ਟਿਕਾ ਪਾਇਆ ਹੈ। ਜਿਨ੍ਹਾਂ ਨੇ ਗੁਰਮੰਤ ਨੂੰ ਧਾਰਨ ਕਰਕੇ ਇਹ ਅਵਸਥਾ ਪ੍ਰਾਪਤ ਕੀਤੀ ਹੈ। ਉਹਨਾਂ ਨੂੰ ਸਾਧ ਸੰਗਤਿ ਦੇ ਵਿੱਚ ਸ਼ਾਬਾਸ਼ ਮਿਲਦੀ ਹੈ। ਭਾਵ ਸਾਰੇ ਲੋਕ ਉਹਨਾਂ ਦਾ ਜੈਜੈਕਾਰ ਜਸ ਕਰਦੇ ਹਨ। ਜੈਸੇ ਗੁਰੂ ਅਰਜਨ ਦੇਵ ਜੀ ਸੋਰਠ ਰਾਗ ੬੧੫ ਅੰਗ ਤੇ ਕਥਨ ਕਰਦੇ ਹਨ :

*ਜੈ ਜੈ ਕਾਰ ਕਰੈ ਸਭ ਉਸਤਤਿ ਸੰਗਤਿ ਸਾਧ ਪਿਆਰੀ।*
*ਸਦ ਬਲਹਾਰਿ ਜਾਉ ਪ੍ਰਭ ਅਪੁਨੇ ਜਿਨ ਪੂਰਨ ਪੈਜ ਸਵਾਰੀ ॥੩॥*
*ਗੋਸਟਿ ਗਿਆਨ ਨਾਮ ਸੁਣ ਉਧਰੇ, ਜਿਨ ਜਿਨ ਦਰਸ਼ਨ ਪਾਇਆ ॥*
*ਭਇਓ ਕ੍ਰਿਪਾਲ ਨਾਨਕ ਪ੍ਰਭੁ ਅਪੁਨਾ, ਅਨਦ ਸੇਤੀ ਘਰਿ ਆਇਆ ॥੪॥*

ਅਗੇ ਫੇਰ ੬੨੯ ਅੰਗ ਤੇ ਕਥਨ ਕਰਦੇ ਹਨ।

ਸੋਰਠਿ ਮਹਲਾ ੫ ॥

*ਹਰਿ ਮਨ ਤਨ ਵਸਿਆ ਸੋਈ ॥ ਜੈ ਜੈਕਾਰੁ ਕਰੈ ਸਭੁ ਕੋਈ ॥*
*ਗੁਰ ਪੂਰੇ ਕੀ ਵਡਿਆਈ ॥ ਤਾ ਕੀ ਕੀਮਤ ਕਹੀ ਨ ਜਾਈ ॥੧॥*

ਇਉਂ ਉਨ੍ਹਾਂ ਗੁਰਮੁਖਾਂ ਦਾ ਸਾਰੇ ਹੀ ਲੋਕ ਪ੍ਰਲੋਕ ਵਿਚੱ ਪਵਿਤਰ ਜਸ ਹੁੰਦਾ ਹੈ। ਅੱਗੇ ਭਾਈ ਗੁਰਦਾਸ ਜੀ ਆਪਣੇ ਕਬਿੱਤ ਸਵਯੀਆਂ ਦੇ 28 ਵੇਂ ਕਬਿੱਤ ਵਿੱਚ ਗੁਰਸਿੱਖ ਜੋਗੀ ਦੀ ਅਵਸਥਾ ਕਥਨ ਕਰਦੇ ਹਨ :

*ਸ਼ਬਦ ਸੁਰਤਿ ਲਿਵ, ਗੁਰਸਿਖ ਸੰਧਿ ਮਿਲੇ,*
*ਸਸਿ ਘਰਿ ਸੂਰਿ ਪੂਰ, ਨਿਜ ਘਰਿ ਆਏ ਹੈਂ॥*
*ਉਲਟਿ ਪਵਨ ਮਨ ਮੀਨ ਤ੍ਰਿਬੇਨੀ ਪ੍ਰਸੰਗ,*
*ਤ੍ਰਿਕੁਟੀ ਉਲੰਘਿ, ਸੁਖ ਸਾਗਰ ਸਮਾਏ ਹੈਂ॥*

*ਤ੍ਰਿਗੁਨ ਅਤੀਤਿ, ਚਤੁਰਥ ਪਦ ਗੰਮਿਤਾ ਕੈ,*
*ਨਿਝਰ ਅਪਾਰ ਧਾਰ ਅਮਿਅ ਚੁਆਏਂ ਹੈਂ॥*
*ਚਕਵੀ ਚਕੋਰ ਮੋਰ, ਚਾਤ੍ਰਿਕ ਆਨੰਦ ਮਈ,*
*ਕਦਲੀ ਕਮਲ ਸੋ, ਬਿਮਲ ਜਲ ਛਾਏ ਹੈਂ॥੨੯॥*

ਅਰਥ : ਜਿਸ ਸਮੇਂ ਗੁਰੂ ਤੇ ਸਿੱਖ ਦਾ ਮੇਲ ਹੁੰਦਾ ਹੈ । ਤਾਂ ਗੁਰੂ ਕ੍ਰਿਪਾ ਦੁਆਰਾ ਸਿੱਖ ਦੀ ਸ਼ਬਦ ਸੁਰਤ ਵਿੱਚ ਬ੍ਰਿਤੀ ਇਕ ਰਸ ਜੁੜ ਜਾਂਦੀ ਹੈ । ਫਿਰ ਸਜੀ ਸੁਰ ਸੂਰਜ ਦੀ ਵਿੱਚ ਖੱਬੀ ਸੁਰ ਚੰਦ੍ਰਮਾ ਦੀ ਦੁਆਰਾ ਸਵਾਸਾਂ ਨੂੰ ਸੱਜੀ ਸੁਰ ਦੁਆਰਾ ਸਵਾਸਾਂ ਨੂੰ ਉਤਾਰੇ । ਸੱਜੀ ਦੁਆਰਾ ਚਾੜ ਕੇ ਕੁੰਭਕ ਕਰਕੇ ਖੱਬੀ ਦੁਆਰਾ ਸਵਾਸਾਂ ਨੂੰ ਉਤਾਰਨਾ ਕਰੇ । ਇਸ ਤਰ੍ਹਾਂ ਪੂਰਕ ਕੁੰਭਕ ਤੇ ਰੇਚਕ ਇਸ ਕ੍ਰਿਆ ਨੂੰ ਕਰਦਾ ਹੋਇਆ ਗੁਰਸਿੱਖ ਜੋਗੀ ਨਿੱਜ ਆਪਣੇ ਸਰੂਪ ਰੂਪੀ ਘਰ ਵਿੱਚ ਆ ਜਾਂਦਾ ਹੈ । ਜੋ ਮੱਛੀ ਵਾਂਗੂੰ ਚੰਚਲ ਮਨ ਹੈ । ਇਸ ਨੂੰ ਸਵਾਸਾਂ ਦੇ ਨਾਲ ਮਿਲਾ ਕੇ ਸੰਸਾਰ ਵੱਲੋਂ ਉਲਟਾ ਕੇ ਆਤਮਾ ਵੱਲ ਜੋੜਨਾ ਕਰੇ । ਤਾਂ ਜੋ ਤ੍ਰਿਬੈਨੀ ਤ੍ਰਿਕੁਟੀ ਉਸ ਨੂੰ ਲੰਘ ਕੇ ਜੋ ਸੁੱਖਾਂ ਦਾ ਸਮੁੰਦਰ ਹੈ ਵਾਹਿਗੁਰੂ, ਉਸ ਵਿੱਚ ਸਮਾ ਜਾਂਦਾ ਹੈ । ਜਦ ਤਿੰਨਾਂ ਗੁਣਾਂ ਤੋਂ ਰਹਿਤ ਹੋ ਕੇ ਚੌਥੇ ਪਦ ਵਿੱਚ ਪਹੁੰਚਦਾ ਹੈ । ਤਾਂ ਉਸ ਸਮੇਂ ਬੇਅੰਤ ਹੀ ਆਤਮ ਨੰਦ ਰੂਪੀ ਅੰਮ੍ਰਿਤ ਦੀਆਂ ਧਾਰਾਂ ਚੋਣ ਲੱਗ ਪੈਦੀਆਂ ਹਨ । ਉਸ ਸਮੇਂ ਸਿੱਖ ਦੀ ਇਹ ਅਵਸਥਾ ਤੇ ਇਤਨੀ ਖੁਸ਼ੀ ਹੁੰਦੀ ਹੈ ਜਿਵੇਂ ਸੂਰਜ ਨੂੰ ਵੇਖ ਕੇ ਚੱਕਵੀਂ, ਚੰਦ੍ਰਮਾਂ ਨੂੰ ਵੇਖ ਕੇ ਚਕੋਰ, ਬੱਦਲਾਂ ਨੂੰ ਵੇਖ ਕੇ ਮੋਰ, ਸੁਆਂਤੀ ਬੂੰਦ ਨੂੰ ਪੀ ਕੇ ਪਪੀਹਾ ਖੁਸ਼ ਹੋ ਜਾਂਦੇ ਹਨ । ਜਿਵੇਂ ਕਮਲ ਤੇ ਕੇਲਾ ਨਿਰਮਲ ਹੋ ਕੇ ਜਲ ਦੇ ਵਿੱਚ ਨਿਰਲੇਪ ਟਿੱਕੇ ਰਹਿੰਦੇ ਹਨ । ਇਸ ਕੱਬਿਤ ਵਿਚ ਭਾਈ ਸਾਹਿਬ ਜੀ ਨੇ ਸਹਿਜ ਯੋਗ ਦਾ ਤਰੀਕਾ ਅਜਪਾ ਜਾਪ ਦਾ ਅਭਿਆਸ ਕਥਨ ਕੀਤਾ ਹੈ । ਗੁਰਸਿੱਖ ਅੰਮ੍ਰਿਤ ਵੇਲੇ ਉੱਠਕੇ ਇਸਨਾਨ ਕਰੇ ਤੇ ਫਿਰ ਆਸਣ ਵਿਛਾ ਕੇ ਉਸ ਉਪਰ ਪਦਮ ਆਸਣ ਲਾ ਕੇ ਸਿੱਧਾ ਹੋ ਕੇ ਬੈਠੇ । ਤੇ ਮਨ ਨੂੰ ਇਕਾਗਰ ਕਰੇ । ਜਦ ਮਨ ਟਿੱਕ ਜਾਵੇਗਾ । ਤਾਂ ਪੰਜ ਪ੍ਰਕਾਰ ਦੇ ਸ਼ਬਦ ਵਾਜੇ ਉਸ ਨੂੰ ਸੁਣਾਈ ਦੇਣਗੇ । ਤਾਂ ਸੁਰਤ ਨੂੰ ਉਸ ਦੇ ਸੁਨਣ ਵਿੱਚ ਲਾ ਦੇਵੇ । ਇਸ ਤਰ੍ਹਾਂ ਸਵਾਸ ਤੇ ਮਨ ਨੂੰ ਇੱਕਠਿਆਂ ਕਰਕੇ ਇੜਾ ਸਜੀ ਸੁਰ ਦੁਆਰਾ ਸਵਾਸਾਂ ਨੂੰ ਚਾੜ ਕੇ ਸੁਖਮਨਾ ਵਿੱਚ ਟਿੱਕਾ ਦੇਵੇ । ਇਸ ਤਰ੍ਹਾਂ ਇੜਾ, ਪਿੰਗਲਾ ਤੇ ਸੁਖਮਨਾ ਦਾ ਅਭਿਆਸ ਕਰਦਿਆਂ ਹੋਇਆਂ ਕੁਝ ਦਿਨਾਂ ਬਾਅਦ ਹੌਲੀ ਹੌਲੀ ਸੁਰਤ ਉਪਰ ਚੜਨੀ ਸ਼ੁਰੂ ਹੋ ਜਾਵੇਗੀ । ਕਈ ਅਭਿਆਸੀਆਂ ਨੂੰ ਸੁਰਤ ਉਪਰ ਚੜ੍ਹਨ ਵੇਲੇ ਨੱਕ ਵਿੱਚੋਂ ਦੋ ਚਾਰ ਬੂੰਦਾਂ ਖੂਨ ਦੀਆਂ ਡਿੱਗਦੀਆਂ ਹਨ । ਇਸ

ਦਾ ਨਾਂ ਨਾਕਾ ਟੁੱਟਣਾ ਕਹਿੰਦੇ ਹਨ। ਇਸ ਤਰ੍ਹਾਂ ਤ੍ਰਿਕੁਟੀ ਲੰਘ ਕੇ ਸੁਰਤ ਅੱਗੇ ਤੁਰਦੀ ਹੈ। ਇਸ ਅਭਿਆਸ ਨੂੰ ਕਰਦਿਆਂ ਹੋਇਆ ਸੁਰਤ ਪ੍ਰਮ ਪਦ ਆਤਮ ਸਰੂਪ ਵਿੱਚ ਪਹੁੰਚ ਜਾਂਦੀ ਹੈ। ਤਾਂ ਉਸ ਨੂੰ ਬੇਅੰਤ ਹੀ ਆਨੰਦ ਖੁਸ਼ੀ ਪ੍ਰਾਪਤ ਹੁੰਦੀ ਹੈ। ਜੋ ਕਥਨ ਨਹੀਂ ਕੀਤੀ ਜਾਂਦੀ। ਅਗੇ ੨੯ ਵੀ ਕਬਿੱਤ ਵਿੱਚ ਭਾਈ ਸਾਹਿਬ ਜੀ ਹੋਰ ਗੁਰਸਿਖ ਜੋਗੀ ਦੀ ਅਵਸਥਾ ਕਥਨ ਕਰਦੇ ਹਨ:

*ਸਬਦ ਸੁਰਤਿ ਲਿਵ ਗੁਰਸਿੱਖ ਸੰਧਿ ਮਿਲੇ,*
*ਪੰਚ ਪਰਪੰਚ ਮਿਟੇ ਪੰਚ ਪਰਧਾਨੇ ਹੈ॥*
*ਭਾਗੈ ਭੈ ਭਰਮ ਭੇਦ, ਕਾਲ ਅਉ ਕਰਮ ਖੇਦ,*
*ਲੋਗ ਬੇਦ ਉਲੰਘਿ, ਉਦੋਤ ਗੁਰ ਗਿਆਨੇ ਹੈ।*
*ਮਾਇਆ ਅਉ ਬ੍ਰਹਮ ਸਮ, ਦਸਮ ਦੁਆਰ ਪਾਰਿ,*
*ਅਨਹਦ ਰੁਣ ਝੁਣ ਬਾਜਤ ਨੀਸਾਨੇ ਹੈ।*
*ਉਨਮਨ ਮਗਨ, ਗਗਨ ਜਗ ਮਗ ਜੋਤਿ*
*ਨਿਝਰ ਅਪਾਰ ਧਾਰ ਪਰਮ ਨਿਧਾਨੇ ਹੈ ॥੨੯॥*

ਅਰਥ: ਜਦ ਗੁਰੂ ਤੇ ਸਿੱਖ ਦੀ ਸੰਧੀ ਮਿਲਾਪ ਹੁੰਦੀ ਹੈ ਤਾਂ ਫਿਰ ਗੁਰੂ ਸਬਦ ਵਿੱਚ ਸੁਰਤ ਦੀ ਲਿਵ ਜੁੜ ਜਾਂਦੀ ਹੈ। ਜਿਸ ਕਰਕੇ ਪੰਜਾ ਤੱਤਾਂ ਦਾ ਰਚਿਆ ਹੋਇਆ ਜੋ ਸੰਸਾਰ ਹੈ। ਉਸ ਦਾ ਅਭਾਵ ਨਾਸ ਹੋ ਜਾਂਦਾ ਹੈ। ਅਤੇ ਜੋ ਪੰਜ ਕਾਮ, ਕਰੋਧ ਆਦਿ ਵਿਕਾਰ ਹਨ। ਇਹ ਸਿੱਖ ਦੇ ਮਨ ਵਿੱਚੋਂ ਪਰੇ ਭੱਜ ਜਾਂਦੇ ਹਨ। ਇਨ੍ਹਾਂ ਦੇ ਭੱਜਣ ਕਰਕੇ ਸਾਰੇ ਭੈ ਭਰਮ ਭੇਦ ਕਾਲ (ਭਾਗੇ) ਨਾਸ ਹੋ ਜਾਂਦੇ ਹਨ। ਜਿਸ ਕਰਕੇ ਲੋਕਾਚਾਰ ਬੇਦਾ ਚਾਰ ਤੋਂਪਾਰ ਲੰਘ ਜਾਂਦਾ ਹੈ। ਅਤੇ ਗੁਰ ਗਿਆਨ ਕਹੀਏ ਆਤਮ ਗਿਆਨ ਹਿਰਦੇ ਵਿੱਚ ਪ੍ਰਗਟ ਹੋ ਜਾਂਦਾ ਹੈ। ਇਸ ਕਰਕੇ ਮਾਇਆ ਅਤੇ ਬ੍ਰਹਮ ਦੋਨਾਂ ਨੂੰ ਇੱਕ ਸਮਾਨ ਜਾਣਦਾ ਹੈ। ਇਸ ਤਰ੍ਹਾਂ ਦਸਮ ਦੁਆਰ ਨੂੰ ਲੰਘ ਜਾਣ ਕਰਕੇ ਇਸ ਦੇ ਉਪਰ ਇੱਕ ਰਸ ਪੰਜ ਪ੍ਰਕਾਰ ਦੇ ਸ਼ਬਦ ਪ੍ਰਗਟ ਹੀ ਵੱਜਣ ਲੱਗ ਪੈਂਦੇ ਹਨ। ਅਥਵਾ ਮਹਾਂਵਾਕਾਂ ਰੂਪੀ ਸ਼ਬਦਾਂ ਦਾ ਓਹੰ ਸੋਹੰ ਰੂਪ ਕਰਕੇ ਉਚਾਰਨ ਹੋਣ ਲੱਗ ਪੈਂਦਾ ਹੈ। ਇਸ ਤਰ੍ਹਾਂ ਤੁਰੀਆ ਪਦ ਵਿਚ ਪਹੁੰਚ ਕੇ ਮਨ ਮਸਤ ਹੋ ਜਾਂਦਾ ਹੈ। ਅਤੇ ਦਸਮ ਦੁਆਰ ਰੂਪੀ ਆਕਾਸ਼ ਵਿੱਚ ਚੇਤਨ ਆਤਮਾ ਰੂਪੀ ਜੋਤ ਲੱਟ ਲੱਟ ਕਰਕੇ ਜੱਗਦੀ ਹੋਈ ਦਿੱਸ ਆਉਂਦੀ ਹੈ। ਜਿਸ ਕਰਕੇ ਇਕ ਰਸ ਆਤਮ ਆਨੰਦ ਰੂਪੀ ਅੰਮ੍ਰਿਤ ਦਾ ਪ੍ਰਵਾਹ ਚਲ ਪੈਂਦਾ ਹੈ।

ਇਸ ਪਦ ਤੇ ਪੁੱਜਿਆ ਹੋਇਆ ਗੁਰ ਸਿੱਖ ਜੋਗੀ ਦੇ ਪਾਸ ਵੱਡੀਆਂ ਵੱਡੀਆਂ ਰਿੱਧੀਆਂ ਸਿੱਧੀਆਂ ਅਤੇ ਨਿੱਧੀਆਂ ਆ ਜਾਂਦੀਆਂ ਹਨ । ਭਾਵ ਸਾਰੀਆਂ ਤਾਕਤਾਂ ਦਾ ਸਿੱਖ ਮਾਲਕ ਬਣ ਜਾਂਦਾ ਹੈ । ੨੯॥ ਅਗੇ ਭਾਈ ਸਾਹਿਬ ਜੀ ੪੭ਵੇ ਕਬਿੱਤ ਵਿੱਚ ਗੁਰ ਸਿੱਖ ਜੋਗੀ ਦੀ ਆਤਮਾ ਰੂਪੀ ਰਾਜ ਸਿੰਘਾਸਨ ਤੇ ਪਹੁੰਚ ਕਥਨ ਕਰਦੇ ਹਨ ।

*ਪਾਚੋ ਮੁੰਦ੍ਰਾਂ ਚਕ੍ਰ ਖਟ ਭੇਦਿ, ਚਕ੍ਰਵੈ ਕਹਾਏ*
*ਉਲੰਘਿ ਤ੍ਰਿਬੈਨੀ ਤ੍ਰਿਕੁਟੀ ਤ੍ਰਿਕਾਲ ਜਾਨੈ ਹੈ ।*
*ਨਵ ਘਰਿ ਜੀਤਿ ਨਿਜ ਆਸਨ ਸਿੰਘਾਸਨ*
*ਮੈ ਨਗਰ ਅਗਮ ਪੁਰ ਜਾਇ ਠਹਰਾਨੇ ਹੈ ॥*
*ਆਨ ਸਰ ਤਿਆਗ ਮਾਨ ਸਰ ਨਿਹਚਲ ਹੰਸ,*
*ਪਰਮ ਨਿਧਾਨ ਬਿਸਮਾਹਿ ਬਿਸਮਾਨੇ ਹੈ ।*
*ਉਨਮਨ ਮਗਨ ਗਗਨ ਅਨਹਦ ਧੁਨਿ,*
*ਬਾਜਤ ਨੀਸਾਨ ਗਿਆਨ ਧਿਆਨ ਬਿਸਰਾਨੇ ਹੈ ।।੨੪੧॥*

ਅਰਥ : ਗੁਰ ਸਿੱਖ ਜੋਗੀ ਜੋਗ ਰੀਤੀ ਅਨੁਸਾਰ ੧੦ ਮੁੰਦ੍ਰਾ ੪ ਬੰਧ ਕਰਦੇ ਹੋਏ ਛੇ ਚੱਕਰਾਂ ਨੂੰ ਵਿੰਨ ਕੇ ਜੋ ਤ੍ਰਿਬੇਨੀ ਰੂਪ ਤ੍ਰਿਕੁਟੀ ਉਸ ਨੂੰ ਉਲੰਘ ਕੇ ਤਿਨਾਂ ਸਮਿਆਂ ਦੇ ਜਾਨਣ ਵਾਲੇ ਹੋ ਕੇ ਆਪਣੇ ਆਪ ਨੂੰ ਚੱਕਰਵਰਤੀ ਰਾਜੇ ਕਹਾਉਂਦੇ ਹਨ । ਸਰੀਰ ਦੀਆਂ ਨੌ ਗੋਲਕਾਂ ਨੂੰ ਜਿੱਤ ਕੇ ਅਗਮ ਪੁਰੇ (ਦਸਵਾਂ ਦੁਆਰ) ਸ਼ਹਿਰ ਵਿੱਚ ਪਹੁੰਚਕੇ ਆਪਣੇ ਸਰੂਪ ਰੂਪੀ ਸਿੰਘਾਸਨ ਪਰ ਆਸਣ ਲਾ ਕੇ ਇੱਕ ਰਸ, ਅਡੋਲ ਠਹਿਰ, ਬੈਠ ਗਏ ਹਨ । ਹੋਰਨਾਂ ਸਰੋਵਰਾਂ ਨੂੰ ਤਿਆਗ ਕੇ ਸਾਧ ਸੰਗ ਰੂਪ ਮਾਨ ਸਰੋਵਰ ਉੱਤੇ ਹੰਸ ਵਾਂਗੂ ਅੱਚਲ ਹੋ ਗਏ ਹਨ । ਤੇ ਜੋ ਪ੍ਰਮ ਨਿਧਾਨ ਅਸਚਰਜ ਰੂਪ ਹੈ ਉਸ ਵਿੱਚ ਸਮਾ ਕੇ ਅਸਚਰਜ ਹੈਰਾਨ ਹੋ ਗਏ ਹਨ। ਜੋ ਦਸਮ ਦੁਆਰ ਰੂਪ ਅਕਾਸ਼ ਹੈ, ਉਸ ਵਿੱਚ ਇੱਕ ਰਸ ਵਾਜਿਆਂ ਦੀ ਧੁੰਨੀ ਹੋ ਰਹੀ ਹੈ । ਉਸ ਦੀ ਮਸਤੀ ਨਾਲ ਆਨੰਦ ਹੋ ਕੇ ਗਿਆਨ ਧਿਆਨ ਭੁਲ ਗਏ ਹਨ । ਇੱਕ ਰਸ ਆਤਮ ਮਸਤੀ ਵਿੱਚ ਝੂੰਮਦੇ ਰਹਿੰਦੇ ਹਨ । ੨੪੭॥ ਅਗੇ ਭਾਈ ਸਾਹਿਬ ਜੀ ਪ੨੯ ਵੀ ਕਬਿੱਤ ਵਿੱਚ ਉਸ ਅਵਸਥਾ ਦਾ ਕਥਨ ਕਰਦੇ ਹਨ । ਜਿਥੇ ਗੁਰਸਿੱਖ ਜੋਗੀ ਪਹੁੰਚ ਕੇ ਇਹ ਅਨੁਭਵ ਕਰਦਾ ਹੈ ।

ਕਬਿੱਤ ॥

*ਉਲਟਿ ਪਵਨ ਮਨ ਮੀਨ ਕੀ ਚਪਲ ਗਤਿ,*
*ਦਸਮ ਦੁਆਰ ਪਾਰ ਅਗਮ ਨਿਵਾਸ ਹੈ ।*
*ਤਹ ਨਾ ਪਾਵਕ ਪਵਨ ਜਲ ਪ੍ਰਿਥਵੀ ਅਕਾਸ਼*
*ਨਾਹਿ, ਸਸਿ ਸੂਰ ਉਤਪਤ ਨ ਬਿਨਾਸ ਹੈ ॥*
*ਨਾਹਿ ਪ੍ਰਕਿਰਤ ਬਿਰਤ ਪਿੰਡ ਪ੍ਰਾਨ ਗਿਆਨ,*
*ਸ਼ਬਦਿ ਸੁਰਤ ਨਾਹਿ ਦ੍ਰਿਸਟਿ ਨ ਪ੍ਰਗਾਸ ਹੈ ॥*
*ਸ੍ਵਾਮੀ ਨ ਸੇਵਕ ਉਨਮਾਨ ਅਨਹਦਿ ਪਰੈ,*
*ਨਿਰਾਲੰਬ ਸੁੰਨ ਨ ਬਿਸਮ ਬਿਸ੍ਵਾਸ ਹੈ । ਪ੨੯॥*

ਅਰਥ : ਗੁਰਸਿੱਖ ਨੇ ਮੱਛੀ ਵਾਂਗੂ ਚੰਚਲ ਮਨ ਨੂੰ ਸਵਾਸਾਂ ਨਾਲ ਮਿਲਾ ਕੇ ਸੰਸਾਰ ਵਲੋਂ ਉਲਟਾਇਆ ਹੈ । ਅਤੇ ਸੁਖਮਨਾ ਦੇ ਰਸਤੇ ਦਸਮ ਦੁਆਰ ਦੇ ਉਪਰ ਬੇਗਮ ਪੁਰਾ ਸ਼ਹਿਰ ਉਸ ਵਿੱਚ ਸੁਰਤਿ ਦਾ ਟਿਕਾਉ ਕੀਤਾ ਹੈ । ਜਿਸ ਬੇਗਮ ਪੁਰੇ ਵਿੱਚ ਅੱਗ ਨਹੀ, ਹਵਾ ਨਹੀ, ਜਲ ਪ੍ਰਿਥਵੀ ਅਤੇ ਆਕਾਸ਼ ਵੀ ਨਹੀਂ ਹੈ । ਚੰਦ੍ਰਮਾ ਤੇ ਸੂਰਜ, ਉਤਪੱਤੀ ਤੇ ਬਿਨਾਸ, ਜੰਮਣਾ ਤੇ ਮਰਣਾ, ਇਹ ਭੀ ਉਥੇ ਨਹੀਂ ਹੈ । ਕੇਵਲ ਜੋਤੀ ਰੂਪ ਦਾ ਹੀ ਉਜਾਲਾ ਪ੍ਰਕਾਸ਼ ਹੈ । ਨਾ ਉਥੇ ਪ੍ਰਕ੍ਰਿਤੀ ਮਾਇਆ ਹੈ ਅਤੇ ਨਾ ਹੀ ਮਾਇਆ ਦਾ ਕਾਰਜ ਸਰੀਰ ਪ੍ਰਾਣ ਗਿਆਨ ਵਾਲੀ ਬੁੱਧੀ ਹੈ ਸਬਦ ਸੁਰਤ ਦੀ ਵੀ ਕਲਪਣਾ ਨਹੀਂ । ਨਾ ਉਥੇ ਅੰਧੇਰਾ ਅਤੇ ਨਾ ਚਾਨਣ ਦੀ ਹੀ ਕਲਪਣਾ ਹੈ । ਨਾ ਉਥੇ ਸਵਾਮੀ ਤੇ ਸੇਵਕ ਦੀ ਹੀ ਕਲਪਣਾ ਹੈ । ਕੇਵਲ ਅਨਹਦ ਤੋਂ ਪਰੇ ਆਸਰੇ ਤੋਂ ਰਹਿਤ ਅਫੁਰ ਸਰੂਪ ਹੈ । ਵਿਸਮਾਦ ਰੂਪ ਭੀ ਕਹਿਆ ਨਹੀਂ ਜਾਂਦਾ । ਜਿਥੇ ਸਾਰੀ ਕਲਪਣਾ ਖਤਮ ਹੋ ਕੇ ਕੇਵਲ ਜੋਤੀ ਸਰੂਪ ਪ੍ਰਮੇਸ਼ਵਰ ਆਪਣੀ ਮਹਿਮਾ ਮੇਂ ਆਪ ਹੀ ਇਸਥਿਤ ਹੋ ਰਿਹਾ ਹੈ। ਇਸੇ ਅਵਸਥਾ ਨੂੰ ਭਗਤ ਕਬੀਰ ਸਾਹਿਬ ਜੀ ਗਉੜੀ ਰਾਗ ਵਿੱਚ ਇਉ ਕਥਨ ਕਰਦੇ ਹਨ :

ਗਉੜੀ ॥

*ਤਹ ਪਾਵਸ ਸਿੰਧੁ ਧੂਪ ਨਹੀਂ ਛਹੀਆ ਤਹ ਉਤਪਤਿ ਪਰਲਉ ਨਾਹੀਂ ।*
*ਜੀਵਨ ਮਿਰਤੁ ਨ ਦੁਖੁ ਸੁਖੁ ਬਿਆਪੈ ਸੁੰਨ ਸਮਾਧਿ ਦੋਊ ਤਹ ਨਾਹੀ ॥੧॥*

ਸਹਜ ਕੀ ਅਕਥ ਕਥਾ ਹੈ ਨਿਰਾਰੀ ॥
ਤੁਲਿ ਨਹੀਂ ਚੜੈ ਜਾਇ ਨ ਮੁਕਾਤੀ ਹਲੁਕੀ ਲਗੈ ਨ ਭਾਰੀ ॥੧॥ ਰਹਾਉ ।
ਅਰਧ ਉਰਧ ਦੋਊ ਤਹ ਨਾਹੀ ਰਾਤਿ ਦਿਨਸ ਤਹ ਨਾਹੀ ॥
ਜਲੁ ਨਹੀਂ ਪਵਨੁ ਪਾਵਕੁ ਫੁਨਿ ਨਾਹੀਂ ਸਤਿਗੁਰ ਤਹਾ ਸਮਾਹੀ ॥੨॥
ਅਗਮ ਅਗੋਚਰੁ ਰਹੈ ਨਿਰੰਤਰਿ ਗੁਰ ਕਿਰਪਾ ਤੇ ਲਹੀਐ ॥
ਕਹੁ ਕਬੀਰ ਬਲਿ ਜਾਉ ਗੁਰ ਅਪੁਨੇ ਸਤ ਸੰਗਤਿ ਮਿਲਿ ਰਹੀਐ ॥੩॥੪॥੪੮॥

ਅਰਥ : ਤਿਸ ਪ੍ਰਮੇਸ਼ਰ ਵਿੱਚ ਪਾਵਸ ਆਦਿ ਛੇ ਰੁੱਤਾਂ ਭੀ ਨਹੀਂ ਹਨ । ਤੇ ਸੱਤ ਸਮੁੰਦਰ ਧੁੱਪ ਤੇ ਛਾਂ ਇਹ ਭੀ ਨਹੀਂ ਹਨ । ਉਤਪਤਿ ਪਰਲਉ ਇਹ ਭੀ ਨਹੀਂ ਹੈ । ਜੰਮਣਾ, ਮਰਨਾ ਦੁੱਖ ਸੁੱਖ ਕੋਈ ਭੀ ਉਥੇ ਨਹੀਂ ਵਿਆਪਦਾ । ਨਿਰਵਿਕਲਪ ਸਮਾਧਿ ਤੇ ਸਾਵਿਕਲਪ ਸਮਾਧਿ ਦੋਨਾਂ ਦੀ ਉਥੇ ਕਲਪਣਾ ਨਹੀਂ ਹੈ । ਗਿਆਨ ਸਰੂਪ ਪ੍ਰਮਾਤਮਾ ਦੀ ਕਥਾ ਅਕਥ ਹੈ । ਅਤੇ ਸਭ ਤੋਂ ਨਿਰਾਲੀ ਹੈ । ਨ ਤੋਲੀ ਜਾ ਸਕਦੀ ਹੈ ਅਤੇ ਨ ਹੀ ਮੁਕਾਈ ਮੁੱਕਦੀ ਹੈ । ਆਪਣਾ ਆਪ ਰੂਪ ਹੋਣੇ ਸੇ ਹੌਲੀ ਤੇ ਭਾਰੀ ਭੀ ਨਹੀਂ ਹੈ। ਜੋ ਚੀਜ਼ ਆਪ ਤੋਂ ਭਿੰਨ ਹੋਵੇ ਉਹੋ ਹੀ ਹੌਲੀ ਅਤੇ ਭਾਰੀ ਲੱਗਦੀ ਹੈ । ਤਿਸ ਬ੍ਰਹਮ ਵਿੱਚ ਅਰਧ ਉਰਧ ਜੀਵ ਅਤੇ ਈਸ਼ਵਰ ਦੋਨਾਂ ਦੀ ਹੀ ਕਲਪਣਾ ਨਹੀਂ ਹੈ । ਰਾਤ ਦਿਨ ਇਹ ਭੀ ਉਸ ਵਿੱਚ ਨਹੀਂ ਹਨ । ਸਤਿਗੁਰੂ ਅਤੇ ਸੇਵਕ ਦੋਨਾਂ ਦੀ ਹੀ ਕਥਾ ਇਥੇ ਸਮਾ ਜਾਂਦੀ ਹੈ। ਭਾਵ ਬ੍ਰਹਮ ਦੇ ਵਿੱਚ ਗੁਰੂ ਅਤੇ ਚੇਲੇ ਦੀ ਕਲਪਣਾ ਭੀ ਨਹੀਂ ਹੈ । ਐਸਾ ਜੋ ਬ੍ਰਹਮ ਅਗੰਮ ਤੇ ਅਗੋਚਰ ਮਨ ਇੰਦ੍ਰਿਆਂ ਤੋਂ ਪਰੇ ਇੱਕ ਰਸ ਸਾਰੇ ਪ੍ਰੀਪੂਰਨ ਹੈ । ਉਸ ਨੂੰ ਗੁਰੂ ਕ੍ਰਿਪਾ ਦੁਆਰਾ ਜਾਣ ਸਕੀਦਾ ਹੈ । ਕਬੀਰ ਜੀ ਕਹਿੰਦੇ ਹਨ ਮੈਂ ਐਸੇ ਆਪਣੇ ਗੁਰੂ ਤੋਂ ਬਲਿਹਾਰ ਤੇ ਕੁਰਬਾਨ ਜਾਂਦਾ ਹਾਂ । ਐਸੇ ਗੁਰਾਂ ਦੀ ਸਤ ਸੰਗਤ ਵਿੱਚ ਸਦਾ ਹੀ ਮਿਲ ਕੇ ਰਹਿਣਾ ਕਰੋ । ਜਿਨ੍ਹਾਂ ਦੀ ਕ੍ਰਿਪਾ ਦੁਆਰਾ ਇਹ ਅਵਸਥਾ ਸਿੱਖ ਨੂੰ ਪ੍ਰਾਪਤ ਹੁੰਦੀ ਹੈ । ੩।੪।੪੮।। ਅਗੇ ਭਗਤ ਕਬੀਰ ਸਾਹਿਬ ਜੀ ਇੱਕ ਜੋਗੀ ਦੇ ਪੁੱਛਣ ਕਰਕੇ ੩੩੪ ਅੰਗ ਤੇ ਅਪਣਾ ਯੋਗ ਕਥਨ ਕਰਦੇ ਹਨ ।

ਗਉੜੀ ।

ਸੁਰਤਿ ਸਿਮ੍ਰਿਤਿ ਦੁਇ ਕੰਨੀ ਮੁੰਦਾ ਪਰਮਿਤਿ ਬਾਹਰਿ ਖਿੰਥਾ ॥
ਸੁੰਨ ਗੁਫਾ ਮਹਿ ਆਸਣੁ ਬੈਸਣੁ ਕਲਪ ਬਿਬਰਜਿਤ ਪੰਥਾ ॥੧॥
ਮੇਰੇ ਰਾਜਨ ਮੈ ਬੈਰਾਗੀ ਜੋਗੀ । ਮਰਤ ਨ ਸੋਗ ਬਿਓਗੀ ॥੧॥ ਰਹਾਉ ॥

*ਖੰਡ ਬ੍ਰਹਮੰਡ ਮਹਿ ਸਿੰਙੀ ਮੇਰਾ ਬਟੂਆ ਸਭ ਜਗੁ ਭਸਮਾ ਧਾਰੀ ॥*
*ਤਾੜੀ ਲਾਗੀ ਤ੍ਰਿਪਲੁ ਪਲਟੀਐ ਛੂਟੈ ਹੋਇ ਪਸਾਰੀ ॥੨॥*
*ਮਨੁ ਪਵਨੁ ਦੁਇ ਤੂੰਬਾ ਕਰੀ ਹੈ ਜੁਗ ਜੁਗ ਸਾਰਦ ਸਾਜੀ ॥*
*ਥਿਰ ਭਈ ਤੰਤੀ ਤੂਟਸਿ ਨਾਹੀ ਅਨਹਦੁ ਕਿੰਗੁਰੀ ਬਾਜੀ ॥੩॥*
*ਸੁਨਿ ਮਨ ਮਗਨ ਭਏ ਹੈ ਪੂਰੇ ਮਾਇਆ ਡੋਲ ਨ ਲਾਗੀ ॥*
*ਕਹੁ ਕਬੀਰ ਤਾਕਉ ਪੁਨਰਪਿ ਜਨਮੁ ਨਹੀ ਖੇਲਿ ਗਇਓ ਬੈਰਾਗੀ ॥੪॥੨॥੪੩॥*

ਅਰਥ : ਭਗਤ ਕਬੀਰ ਸਾਹਿਬ ਜੀ ਕਥਨ ਕਰਦੇ ਹਨ । ਰਾਜਨ ਹੇ ਪਿਆਰੇ ਜੋਗੀ ਮੈ ਐਸਾ ਵੈਰਾਗਵਾਨ ਜੋਗੀ ਹਾਂ । ਤੁਸੀਂ ਤਾਂ ਪਦਾਰਥਾਂ ਦੇ ਵਿਜੋਗ ਦੇ ਸੋਗ ਕਰਕੇ ਮਰਦੇ ਹੋ । ਪਰ ਮੈਂ ਪਦਾਰਥਾਂ ਦੇ ਵਿਜੋਗ ਦੇ ਸੋਗ ਕਰਕੇ ਨਹੀਂ ਮਰਦਾ ਹਾਂ । ਇਸ ਕਰਕੇ ਮੈਂ ਸਭ ਤੋਂ ਸਰੇਸ਼ਟ ਜੋਗੀ ਹਾਂ । ਜੋਗੀ ਪੁੱਛਣ ਲੱਗਾ ਜੋ ਤੁਸੀਂ ਸਭ ਤੋਂ ਸਰੇਸ਼ਟ ਜੋਗੀ ਕਹਾਉਂਦੇ ਹੋ ! ਤੁਹਾਡੇ ਪਾਸ ਜੋਗੀਆਂ ਵਾਲੇ ਕਿਹੜੇ ਚਿੰਨ੍ਹ ਹਨ ? ਨਿਸਚਾ ਤੇ ਵਿਚਾਰ ਰੂਪ ਦੋ ਕੰਨ ਹਨ । ਇਹਨਾਂ ਵਿੱਚ ਸੁਰਤੀ ਤੇ ਸਿੰਮ੍ਰਤੀ ਦੇ ਸਿਧਾਂਤ ਰੂਪ ਮੁੰਦਰਾਂ ਪਾਈਆਂ ਹੋਈਆਂ ਹਨ । ਜੋ ਸੰਸਾਰ ਦੀ ਲੋਕ ਲੱਜਿਆ ਤੋਂ ਰਹਿਤ ਹੋਏ ਹਾਂ । ਇਹ ਖਿੰਥਾ ਗੋਦੜੀ ਪਾਈ ਹੋਈ ਹੈ । ਜੋ ਅਫੁਰ ਰੂਪ ਪ੍ਰਮੇਸ਼ਰ ਵਿੱਚ ਸਮਾਈ ਕੀਤੀ ਹੈ । ਇਹੋ ਹੀ ਸਾਡਾ ਬੈਠਣ ਦਾ ਆਸਣ ਹੈ । ਜੋ ਸਾਰੀਆਂ ਕਲਪਣਾਂ ਫੁਰਨਿਆਂ ਤੋਂ ਰਹਿਤ ਹੋਇਆ ਹਾਂ ਇਹੋ ਹੀ ਬਾਰਾਂ ਪੰਥਾਂ ਵਿੱਚੋਂ ਵੱਡਾ ਆਈ ਪੰਥ ਹੈ । ਜੋ ਨੌ ਖੰਡ ਅਤੇ ਸਾਰੇ ਬ੍ਰਹਮੰਡ ਅੰਦਰ ਜੋ ਸ਼ਬਦ ਹੋ ਰਿਹਾ ਹੈ । ਇਹ ਸਾਡੀ ਸਿੰਙੀ ਵੱਜ ਰਹੀ ਹੈ । ਸਤਿਨਾਮ ਦਾ ਉਚਾਰਨ ਕਰਨ ਰੂਪੀ ਮੇਰਾ ਬਟੂਆ ਹੈ । ਜੋ ਜੋਗੀਆਂ ਦੇ ਪਾਸ ਹੋਇਆ ਕਰਦਾ ਹੈ । ਸਾਰੇ ਸੰਸਾਰ ਨੂੰ ਭਸਮ ਵਾਂਗੂ ਮਿਥਿਆ ਨਾਸਵੰਤ ਸਮਝਣਾ ਇਹ ਮੈਂ ਨੇ ਝੋਲੀ ਪਹਿਨੀ ਹੋਈ ਹੈ । ਜੋ ਤਿਨਾਂ ਗੁਣਾਂ ਵੱਲੋਂ ਬ੍ਰਿਤੀ ਉਲਟ ਕੇ ਤੁਰੀਆ ਪਦ ਵਿੱਚ ਜੁੜੀ ਹੋਈ ਹੈ । ਇਹੋ ਮੇਰੀ ਸਮਾਧੀ ਲਗੀ ਹੋਈ ਹੈ । ਜਿਸ ਕਰਕੇ ਸੰਸਾਰ ਦੇ ਦੁੱਖ ਰੂਪ ਪਸਾਰੇ ਵੱਲੋਂ ਛੁੱਟ ਗਿਆ ਹਾਂ । ਮਨ ਅਤੇ ਸਵਾਸ ਇਹ ਅਸੀਂ ਦੋ ਤੂੰਬੇ ਬਣਾਏ ਹਨ । ਜੋ ਸਾਰਿਆਂ ਜੁਗਾਂ ਵਿੱਚ ਪ੍ਰਮੇਸ਼ਰ ਨੂੰ ਜੁੜਿਆ ਹੋਇਆ ਵਿਆਪਕ ਨਿਸਚੇ ਕੀਤਾ ਹੈ । ਇਹ ਮੇਰੀ ਸਾਰਦ ਡੰਡੀ ਬਣਾ ਰੱਖੀ ਹੈ । ਇਸ ਡੰਡੀ ਨਾਲ ਮਨ ਅਤੇ ਸਵਾਸਾਂ ਰੂਪੀ ਦੋਵੇ ਤੂੰਬੇ ਲਗਾਏ ਜੋੜ ਰੱਖੇ ਹਨ । ਬ੍ਰਹਮਾਕਾਰ ਬਿਰਤੀ ਰੂਪ ਤਾਰ ਐਸੀ ਕੱਸੀ ਹੋਈ ਹੈ ਜਿਹੜੀ ਕਦੇ ਵੀ ਟੁੱਟਦੀ ਨਹੀਂ । ਇਸ ਰੀਤੀ ਨਾਲ ਸਾਡੀ ਕਿੰਗਰੀ ਵੱਜ ਰਹੀ ਹੈ । ਜਿਸ ਵਿੱਚੋ ਇੱਕ ਰਸ ਮਹਾਂਵਾਕਾਂ

ਰੂਪੀ ਧੁਨੀ ਆਵਾਜ਼ ਨਿਕਲਦੀ ਹੈ । ਇਸ ਧੁਨ ਨੂੰ ਸੁਣ ਸੁਣ ਕੇ ਮਨ ਅਤੇ ਇੰਦਰੇ ਪੂਰਨ ਪ੍ਰਮੇਸ਼ਰ ਵਿੱਚ ਮਸਤ ਮਗਨ ਹੋ ਰਹੇ ਹਨ । ਇਸ ਲਈ ਹੁਣ ਮਾਇਆ ਦਾ ਧੱਕਾ ਨਹੀਂ ਲੱਗਦਾ । ਅਥਵਾ ਮਾਇਆ ਪਿਛੇ ਪਿਛੇ ਫਿਰਨ ਲੱਗ ਪਈ ਹੈ । ਕਬੀਰ ਜੀ ਕਹਿੰਦੇ ਹਨ ਉਹਨਾਂ ਨੂੰ ਨਿਸ਼ਚੇ ਕਰਕੇ ਜਨਮ ਅਤੇ ਮਰਣ ਨਹੀਂ ਹੁੰਦਾ । ਜੋ ਸੰਸਾਰ ਵੱਲੋਂ ਵੈਰਾਗਵਾਨ ਹੋ ਕੇ ਉਪਰ ਦੱਸੀ ਜੋਗ ਰੀਤੀ ਦੀ ਖੇਡ ਨੂੰ ਕਰ ਗਿਆ ਹੈ ।੪।੨।੫੩।। ਭਗਤ ਜੀ ਇੱਕ ਵੈਰਾਗੀ ਦੇ ਪੁੱਛਣੇ ਕਰਕੇ ਗਉੜੀ ਰਾਗ ਵਿੱਚ ਪ੍ਰਮੇਸ਼ਰ ਦੀ ਪਰਾਪਤੀ ਦਾ ਰਸਤਾ ਜੋਗ ਰੀਤੀ ਦੁਆਰਾ ਕਥਨ ਕਰਦੇ ਹਨ ।

ਗਉੜੀ ਬੈਰਾਗਣਿ ਤਿਪਦੇ ।

*ਉਲਟਤ ਪਵਨ ਚਕ੍ਰ ਖਟ ਭੇਦੇ ਸੁਰਤਿ ਸੁੰਨ ਅਨਰਾਗੀ ॥*
*ਆਵੈ ਨ ਜਾਇ ਮਰੈ ਨ ਜੀਵੈ ਤਾਸੁ ਖੋਜੁ ਬੈਰਾਗੀ ॥੧॥*

*ਮੇਰੇ ਮਨ ਮਨ ਹੀ ਉਲਟ ਸਮਾਨਾ ॥*
*ਗੁਰ ਪ੍ਰਸਾਦਿ ਅਕਲਿ ਭਈ ਅਵਰੈ ਨ ਤਰੁ ਥਾ ਬੇਗਾਨਾ ॥੧॥ ਰਹਾਉ ॥*

*ਨਿਵਰੈ ਦੂਰਿ ਦੂਰਿ ਫੁਨਿ ਨਿਵਰੈ ਜਿਨਿ ਜੈਸਾ ਕਰ ਮਾਨਿਆ ॥*
*ਅਲਉਤੀ ਕਾ ਜੈਸੇ ਭਇਆ ਬਰੇਡਾ ਜਿਨਿ ਪੀਆ ਤਿਨਿ ਜਾਨਿਆ ॥੨॥*

*ਤੇਰੀ ਨਿਰਗੁਨ ਕਥਾ ਕਾਇ ਸਿਉ ਕਹੀਐ, ਐਸਾ ਕੋਇ ਬਿਬੇਕੀ ॥*
*ਕਹੁ ਕਬੀਰ ਜਿਨਿ ਦੀਆ ਪਲੀਤਾ ਤਿਨਿ ਤੈਸੀ ਝਲ ਦੇਖੀ ॥੩॥੩॥੫੧॥*

ਟੀਕਾ : ਕਬੀਰ ਸਾਹਿਬ ਜੀ ਕਥਨ ਕਰਦੇ ਹਨ । ਜਦ ਸਵਾਸਾਂ ਨੂੰ ਬਾਹਰੋਂ ਉਲਟਾਕੇ ਛੇ ਚੱਕਰਾਂ ਨੂੰ ਵਿੰਨਣਾ ਕੀਤਾ । ਤਾਂ ਸੁਰਤ ਬ੍ਰਿਤੀ ਸੁੰਨ ਅਫੁਰ ਸਰੂਪ ਵਿੱਚ (ਅਨੁਰਾਗੀ) ਜੁੜ ਗਈ ।

ਪ੍ਰਸ਼ਨ : ਛੇ ਚੱਕਰ ਕਿਹੜੇ ਹਨ ?

ਉੱਤਰ : ਮੂਲਾਧਾਰ ਚੱਕਰ ਗੁਦਾ ਮੇਂ ਹੈ । ਸ੍ਵੈਧਿਸ਼ਠਾਨ ਲਿੰਗ ਮੇਂ ਹੈ । ਮਣੀ ਪੂਰਕ ਚੱਕਰ ਨਾਭੀ ਮੇਂ ਹੈ । ਅਨਾਹਤ ਚੱਕਰ ਹਿਰਦੇ ਮੇਂ ਹੈ । ਵਿਸ਼ੁੱਧ ਚੱਕਰ ਕੰਠ ਵਿੱਚ ਹੈ । ਆਗਿਆ ਚੱਕਰ ਦੋਨਾਂ ਅੱਖਾਂ ਦੇ ਵਿਚਾਲੇ ਤ੍ਰਿਕੁਟੀ ਵਿੱਚ ਹੈ । ਇਨ੍ਹਾਂ ਛੇ ਚੱਕਰਾਂ ਨੂੰ ਸੁਰਤ

ਵਿੰਨ ਕੇ ਅਫੁਰ ਸਰੂਪ ਵਿੱਚ ਜਾ ਟਿੱਕੀ ਹੈ । ਹੇ ਵੈਰਾਗੀ ਜੋ ਪ੍ਰਮਾਤਮਾ ਨ ਆਉਂਦਾ ਜਾਂਦਾ ਹੈ ਅਤੇ ਨ ਹੀ ਜੰਮਦਾ ਮਰਦਾ ਹੈ । ਤਿਸ ਨੂੰ ਆਪਣੇ ਅੰਦਰ ਹੀ ਖੋਜਣਾ ਕਰ । ਪਹਿਲੇ ਮੈ ਵੀ ਬਾਹਰ ਖੋਜਣ ਵਿੱਚ ਲੱਗਾ ਹੋਇਆ ਭਟਕਦਾ ਫਿਰਦਾ ਸੀ । ਹੁਣ ਮੇਰੇ ਮਨ ਨੇ ਬਾਹਰ ਖੋਜਣ ਦੀ ਮਨੌਤ ਛੱਡ ਕੇ ਅੰਦਰ ਹੀ ਪ੍ਰਮੇਸ਼ਰ ਵਿੱਚ ਸਮਾਉਣਾ ਕੀਤਾ ਹੈ । ਜਦ ਗੁਰਾਂ ਦੀ ਕ੍ਰਿਪਾ ਦੁਆਰਾ ਸਰੇਸ਼ਟ ਆਤਮ ਵਸ਼ੈਣੀ ਬੁੱਧੀ ਹੋਈ ਤਾਂ ਅੰਦਰ ਖੋਜਣ ਦੀ ਸਮਝ ਪਈ । ਇਸ ਤੋਂ ਬਿਨਾਂ ਪਹਿਲੇ ਮੈ ਭੀ ਦਵੈਤ ਈਰਖਾ ਦੇ ਕਰਨ ਵਾਲਾ ਹੋ ਰਿਹਾ ਸੀ । ਹੁਣ ਗੁਰੂ ਕ੍ਰਿਪਾ ਦੁਆਰਾ ਜੋ ਕਾਮ ਕ੍ਰੋਧ ਵਿਕਾਰ ਨੇੜੇ ਹਿਰਦੇ ਵਿੱਚ ਵਸਦੇ ਸਨ, ਉਹੋ ਹੁਣ ਦੂਰ ਚਲੇ ਗਏ ਹਨ । ਜੋ ਸਤ ਸੰਤੋਖ ਸੁਭ ਗੁਣ ਦੂਰ ਸਨ ਉਹੋ ਹੁਣ ਹਿਰਦੇ ਵਿੱਚ ਆ ਵਸੇ ਹਨ । ਜਿਹਨਾਂ ਨੂੰ ਇਹ ਫਲ ਪ੍ਰਾਪਤ ਹੋਇਆ ਹੈ । ਉਹਨਾਂ ਨੇ ਜੈਸਾ ਪ੍ਰਮੇਸ਼ਵਰ ਦਾ ਸਤਿ ਚਿਤ ਆਨੰਦ ਸਰੂਪ ਸੀ । ਉਸ ਨੂੰ ਨਿਸਚੇ ਕਰਕੇ ਵੈਸਾ ਹੀ ਜਾਣ ਲਿਆ ਹੈ।

ਪ੍ਰਸਨ : ਪ੍ਰਮੇਸ਼ਰ ਦੇ ਜਾਨਣ ਦਾ ਜੋ ਸੁੱਖ. ਹੈ ਉਹ ਕਿਤਨਾ ਕੁ ਹੈ ?

ਉੱਤਰ : ਜੋ ਪਰਮਾਤਮਾ ਪ੍ਰਾਪਤੀ ਦਾ ਸੁੱਖ ਹੈ । ਇਹ ਅਕਹਿ ਸੁੱਖ ਹੈ। ਇਸ ਨੂੰ ਕੋਈ ਕਥਨ ਨਹੀਂ ਕਰ ਸਕਦਾ ਹੈ । ਜੈਸੇ ਅਲਉਤੀ ਮਹੂਏ ਦੇ ਫੁੱਲਾਂ ਦੀ ਬਰੇਡਾ ਸ਼ਾਰਾਬ ਦਾ ਪਿਆਲਾ ਭਰਿਆ ਹੋਵੇ । ਉਸਨੂੰ ਜਿਸ ਨੇ ਪੀਤਾ ਹੈ । ਉਸ ਦੀ ਮਸਤੀ ਦੇ ਆਨੰਦ ਖੁਸ਼ੀ ਨੂੰ ਉਸ ਨੇ ਹੀ ਜਾਣਿਆ ਹੈ । ਤਿਸ ਨਿਰਗੁਣ ਪ੍ਰਮਾਤਮਾ ਦੀ ਜੋ ਕਥਾ ਅਕਥ ਹੈ । ਕਿਸ ਨੂੰ ਕਹੀ ਜਾਵੇ । ਐਸਾ ਕੋਈ ਵਿਰਲਾ ਹੀ ਬਿਬੇਕੀ ਗਿਆਨਵਾਨ ਪੁਰਖ ਹੈ ਜੋ ਉਸ ਦੀ ਕਥਾ ਨੂੰ ਸੁਣੇ ਤੇ ਕਹਿ ਸਕੇ । ਭਾਵ ਕਿ ਪ੍ਰਮੇਸ਼ਰ ਪ੍ਰਾਪਤੀ ਦੀ ਖੁਸ਼ੀ ਦਾ ਜੋ ਆਨੰਦ ਹੈ । ਉਹ ਗੁੰਗੇ ਦੀ ਮਿਠਿਆਈ ਖਾਣ ਵਾਂਗ ਹੈ । ਉਸਨੂੰ ਕੋਈ ਕਹਿ ਨਹੀਂ ਸਕਦਾ । ਯਥਾ ਕਹੁ ਕਬੀਰ ਗੂੰਗੇ

ਗੁੜ ਖਾਇਆ, ਪੁਛੇ ਤੇ ਕਿਆ ਕਹੀਐ ॥ ਕਬੀਰ ਜੀ ਕਥਨ ਕਰਦੇ ਹਨ। ਜਿਸ ਜਿਸ ਪੁਰਸ਼ ਨੇ ਜੈਸਾ ਜੈਸਾ ਪ੍ਰੇਮ ਰੂਪੀ ਪਲੀਤਾ ਦਿੱਤਾ ਹੈ। ਤਿਸ ਨੇ ਤੈਸੀ ਹੀ ਝਲਕ ਪ੍ਰਕਾਸ਼ਤਾ ਦੇਖੀ ਹੈ। ਭਾਵ ਕਿ ਜਿਤਨਾ ਜਿਤਨਾ ਵਾਹਿਗੁਰੂ ਨਾਲ ਕਿਸੇ ਨੇ ਪ੍ਰੇਮ ਕੀਤਾ ਹੈ। ਉਸ ਨੂੰ ਉਤਨਾ ਉਤਨਾ ਹੀ ਆਨੰਦ ਅਤੇ ਪ੍ਰਕਾਸ਼ ਪ੍ਰਾਪਤ ਹੋਇਆ ਹੈ। ੩॥੩॥੪੧॥

ਪ੍ਰਸ਼ਨ : ਜਿਸ ਜਗਿਆਸੂ ਨੂੰ ਅਥਵਾ ਗੁਰਸਿੱਖ ਜੋਗੀ ਨੂੰ ਗਿਆਨ ਦੇ ਸਾਧਨ ਕਰਦਿਆ ਹੋਇਆਂ ਆਤਮ ਗਿਆਨ ਦੀ ਪ੍ਰਾਪਤੀ ਹੋ ਜਾਂਦੀ ਹੈ। ਕੀ ਉਸ ਨੂੰ ਫੇਰ ਵੀ ਸਾਧਨ ਕਰਨ ਦੀ ਲੋੜ ਹੈ ਜਾਂ ਨਹੀਂ।

ਉੱਤਰ : ਜਿਸ ਨੂੰ ਗਿਆਨ ਦੇ ਸਾਧਨ ਕਰਦਿਆਂ ਹੋਇਆ ਆਪਣੇ ਆਤਮ ਸਰੂਪ ਦੀ ਪ੍ਰਾਪਤੀ ਹੋ ਜਾਂਦੀ ਹੈ। ਉਸ ਨੂੰ ਹੋਰ ਸਾਧਨ ਕਰਨ ਦੀ ਫਿਰ ਲੋੜ ਨਹੀਂ ਰਹਿੰਦੀ। ਜੈਸੇ ਸ੍ਰੀ ਦਰਬਾਰ ਸਾਹਿਬ ਅੰਮ੍ਰਿਤਸਰ ਪਹੁੰਚਣ ਤੱਕ ਕਈ ਯਤਨ ਰੇਲਾਂ ਬੱਸਾਂ ਤੇ ਚੜਨਾ, ਤੇ ਬਦਲਨੀਆਂ ਪੈਦੀਆਂ ਹਨ। ਜਦ ਸ੍ਰੀ ਦਰਬਾਰ ਸਾਹਿਬ ਹਰਿ ਮੰਦਰਿ ਵਿੱਚ ਪਹੁੰਚ ਜਾਂਦਾ ਹੈ। ਤਾਂ ਉਸ ਦੀ ਸਾਰੀ ਖੇਚਲ ਖਤਮ ਹੋ ਜਾਂਦੀ ਹੈ। ਇਸੇ ਤਰ੍ਹਾਂ ਹੀ ਆਤਮ ਸਰੂਪ ਰੂਪੀ ਹਰੀ ਮੰਦਰ ਤੱਕ ਪਹੁੰਚਣ ਤੱਕ ਹੀ ਸਾਰੇ ਸਾਧਨ ਹਨ। ਜਦ ਆਤਮਾ ਵਿੱਚ ਪਹੁੰਚ ਜਾਂਦਾ ਹੈ ਤਾਂ ਸਾਰੇ ਸਾਧਨ ਪਿਛੇ ਰਹਿ ਜਾਂਦੇ ਹਨ। ਇਹਨਾਂ ਦੀ ਕੋਈ ਲੋੜ ਨਹੀਂ ਰਹਿੰਦੀ।

ਪ੍ਰਸ਼ਨ : ਜੋ ਮਹਾਤਮਾ ਗਿਆਨਵਾਨ ਹੁੰਦੇ ਹੋਏ ਵੀ ਕਈ ਤਰ੍ਹਾਂ ਦੇ ਸਾਧਨ ਅਤੇ ਕਰਮ ਕਾਂਡ ਦੀ ਕਿਰਿਆ ਕਰਦੇ ਹਨ। ਜੈਸੇ ਵਿਸ਼ਿਸ਼ਟ ਜੀ ਆਦਿਕ ਚੁਲੇ ਵਿੱਚ ਲਕੜਾਂ ਵੀ ਧੋ ਕੇ ਬਾਲਿਆ ਕਰਦੇ ਸਨ। ਇਸਦਾ ਕੀ ਕਾਰਨ ਸੀ ?

ਉੱਤਰ : ਗਿਆਨਵਾਨ ਮਹਾਤਮਾ ਤਿੰਨ ਪ੍ਰਕਾਰ ਦੇ ਹੁੰਦੇ ਹਨ । ਦਾਨੇ, ਦੀਵਾਨੇ, ਅਤੇ ਮਸਤਾਨੇ । ਜੋ ਦਾਨੇ ਮਹਾਤਮਾ ਹੁੰਦੇ ਹਨ । ਉਹ ਸਰਿਸ਼ਟਾਚਾਰ ਪਰਉਪਕਾਰ ਵਾਸਤੇ ਗਿਆਨਵਾਨ ਹੋ ਕੇ ਕਰਮਾਂ ਦੀ ਹਉ ਤੋਂ ਰਹਿਤ ਹੋ ਕੇ ਕਈ ਪ੍ਰਕਾਰ ਦੇ ਕਰਮ ਕਰਦੇ ਪ੍ਰਤੀਤ ਹੁੰਦੇ ਹਨ । ਸਿਰਫ਼ ਲੋਕਾਂ ਦੇ ਭਲੇ ਵਾਸਤੇ ਕਿਉ ਕਿ ਲੋਕ ਮਹਾਤਮਾ ਵੱਲ ਦੇਖ ਕੇ ਚੰਗੇ ਕਰਮ ਕਰਦੇ ਹਨ । ਜਿਸ ਕਰਕੇ ਉਹਨਾਂ ਦਾ ਭਲਾ ਹੋ ਜਾਂਦਾ ਹੈ । ਇਹ ਕਾਰਨ ਹੈ ਜੋ ਮਹਾਤਮਾ ਜੱਗ ਆਦਿ ਕਰਮ ਕਾਂਡ ਦੀ ਕਿਰਿਆ ਕਰਦੇ ਹਨ । ਵਾਸਤਵ ਵਿੱਚ ਉਹਨਾਂ ਨੂੰ ਕਰਮ ਕਰਨ ਦੀ ਕੋਈ ਲੋੜ ਨਹੀਂ ਹੁੰਦੀ । ਜੈਸੇ ਭਗਤ ਰਵਿਦਾਸ ਜੀ ੧੧੬੧ ਅੰਗਤੇ ਭੈਰਊ ਰਾਗ ਵਿੱਚ ਕਥਨ ਕਰਦੇ ਹਨ :

ਭੈਰਉ ਬਾਣੀ ਰਵਿਦਾਸ ਜੀਉ ਕੀ ਘਰ ੧ ॥
ੴ ਸਤਿਗੁਰ ਪ੍ਰਸ਼ਾਦਿ ॥

*ਬਿਨੁ ਦੇਖੇ ਉਪਜੈ ਨਹੀ ਆਸਾ ॥ ਜੋ ਦੀਸੈ ਸੋ ਹੋਇ ਬਿਨਾਸਾ ॥*
*ਬਰਨ ਸਹਿਤ ਜੋ ਜਾਪੈ ਨਾਮੁ ॥ ਸੋ ਜੋਗੀ ਕੇਵਲ ਨਿਹਕਾਮੁ ॥੧॥*
*ਪਰਚੈ ਰਾਮੁ ਰਵੈ ਜਉ ਕੋਈ ॥ ਪਾਰਸੁ ਪਰਸੈ ਦੁਬਿਧਾ ਨ ਹੋਈ ॥੧॥ ਰਹਾਉ॥*
*ਸੋ ਮੁਨਿ ਮਨ ਕੀ ਦੁਬਿਧਾ ਖਾਇ ॥ ਬਿਨ ਦੁਆਰੇ ਤ੍ਰੈ ਲੋਕ ਸਮਾਇ ॥*
*ਮਨ ਕਾ ਸੁਭਾਉ ਸਭ ਕੋਈ ਕਰੈ ॥ ਕਰਤਾ ਹੋਇ ਸੁ ਅਨ ਭੈ ਰਹੈ ॥ ੨ ॥*
*ਫਲ ਕਾਰਨ ਫੂਲੀ ਬਨਰਾਇ ॥ ਫਲੁ ਲਾਗਾ ਤਬ ਫੂਲੁ ਬਿਲਾਇ ॥*
*ਗਿਆਨੈ ਕਾਰਨ ਕਰਮ ਅਭਿਆਸੁ॥ ਗਿਆਨੁ ਭਇਆ ਤਹ ਕਰਮਹ ਨਾਸੁ ॥੩॥*
*ਘ੍ਰਿਤ ਕਾਰਨ ਦਧਿ ਮਥੈ ਸਇਆਨ ॥ ਜੀਵਨ ਮੁਕਤ ਸਦਾ ਨਿਰਬਾਨ ॥*
*ਕਹਿ ਰਵਿਦਾਸ ਪਰਮ ਬੈਰਾਗ ॥ ਰਿਦੈ ਰਾਮ ਕੀ ਨ ਜਪਸਿ ਅਭਾਗ ॥੪॥੧॥*

ਅਰਥ : ਸ੍ਰੀ ਭਗਤ ਰਵਿਦਾਸ ਜੀ ਕਥਨ ਕਰਦੇ ਹਨ । ਜਿਸ ਤਰ੍ਹਾਂ ਫਲ ਦੀ ਪ੍ਰਾਪਤੀ ਵਾਸਤੇ ਸਾਰੀ ਬਨਾਸਪਤੀ ਪਰਫੁੱਲਤ ਹੁੰਦੀ ਹੈ । ਜਿਸ ਵੇਲੇ ਫਲ ਲੱਗ ਜਾਂਦਾ

ਹੈ । ਤਾਂ ਫੁਲ ਡਿੱਗ ਪੈਂਦੇ ਹਨ । ਫੁੱਲ ਦਾ ਲੱਗਣਾ ਸਿਰਫ ਫਲਾਂ ਵਾਸਤੇ ਹੀ ਸੀ । ਜਦ ਫਲ ਲੱਗ ਗਏ । ਤਾਂ ਫੁੱਲਾਂ ਦਾ ਕੋਈ ਪ੍ਰਯੋਜਨ ਨਹੀਂ ਰਹਿੰਦਾ । ਇਸੇ ਤਰਾਂ ਜਗਿਆਸੂ ਗਿਆਨ ਵਾਸਤੇ ਕਰਮਾਂ ਦਾ ਅਭਿਆਸ ਕਰਦਾ ਹੈ । ਜਦ ਬ੍ਰਹਮ ਗਿਆਨ ਪ੍ਰਾਪਤ ਹੁੰਦਾ ਹੈ ! ਤਾਂ ਕਰਮਾਂ ਦਾ ਆਪ ਹੀ ਨਾਸ ਹੋ ਜਾਂਦਾ ਹੈ । ਫਿਰ ਇਹਨਾਂ ਦੀ ਕੋਈ ਲੋੜ ਨਹੀਂ ਰਹਿੰਦੀ । ਦ੍ਰਿਸ਼ਟਾਂਤ ਦੁਆਰਾ ਸਮਝਾਉਣਾ ਕਰਦੇ ਹਨ । ਜਿਸ ਤਰ੍ਹਾਂ ਸਿਆਣੀ ਇਸਤਰੀ ਘਿਉ ਵਾਸਤੇ ਦਹੀ ਨੂੰ ਰਿੜਕਦੀ ਹੈ । ਜਦ ਮੱਖਣ ਨਿਕਲ ਆਵੇ ਤਾਂ ਫਿਰ ਨਹੀਂ ਰਿੜਕਦੀ । ਜੇ ਰਿੜਕੂਗੀ ਤਾਂ ਮੱਖਣ ਦਾ ਲੱਸੀ ਵਿੱਚ ਮਿਲਜਾਣ ਦਾ ਖਤਰਾ ਹੁੰਦਾ ਹੈ। ਇਸ ਕਰਕੇ ਸਿਆਣੀ ਇਸਤਰੀ ਜਦ ਮੱਖਣ ਆ ਜਾਂਦਾ ਹੈ ਤਾਂ ਰਿੜਕਣਾ ਉਸੇ ਵੇਲੇ ਬੰਦ ਕਰ ਦਿੰਦੀ ਹੈ। ਤੈਸੇ ਹੀ ਬ੍ਰਹਮ ਗਿਆਨ ਦੀ ਪ੍ਰਾਪਤੀ ਵਾਸਤੇ ਸਿੱਖ ਕਰਮ ਕਰਦਾ ਹੈ । ਜਦ ਬ੍ਰਹਮ ਗਿਆਨ ਹੋ ਜਾਂਦਾ ਹੈ । ਫਿਰ ਕਰਮ ਨਹੀਂ ਕਰਦਾ । ਜੀਵਨ ਮੁਕਤ ਅਵਸਥਾ ਨੂੰ ਪਾ ਕੇ ਜਗਿਆਸੂ ਸਦਾ ਹੀ ਬੰਧਨਾਂ ਤੋਂ ਰਹਿਤ ਹੋ ਜਾਂਦਾ ਹੈ । ਜੇ ਫਿਰ ਗਿਆਨਵਾਨ ਹੋ ਕੇ ਕਰਮ ਕਰਦਾ ਹੈ, ਤਾਂ ਉਸ ਨੂੰ ਅਵਸਥਾ ਤੋਂ ਗਿਰਿਆ ਹੋਇਆ ਕਹਿਆ ਜਾਂਦਾ ਹੈ । ਤਾਂ ਤੇ ਜਦ ਗਿਆਨ ਵਿੱਚ ਇਸਥਿਤੀ ਹੋ ਜਾਵੇ । ਫਿਰ ਭੁੱਲ ਕੇ ਵੀ ਕਰਮ ਕਿਰਿਆ ਨ ਕਰੇ । ਕੇਵਲ ਆਤਮ ਚਿੰਤਨ ਵਿੱਚ ਹੀ ਦਿਨ ਰਾਤ ਲੱਗਾ ਰਹੇ । ਇਸੇ ਅਵਸਥਾ ਬਾਬਤ ਭਾਈ ਗੁਰਦਾਸ ਸਾਹਿਬਜੀ ੪੦੫ ਪੰਜਵੇ ਕਬਿੱਤ ਵਿੱਚ ਕਥਨ ਕਰਦੇ ਹਨ ।

*ਜੈਸੇ ਬਨ ਰਾਇ ਪ੍ਰਫੂਲਤ ਫਲ ਨਮਿਤਿ,*
*ਲਾਗਤ ਹੀ ਫਲ ਪਤ੍ਰ ਪੁਹਪ ਖਿਲਾਤ ਹੈ ।*
*ਜੈਸੇ ਤ੍ਰੀਯਾ ਰਚਿਤ ਸਿੰਗਾਰ ਭਰ ਤਾਰ ਹੇਤਿ,*
*ਭੇਟਤ ਭਰਤਾਰ ਉਹ ਹਾਰ ਨ ਸਮਾਤ ਹੈ ।*
*ਬਾਲਕ ਅਚੇਤ ਜੈਸੇ ਕਰਤ ਲੀਲਾ ਅਨੇਕ,*
*ਸੁਚਿਤ ਚੈਤੰਨ ਭਏ ਸਬੈ ਬਿਸਰਾਤ ਹੈ ।*
*ਤੈਸੇ ਖਟ ਕਰਮ ਧਰਮ ਸ੍ਰਮ ਗਿਆਨ ਕਾਜ,*
*ਗਿਆਨ ਭਾਨ ਉਦੈ ਉਡ ਕਰਮ ਉਡਾਤ ਹੈ । ੪੦੫॥*

ਅਰਥ : ਜੈਸੇ ਬਨਾਸਪਤੀ ਫੱਲ ਦੇ ਵਾਸਤੇ ਖਿੜਦੀ ਹੈ । ਅਤੇ ਫੁੱਲਾਂ ਨਾਲ ਲੱਦੀ ਜਾਂਦੀ ਹੈ । ਜਦ ਫੱਲ ਲਗਦੇ ਹਨ ਤਾਂ ਦਰੱਖਤ ਨਾਲੋਂ ਫੁੱਲ ਟੁਟ ਜਾਂਦੇ ਹਨ। ਜਿਸ

ਤਰ੍ਹਾਂ ਇਸਤਰੀ ਪਤੀ ਨੂੰ ਪ੍ਰਸੰਨ ਕਰਨ ਲਈ ਕਈ ਤਰ੍ਹਾਂ ਦੇ ਸ਼ਿਗਾਰ ਸਜਾਉਂਦੀ ਹੈ। ਜਦ ਪਤੀ ਮਿਲਾਪ ਹੋ ਜਾਂਦਾ ਹੈ ਉਸ ਵੇਲੇ ਗੱਲ ਵਿੱਚ ਹਾਰ ਪਾਉਣਾ ਭੀ ਮਨ ਨੂੰ ਚੰਗਾ ਨਹੀਂ ਲੱਗਦਾ। ਜਿਸ ਤਰ੍ਹਾਂ ਅਨਜਾਣ ਬੱਚਾ ਅਨੇਕ ਤਰ੍ਹਾਂ ਦੀਆਂ ਖੇਡਾਂ ਕਰਦਾ ਹੈ। ਪਰ ਜਦੋਂ ਸਿਆਣਾ ਤੇ ਸਮਝਦਾਰ ਹੋ ਜਾਂਦਾ ਹੈ। ਤਾਂ ਉਹੋ ਸਾਰੀਆਂ ਹੀ ਭੁੱਲ ਜਾਂਦੀਆਂ ਹਨ। ਇਸੇ ਤਰ੍ਹਾਂ ਹੀ ਜੋ ਛੇ ਕਰਮ ਜੱਗ, ਦਾਨ, ਤਪ, ਤੀਰਥ ਇਸ਼ਨਾਨ, ਬਰਤ ਸੇਵਨ, ਤੇ ਪੂਜਾ ਬੰਦਨ। ਧਰਮ ਦੇ ਕਰਮ ਤੇ ਵਰਨਾਂ ਦੇ ਧਰਮ ਤੇ ਆਸ਼ਰਮ। ਬ੍ਰਹਮਚਰਜ ਗ੍ਰਹਿਸਤ ਬਾਨ ਪ੍ਰਸਤ ਤੇ ਸੰਨਿਆਸ ਦੇ ਕਰਮ ਇਹ ਸਭ ਕੁਝ ਗਿਆਨ ਦੇ ਵਾਸਤੇ ਕੀਤੇ ਜਾਂਦੇ ਹਨ। ਜਦ ਗਿਆਨ ਰੂਪੀ ਸੂਰਜ ਚੜ੍ਹ ਜਾਂਦਾ ਹੈ ਤਾਂ ਕਰਮਾਂ ਧਰਮਾਂ ਰੂਪੀ ਤਾਰੇ ਛੁੱਪ ਜਾਂਦੇ ਹਨ। ਇਸੇ ਕਬਿੱਤ ਨਾਲ ਮਿਲਦਾ ਹੋਇਆ ਭਾਈ ਸਾਹਿਬ ਜੀ ਅੱਗੇ ਹੋਰ ਕਬਿੱਤ ਕਥਨ ਕਰਦੇ ਹਨ :

*ਜੈਸੇ ਬਿਬਿਧ ਪ੍ਰਕਾਰ ਕਰਤ ਸ਼ਿੰਗਾਰ ਨਾਰਿ,*
*ਭੇਟਤ ਭਤਾਰ ਉਰਿਹਾਰ ਨ ਸੁਹਾਤ ਹੈ।*
*ਬਾਲਕ ਅਚੇਤ ਜੈਸੇ ਕਰਤ ਅਨੇਕ ਲੀਲਾ*
*ਸੁਰਤ ਸਮਾਰ ਬਾਲ ਬੁਧਿ ਬਿਸਰਾਤ ਹੈ।*
*ਜੈਸੇ ਪ੍ਰਿਯਾ ਸੰਗਮ ਸੁਜਸ ਨਾਇਕਾ ਬਖਾਨੇ*
*ਸੁਨਿ ਸੁਨਿ ਸਜਨੀ ਸਕਲ ਬਿਗਸਾਤ ਹੈ।*
*ਤੈਸੇ ਖਟ ਕਰਮ ਧਰਮ ਸ੍ਰਮ ਗਿਆਨ ਕਾਜ*
*ਗਿਆਨ ਭਾਨੁ ਉਦੈ ਉਡਿ ਕਰਮ ਉਡਾਤਿ ਹੈ। ਕਬਿਤ੬੦੪॥*

ਅਰਥ : ਇਸ ਦਾ ਪਿਛਲੇ ਕਬਿੱਤ ਨਾਲ ਮਿਲਦਾ ਜੁਲਦਾ ਹੈ। ਇਸ ਕਰਕੇ ਇਸ ਦਾ ਅਰਥ ਨਹੀਂ ਲਿਖਿਆ ਹੈ। ਭਗਤ ਰਾਮਾ ਨੰਦ ਜੀ ਬਸੰਤ ਰਾਗ ਵਿੱਚ ਕਥਨ ਕਰਦੇ ਹਨ। ਜਿਸ ਤਰ੍ਹਾਂ ਗਿਆਨ ਦੇ ਹੋਇਆ ਕੋਈ ਕਰਤੱਬ ਕਰਮ ਧਰਮ ਕਰਨ ਦੀ ਕੋਈ ਲੋੜ ਨਹੀਂ ਰਹਿੰਦੀ। ਸੋ ਅੱਗੋ ਕਥਨ ਕਰਦੇ ਹਨ :

ਰਾਮਾ ਨੰਦ ਜੀ ਘਰਾ ੧॥

*ੴ ਸਤਿਗੁਰ ਪ੍ਰਸਾਦਿ ॥ ਕਤ ਜਾਈਐ ਰੇ ਘਰ ਲਾਗੋ ਰੰਗੁ ॥*
*ਮੇਰਾ ਚਿਤ ਨ ਚਲੈ ਮਨੁ ਭਇਓ ਪੰਗੁ ॥੧॥ਰਹਾਉ॥*

ਏਕ ਦਿਵਸ ਮਨ ਭਈ ਉਮੰਗ ॥ ਘਸਿ ਚੰਦਨ ਚੋਆ ਬਹੁ ਸੁਗੰਧ ॥
ਪੂਜਨ ਚਾਲੀ ਬ੍ਰਹਮ ਠਾਇ ॥ ਸੋ ਬ੍ਰਹਮੁ ਬਤਾਇਓ ਗੁਰ ਮਨਹੀਮਾਹਿ ॥੧॥
ਜਹਾ ਜਾਈਐ ਤਹ ਜਲ ਪਖਾਨ ॥ ਤੂ ਪੂਰਿ ਰਹਿਓ ਹੈ ਸਭ ਸਮਾਨ ॥
ਬੇਦ ਪੁਰਾਨ ਸਭ ਦੇਖੇ ਜੋਇ ॥ ਊਹਾ ਤਉ ਜਾਈਐ ਜਉ ਈਹਾਂ ਨ ਹੋਇ ॥੨॥
ਸਤਿਗੁਰ ਮੈ ਬਲਿਹਾਰੀ ਤੋਰ ॥ ਜਿਨ ਸਕਲ ਬਿਕਲ ਭ੍ਰਮ ਕਾਟੇ ਮੋਰ ॥
ਰਾਮਾ ਨੰਦ ਸੁਆਮੀ ਰਮਤ ਬ੍ਰਹਮ ॥ ਗੁਰ ਕਾ ਸਬਦੁ ਕਾਟੈ ਕੋਟਿ ਕਰਮ ॥੩॥੧॥

ਅਰਥ : ਸ੍ਰੀ ਗੁਰੂ ਅਰਜਨ ਦੇਵ ਜੀ ਮਹਾਰਾਜ ਸਾਰੰਗ ਰਾਗ ਦੇ ਵਿੱਚ ਸਫਾ ੧੨੦੩ ਤੇ ਕਥਨ ਕਰਦੇ ਹਨ । ਹੇ ਭਾਈ ਜਦ ਗੁਰੂ ਕ੍ਰਿਪਾ ਦੁਆਰਾ ਜੀਵ ਆਤਮਾ ਦਾ ਮਿਲਾਪ ਹੋਇਆ ਅੰਦਰ ਹੀ ਉਸ ਪ੍ਰਮਾਤਮਾ ਦਾ ਦਰਸ਼ਨ ਹੋਇਆ । ਤਾਂ ਗਿਆਨ ਦੀ ਪ੍ਰਾਪਤੀ ਵਾਸਤੇ ਸਾਧਨ ਕਰਨ ਵਿੱਚ ਨੱਚ ਰਿਹਾ ਸੀ । ਦਿਨ ਰਾਤ ਸਾਧਨ ਕਰ ਰਿਹਾ ਸੀ ਸੋ ਹੁਣ ਸਾਧਨ ਕਰਨ ਤੋਂ ਰਹਿਤ ਹੋ ਚੁੱਕਾ ਹੈ । ਹੁਣ ਕੋਈ ਸਾਧਨ ਕਰਨ ਦੀ ਲੋੜ ਨਹੀਂ ਹੈ । ਸੋ ਕਥਨ ਕਰਦੇ ਹਨ :

ਸਾਰਗ ਮਹਲਾ ੫॥
ਅਬ ਮੋਰੋ ਨਾਚਨੋ ਰਹੋ ॥
ਲਾਲ ਰਗੀਲਾ ਸਹਜੇ ਪਾਇਓ ਸਤਿਗੁਰ ਬਚਨਿ ਲਹੋ ॥੧॥ ਰਹਾਓ ॥

ਕੁਆਰ ਕੰਨਿਆ ਜੈਸੇ ਸੰਗ ਸਹੇਰੀ ਪ੍ਰਿਅ ਬਚਨ ਉਪਹਾਸ ਕਹੋ ॥
ਜਉ ਸੁਰਜਨ ਗ੍ਰਿਹ ਭੀਤਰਿ ਆਇਓ ਤਬ ਮੁਖ ਕਾਜਿ ਲਜੋ ॥੧॥

ਜਿਓ ਕਨਿਕੋ ਕੋਠਾਰੀ ਚੜਿਓ ਕਬਰੋ ਹੋਤ ਫਿਰੋ ॥
ਜਬ ਤੇ ਸੁਧ ਭਏ ਹੈ ਬਾਰਹਿ ਤਬ ਤੇ ਥਾਨ ਥਿਰੋ ॥੨॥

ਜਉ ਦਿਨ ਰੈਨਿ ਤਊ ਲਉ ਬਜਿਓ ਮੂਰਤ ਘਰੀ ਪਲੋ ॥
ਬਜਾਵਨਹਾਰੋ ਊਠਿ ਸਿਧਾਰਿਓ ਤਬ ਫਿਰਿ ਬਾਜੁ ਨ ਭਇਓ ॥੩॥

ਜੈਸੇ ਕੁੰਭ ਉਦਕ ਪੂਰਿ ਆਨਿਓ ਤਬ ਉਹੁ ਭਿੰਨ ਦ੍ਰਿਸਟੋ ॥
ਕਹੁ ਨਾਨਕ ਕੁੰਭੁ ਜਲੈ ਮਹਿ ਡਾਰਿਓ ਅੰਭੈ ਅੰਭ ਮਿਲੋ ॥੪॥੩॥

ਅਰਥ : ਗਿਆਨ ਦੇ ਹੋਇਆ ਕੋਈ ਵੀ ਸਾਧਨ ਕਰਨ ਦੀ ਲੋੜ ਨਹੀਂ ਰਹਿੰਦੀ। ਵਾਹਿਗੁਰੂ ਦਾ ਮਿਲਾਪ ਹੋਇਆ ਹਰਿ ਹਰਿ ਨਾਮ ਦਾ ਉਚਾਰਨ ਕਰਨਾ

ਵੀ ਵਿਗਨ ਰੂਪ ਪ੍ਰਤੀਤ ਹੁੰਦਾ ਹੈ । ਸੋ ਗੁਰੂ ਅਰਜਨ ਦੇਵ ਜੀ ਮਾਰੂ ਡਖਣੇ ਵਿੱਚ ਕਥਨ ਕਰਦੇ ਹਨ :

ਮ: ੫॥

*ਸੇਜ ਵਿਛਾਈ ਕੰਤ ਕੂ ਕੀਆ ਹਭੁ ਸੀਗਾਰੁ ॥*

*ਇਤੀ ਮੰਝਿ ਨ ਸਮਾਵਈ ਜੇ ਗਲਿ ਪਹਿਰਾ ਹਾਰ ॥੩॥*

ਅਰਥ : ਇਓ ਗਿਆਨਵਾਨ ਨੂੰ ਕੋਈ ਵੀ ਕਰਤਬ ਨਹੀਂ ਹੈ । ਯਥਾ ਪੰਡਤ ਗੁਲਾਬ ਸਿੰਘ ਜੀ ਮੋਖ ਪੰਥ ਵਿੱਚ ਕਥਨ ਕਰਦੇ ਹਨ :

*ਤਤਵ ਗਿਆਨ ਉਪਜਿਓ ਪੁਨਿ ਜਾਹੀ ॥ ਤਿਹਿ ਕਰਤਬ ਰਹੇ ਕੁਛ ਨਾਹੀਂ।*
*ਨਿਜ ਸਰੂਪਕੋ ਜੋਈ ਗਿਆਨ । ਤਾਹੀ ਤੇ ਦੁੱਖ ਹੋਵੇ ਹਾਨ ॥*
*ਸਾਚ ਕਹਿਓ ਕਰਤਬ ਨ ਕੋਈ । ਗਿਆਨੀ ਪਰਤਿ ਭਵ ਭੀਤਰ ਹੋਈ ॥*
*ਗਿਆਨ ਅਰਥ ਤਾਮੇਂ ਵਹ ਨਾਹੀ ॥ ਜਾ ਤੇ ਗਿਆਨ ਭਇਓ ਤਾ ਮਾਹੀਂ ॥*
*ਸਾਧਹਿ ਸਿਧ ਜਾ ਕੋ ਜਗ ਹੋਈ ॥ ਪੁਨਿ ਕਰਤਬ ਨ ਤਾਹਿਤ ਕੋਈ ॥੬੫॥*

ਅਰਥ : ਜਿਸ ਨੂੰ ਗਿਆਨ ਦੇ ਹੋਇਆ ਮੁਕਤੀ ਰੂਪੀ ਕਾਰਜ ਸਿੱਧ ਹੋ ਚੁੱਕਾ ਹੈ। ਉਸਨੂੰ ਕੋਈ ਕਰਤਬ ਕਰਨਾ ਬਾਕੀ ਨਹੀਂ ਰਹਿ ਜਾਂਦਾ । ਮਾਨੋਂ ਸਾਰੇ ਹੀ ਉਸ ਨੇ ਕਰਤਬ ਕਰ ਲਏ ਹਨ । ਯਥਾ ਗੁਰੂ ਜੀ ਕਥਨ ਕਰਦੇ ਹਨ:

*ਢੂੰਢਿ ਵੰਞਾਈ ਥੀਆ ਥਿਤਾ । ਜਨਮ ਪਦਾਰਥ ਨਾਨਕ ਜਿਤਾ ।*

ਅਰਥ : ਜਦ ਗਿਆਨ ਵਿੱਚ ਇਸਥਤੀ ਹੋ ਗਈ । ਤਾਂ ਸਾਰੀ ਢੂੰਢ ਖਤਮ ਹੋ ਗਈ । ਅਤੇ ਜਨਮ ਪਦਾਰਥ ਨੂੰ ਜਿੱਤ ਲਿਆ । ਇਓ ਜਗਿਆਸੂ ਗਿਆਨ ਦੁਆਰਾ ਕਿਰਤ ਕਿਰਤ ਹੋਇਆ ਸਾਰੇ ਸਾਧਨਾਂ ਤੋ ਰਹਿਤ ਹੋ ਕੇ ਆਤਮ ਨੰਦ ਵਿੱਚ ਮਗਨ ਰਹਿੰਦਾ ਹੈ ।

ਪ੍ਰਸ਼ਨ : ਜਿਸ ਜਗਿਆਸੂ ਨੂੰ ਗਿਆਨ ਦੀ ਪ੍ਰਾਪਤੀ ਹੋ ਗਈ ਹੈ ਕੀ ਉਸ ਨੂੰ ਸਮਾਧੀ ਆਦਿਕ ਲਾਉਣ ਦੀ ਜੋ ਕਿਰਿਆ ਹੈ ਉਸਦੀ ਲੋੜ ਰਹਿੰਦੀ ਹੈ ਜਾਂ ਨਹੀਂ ।

ਉੱਤਰ : ਗਿਆਨਵਾਨ ਦੀ ਹਰ ਵਕਤ ਹੀ ਸਮਾਧੀ ਬਣੀ ਰਹਿੰਦੀ ਹੈ । ਕਿਉਂਕਿ ਉਹਨਾਂ ਦੀ ਦ੍ਰਿਸ਼ਟੀ ਬ੍ਰਹਮ ਰੂਪ ਹੋ ਜਾਂਦੀ ਹੈ । ਜਿੱਧਰ

ਦੇਖਦੇ ਹਨ ਸਾਰੇ ਪ੍ਰਮੇਸਵਰ ਨੂੰ ਹੀ ਦੇਖਦੇ ਹਨ । ਜੋ ਸੁਣਦੇ ਹਨ । ਸਾਰਾ ਹੀ ਪ੍ਰਮੇਸ਼ਵਰ ਦਾ ਨਾ ਹੀ ਸੁਣਦੇ ਹਨ । ਯਥਾ ਗੁਰੂ ਜੀ ਕਥਨ ਕਰਦੇ ਹਨ :

*ਬ੍ਰਹਮੁ ਦੀਸੈ ਬ੍ਰਹਮੁ ਸੁਣੀਐ ਏਕੁ ਏਕੁ ਵਖਾਣੀਐ ॥*
*ਆਤਮ ਪਸਾਰਾ ਕਰਣ ਹਾਰਾ ਪ੍ਰਭ ਬਿਨਾ ਨਹੀਂ ਜਾਣੀਐ ।*

ਇਓ ਜੋ ਵੀ ਕੁਛ ਦੇਖਦੇ ਸੁਣਦੇ ਹਨ । ਸਾਰੇ ਪ੍ਰਮੇਸ਼ਵਰ ਨੂੰ ਹੀ ਦੇਖਦੇ ਸੁਣਦੇ ਹਨ । ਜੈਸੇ ਸ੍ਰੀ ਗੁਰੂ ਅਰਜਨ ਦੇਵ ਜੀ ਗਉੜੀ ਰਾਗ ਵਿੱਚ ਸਫਾ ੨੩੬ ਤੇ ਕਥਨ ਕਰਦੇ ਹਨ :

*ਸਾਜਨੁ ਦੁਸਟੁ ਜਾਕੈ ਏਕ ਸਮਾਨੈ । ਜੇਤਾ ਬੋਲਣੁ ਤੇਤਾ ਗਿਆਨੈ ॥*
*ਜੇਤਾ ਸੁਨਣਾ ਤੇਤਾ ਨਾਮੁ ॥ ਜੇਤਾ ਪੇਖਨੁ ਤੇਤਾ ਧਿਆਨੁ ॥੨॥*

ਇਸੇ ਅਵਸਥਾ ਨੂੰ ਭਾਈ ਗੁਰਦਾਸ ਸਾਹਿਬ ਜੀ ਛੇਵੀ ਵਾਰ ਦੀ ਅਠਾਰਵੀਂ ਪਉੜੀ ਵਿੱਚ ਕਥਨ ਕਰਦੇ ਹਨ :

*ਗੁਰਮੁਖ ਮਿੱਠਾ ਬੋਲਣਾ ਜੋ ਬੋਲੈ ਸੋਈ ਜਪ ਜਾਪੈ ।*
*ਗੁਰਮੁਖ ਅੱਖੀਂ ਦੇਖਣਾ ਬ੍ਰਹਮ ਧਿਆਨ ਧਰੇ ਆਪ ਸੁ ਆਪੈ ॥*
*ਗੁਰਮੁਖ ਸੁਨਣਾ ਸੁਰਤ ਕਰ ਪੰਚ ਸ਼ਬਦ ਗੁਰ ਸ਼ਬਦ ਅਲਾਪੈ ॥*
*ਗੁਰਮੁਖ ਕਿਰਤ ਕਮਾਵਣੀ ਨਮਸਕਾਰ ਡੰਡਉਤ ਸਿਞਾਪੈ ॥*
*ਗੁਰਮੁਖ ਮਾਰਗ ਚੱਲਣਾ ਪਰਦਖਣਾ ਪੂਰਨ ਪਰਤਾਪੈ ॥*
*ਗੁਰਮੁਖ ਖਾਣਾ ਪੈਨ੍ਹਣਾ ਜੱਗ ਭੋਗ ਸੰਜੋਗ ਪਛਾਪੈ ॥*
*ਗੁਰਮੁਖ ਸਵਣ ਸਮਾਧਿ ਹੈ ਆਪੇ ਆਪ ਨਾ ਥਾਪ ਉਥਾਪੈ ॥*
*ਘਰਬਾਰੀਂ ਜੀਵਨ ਮੁਕਤਿ ਲਹਿਰ ਨਹੀਂ ਲਬਲੋਭ ਵਿਆਪੈ ॥*
*ਪਾਰ ਪਵੇ ਲੰਘ ਵਰ੍ਹੈ ਸਰਾਪੈ ॥੧੮॥*

ਅਰਥ : ਗੁਰਮੁਖਾਂ ਦੀ ਹਰ ਵਕਤ ਹੀ ਸਹਿਜ ਸਮਾਧਿ ਬਣੀ ਰਹਿੰਦੀ ਹੈ । ਉਨ੍ਹਾਂ ਨੂੰ ਹੋਰ ਜਤਨ ਕਰਨ ਦੀ ਲੋੜ ਨਹੀਂ ਰਹਿੰਦੀ । ਪਰ ਫਿਰ ਵੀ ਵਿਸ਼ੇਸ਼ ਜੀਵਨ ਮੁਕਤੀ ਦਾ ਆਨੰਦ ਮਾਨਣ ਵਾਸਤੇ ਨਿਰਵਿਕਲਪ ਸਮਾਧਿ ਦਾ ਅਭਿਆਸ ਕਰੇ ਕਿਉਂਕਿ ਵਿਵਹਾਰ ਕਾਲ ਵਿੱਚ ਗਿਆਨਵਾਨ ਵੀ ਅਗਿਆਨੀ

ਵਾਂਗੂ ਕੁਝ ਸਮੇਂ ਵਾਸਤੇ ਆਤਮਾ ਤੋਂ ਬੇਮੁੱਖ ਹੋ ਜਾਂਦਾ ਹੈ ਜਥਾ ਕਥਨ ਕੀਤਾ ਹੈ :

*ਹਵੈ ਵਿਸਮਰਤ ਵਿਵਹਾਰ ਮੈਂ । ਕਬਹੂ ਕ ਗਿਆਨੀ ਸੰਤ ।*
*ਅਗਿਆਨੀ ਬੇਮੁੱਖ ਰਹੈ ॥ ਯਹ ਤੂੰ ਜਾਨ ਸਿਧੰਤ ।੪੨॥*

ਅਰਥ : ਇਸ ਵਿਗਨ ਤੋਂ ਬਚਣ ਵਾਸਤੇ ਜੋਗ ਦੇ ਅੱਠ ਅੰਗਾਂ ਦੁਆਰਾ ਨਿਰਵਿਕਲਪ ਸਮਾਧੀ ਦਾ ਅਭਿਆਸ ਕਰੇ । ਯਥਾ ਕਥਨ ਕੀਤਾ ਹੈ :

*ਅਸ਼ਟ ਅੰਗ ਬਿਨ ਹੋਤ ਨਹਿ ਸੋ ਸਮਾਧਿ ਸੁਖ ਮੂਲ ॥*
*ਅਸ਼ਟ ਅੰਗ ਤੇ ਅਬ ਸੁਨੋ ਜੋ ਸਮਾਧਿ ਅਨੁਕੂਲ ॥*
*ਪਾਂਚ ਪਾਂਚ ਯਮ ਨਿਯਮ ਲਖ ਆਸਣ ਬਹੁਤ ਪ੍ਰਕਾਰ ਪੁਰਾਣਾਯਾਮ ਅਨੇਕ ਵਿਧ ।*
*ਪ੍ਰਤਿਆਹਾਰ ਵਿਚਾਰ ॥ ਛਟੀ ਧਾਰਨਾ ਧਿਆਨ ਪੁਨ ਅਰ ਸਾਵਿਕਲਪ ਸਮਾਧਿ ॥*
*ਅਸ਼ਟ ਅੰਗ ਇਹ ਸਾਧ ਕੇ । ਨਿਰਵਿਕਲਪ ਆਰਾਧ ।*

ਇਸ ਵਿਧੀ ਦੁਆਰਾ ਅੱਠ ਸਾਧਨ ਦਾ ਬਾਰ ਬਾਰ ਅਭਿਆਸ ਕਰਕੇ ਨਿਰਵਿਕਲਪ ਸਮਾਧੀ ਨੂੰ ਪ੍ਰਾਪਤ ਕਰੇ ।

ਪ੍ਰਸ਼ਨ : ਸਮਾਧਿ ਕਿਤਨੇ ਪ੍ਰਕਾਰ ਦੀ ਹੈ ।

ਉੱਤਰ : ਪਾਤੰਜਲ ਯੋਗ ਸੂਤਰਾਂ ਵਿੱਚ ਦੋ ਪ੍ਰਕਾਰ ਦੀ ਸਮਾਧੀ ਮੰਨੀ ਹੈ। ਪਹਿਲੀ ਸਬੀਜ ਅਤੇ ਦੂਜੀ ਨਿਰਬੀਜ ਸਮਾਧੀ ਹੈ । ਇਹਨਾਂ ਦੇ ਅਗੇ ਹੋਰ ਵੀ ਚਾਰ ਚਾਰ ਭੇਦ ਹਨ । ਇਹਨਾਂ ਨੂੰ ਹੀ ਸਾਵਿਕਲਪ ਅਤੇ ਨਿਰਵਿਕਲਪ ਸਮਾਧੀ ਮੰਨਿਆ ਹੈ ।

ਪ੍ਰਸ਼ਨ : ਇਹਨਾਂ ਦੋਹਾਂ ਸਮਾਧੀਆਂ ਦੇ ਕੀ ਸਰੂਪ ਹਨ ।

ਉੱਤਰ : ਗਿਆਤਾ, ਗਿਆਨ, ਗੇਯ, ਰੂਪ ਤ੍ਰਿਪੁਟੀ ਭਾਨ ਸਾਹਿਤ ਅਦੁੱਤੀ ਬ੍ਰਹਮ ਵਿੱਚ ਅੰਤਹਕਰਣ ਦੀ ਵਿਰਤੀ ਦੀ ਇਸਥਿਤੀ ਸਾਵਿਕਲਪ ਸਮਾਧ ਹੈ । ਸੋ ਸਾਵਿਕਲਪ ਸਮਾਧੀ ਦੋ ਪ੍ਰਕਾਰ ਦੀ ਹੈ । ਇਕ ਤਾਂ ਸ਼ਬਦਾਨ ਅਨਵਿਧ ਹੈ । ਅਤੇ ਦੂਜੀ ਸਬਦਾਨ ਵਿਧ ਹੈ । ਅਹੰ ਬ੍ਰਹਮ ਅਸਮੀ, ਇਸ ਸ਼ਬਦ ਕਰਕੇ ਅਨਵਿਧ

ਕਹੀਏ ਸਾਹਿਤ ਹੋਵੇ । ਸੋ ਸਬਦਾਂ ਨੂੰ ਵਿਧੀ ਕਹੀ ਹੈ । ਸਬਦ ਰਹਿਤ ਨੂੰ ਸਬਦਾਅਨ ਵਿਧ ਕਹੀ ਹੈ । ਤ੍ਰਿਪੁਟੀ ਭਾਨ ਰਹਿਤ ਅਖੰਡ ਬ੍ਰਹਮਕਾਰ ਅੰਤਹਕਰਣ ਵਿਰਤੀ ਦੀ ਇਸਥਿਤੀ ਨਿਰਵਿਕਲਪ ਸਮਾਧੀ ਕਹੀ ਹੈ । ਇਸ ਰੀਤ ਸੇ ਸਾਵਿਕਲਪ ਔਰ ਨਿਰਵਿਕਲਪ ਸਮਾਧਿ ਦੇ ਦੋ ਭੇਦ ਹਨ । ਸਾਵਿਕਲਪ ਸਮਾਧਿ ਸਾਧਨ ਰੂਪ ਹੈ । ਅਤੇ ਨਿਰਵਿਕਲਪ ਸਮਾਧੀ ਇਸ ਦਾ ਅਗੇ ਫੱਲ ਹੈ । ਸਾਧਨ ਰੂਪ ਜੋ ਸਾਵਿਕਲਪ ਸਮਾਧਿ ਹੈ । ਤਾਂ ਕੇ ਵਿਖੇ ਜਦ ਵੀ ਤ੍ਰਿਪੁਟੀ ਰੂਪ ਦਵੈਤ ਪ੍ਰਤੀਤ ਹੋਵੇ ਹੈ । ਤਥਾ ਭੀ ਸੋ ਦਵੈਤ ਇਸ ਰੀਤ ਸੇ ਬ੍ਰਹਮ ਰੂਪ ਕਰਕੇ ਹੀ ਪ੍ਰਤੀਤ ਹੁੰਦੀ ਹੈ। ਜੈਸੇ ਮਿਟੀ ਦਾ ਵਿਕਾਰ ਮਿਟੀ ਦੇ ਭਾਂਡੇ ਮਿੱਟੀ ਤੋਂ ਅੱਡ ਪ੍ਰਤੀਤ ਹੁੰਦੇ ਹਨ । ਪ੍ਰਤੂੰ ਵਿਚਾਰਵਾਨ ਨੂੰ ਮਿੱਟੀ ਰੂਪ ਹੀ ਪ੍ਰਤੀਤ ਹੁੰਦੇ ਹਨ। ਤੈਸੇ ਸਾਵਿਕਲਪ ਸਮਾਧੀ ਮੇਂ ਤ੍ਰਿਪੁਟੀ ਰੂਪ ਜੋ ਦਵੈਤ, ਬ੍ਰਹਮ ਰੂਪ ਹੀ ਪ੍ਰਤੀਤ ਹੁੰਦੀ ਹੈ। ਤੈਸੇ ਨਿਰਵਿਕਲਪ ਸਮਾਧਿ ਵਿਚ ਭੀ ਸਾਵਿਕਲਪ ਸਮਾਧੀ ਦੀ ਨਿਆਈ ਤ੍ਰਿਪੁਟੀ ਰੂਪ ਦਵੈਤ ਭਾਵੇ ਪ੍ਰਤੀਤ ਹੁੰਦੀ ਹੈ । ਪ੍ਰੰਤੂ ਤ੍ਰਿਪੁਟੀ ਦਵੈਤ ਰੂਪ ਪ੍ਰਤੀਤ ਨਹੀਂ ਹੁੰਦੀ। ਜੈਸੇ: ਪਾਣੀ ਵਿੱਚ ਲੂਣ ਨੂੰ ਗੇਰੇ ਔਰ ਲੂਣ ਖੁਰ ਕੇ ਪਾਣੀ ਰੂਪ ਹੋ ਜਾਂਦਾ ਹੈ। ਪਰ ਅਪਣੀ ਹੋਂਦ ਨਹੀਂ ਗਵਾਉਂਦਾ। ਚਾਹੇ ਨੇਤਰਾਂ ਕਰਕੇ ਦਿਸਦਾ ਨਹੀਂ ਹੈ । ਪਰ ਪਾਣੀ ਪੀਤਿਆ ਪਤਾ ਲੱਗ ਜਾਂਦਾ ਹੈ । ਕਿ ਇਸ ਦੇ ਵਿੱਚ ਲੂਣ ਹੈ। ਇਸ ਰੀਤ ਸੇ ਸਾਵਿਕਲਪ ਅਤੇ ਨਿਰਵਿਕਲਪ ਸਮਾਧੀ ਕਾ ਇਤਨਾ ਭੇਦ ਹੈ।। ਸਾਵਿਕਲਪ ਸਮਾਧਿ ਵਿੱਚ ਬ੍ਰਹਮ ਰੂਪ ਕਰਕੇ ਤ੍ਰਿਪੁਟੀ ਰੂਪ ਦਵੈਤ ਹੀ ਪ੍ਰਤੀਤ ਹੁੰਦੀ ਹੈ। ਔਰ ਨਿਰਵਿਕਲਪ ਸਮਾਧੀ ਵਿੱਚ ਤ੍ਰਿਪੁਟੀ ਰੂਪ ਦਵੈਤ ਦੀ ਅਪ੍ਰਤੀਤ ਹੁੰਦੀ ਹੈ। ਭਾਵ ਨਿਰਵਿਕਲਪ ਸਮਾਧੀ ਵਿੱਚ ਤ੍ਰਿਪੁਟੀ ਹੂੰਦੀ ਜਰੂਰ ਹੈ। ਪਰ ਪਾਣੀ ਦੇ ਵਿੱਚ ਖੋਰੇ ਹੋਏ ਲੂਣ ਵਾਂਗੂ ਦਿਸਦੀ ਨਹੀਂ ਹੈ। ਤੈਸੇ ਸਖੋਪਤੀ ਮੈ ਨਿਰਵਿਕਲਪ

ਸਮਾਧੀ ਦਾ ਇਹ ਭੇਦ ਹੈ। ਸ਼ਖੋਪਤੀ ਵਿੱਚ ਅੰਤਹਕਰਣ ਦੀ ਬ੍ਰਹਮਕਾਰ ਬਿਰਤੀ ਪ੍ਰਤੀਤ ਨਹੀਂ ਹੁੰਦੀ ਹੈ ਅਤੇ ਨਿਰਵਿਕਲਪ ਸਮਾਧੀ ਵਿੱਚ ਬ੍ਰਹਮਾਕਾਰ ਅੰਤਹਕਰਣ ਕੀ ਬ੍ਰਿਤੀ ਪ੍ਰਤੀਤ ਹੁੰਦੀ ਹੈ। ਇਸ ਦਾ ਅਭਾਵ ਨਹੀਂ ਹੁੰਦਾ ਹੈ । ਇਸ ਰੀਤ ਸੇ ਸਖੋਪਤੀ ਵਿੱਚ ਬ੍ਰਿਤੀ ਸਾਹਿਤ ਅੰਤਸ਼ਕਰਣ ਦਾ ਅਭਾਵ ਹੁੰਦਾ ਹੈ। ਔਰ ਨਿਰਵਿਕਲਪ ਸਮਾਧੀ ਵਿੱਚ ਬ੍ਰਿਤੀ ਸਾਹਿਤ ਅੰਤਹਕਰਣ ਤਾਂ ਹੁੰਦਾ ਹੈ। ਪ੍ਰੰਤੂ ਤਾ ਕੀ ਪ੍ਰਤੀਤੀ ਹੁੰਦੀ ਨਹੀ। ਨਿਰਵਿਕਲਪ ਸਮਾਧੀ ਵਿੱਚ ਅੰਤਹਕਰਣ ਕੀ ਜੋ ਬ੍ਰਹਮਾਕਾਰ ਬ੍ਰਿਤੀ ਹੁੰਦੀ ਹੈ। ਤਾ ਕਾ ਹੈਤੂ ਕਾਰਣ ਸਾਵਿਕਲਪ ਸਮਾਧੀ ਦਾ ਵਾਰ ਵਾਰ ਅਭਿਆਸ ਹੈ। ਇਸ ਕਰਕੇ ਹੀ ਯੋਗ ਦੇ ਅੱਠ ਅੰਗਾਂ ਵਿੱਚ ਸਾਵਿਕਲਪ ਸਮਾਧੀ ਗਿਣੀ ਹੈ। ਅਤੇ ਨਿਰਵਿਕਲਪ ਸਮਾਧੀ ਅੱਗੇ ਇਸ ਦਾ ਫਲ ਹੈ। ਨਿਰਵਿਕਲਪ ਸਮਾਧੀ ਵੀ ਦੋ ਪ੍ਰਕਾਰ ਦੀ ਹੈ। ਸੋ ਇਕ ਅਦਵੈਤ ਭਾਵਨਾ ਰੂਪ ਅਤੇ ਦੂਸਰੀ ਅਦਵੈਤਾ ਸਥਾਨ ਰੂਪ ਹੈ। ਅਦਵੈਤ ਅੰਤਹਕਰਣ ਦੀ ਬ੍ਰਹਮਾਕਾਰ ਬ੍ਰਿਤੀ ਅਗਿਆਨ ਬ੍ਰਿਤੀ ਸਾਹਿਤ ਹੁੰਦੀ ਹੈ। ਸੋ ਅਦਵੈਤ ਭਾਵਨਾ ਰੂਪ ਨਿਰਵਿਕਲਪ ਸਮਾਧੀ ਕਹੀ ਹੈਂ। ਜਿਸ ਸਮਾਧੀ ਵਿੱਚ ਅਭਿਆਸ ਬਹੁਤ ਹੋਏ ਤੇ ਬ੍ਰਹਮਾਕਾਰ ਬ੍ਰਿਤੀ ਭੀ ਸ਼ਾਤ ਹੋ ਜਾਵੇ। ਸੋ ਬ੍ਰਿਤੀ ਰਹਿਤ ਨੂੰ ਅਦਵੈਤਾ ਸਥਾਨ ਰੂਪ ਨਿਰਵਿਕਲਪ ਸਮਾਧੀ ਕਹਿਆ ਹੈ। ਜਿਸ ਤਰ੍ਹਾਂ ਗਰਮ ਲੋਹੇ ਉਪਰ ਪਾਣੀ ਦੀ ਬੂੰਦ ਡਿੱਗੀ ਹੋਈ ਲੋਹੇ ਵਿਚੱ ਹੀ ਲੀਨ ਹੋ ਜਾਂਦੀ ਹੈ। ਤੈਸੇ ਹੀ ਅਦਵੈਤ ਭਾਵਨਾ ਰੂਪ ਸਮਾਧੀ ਦੇ ਬਾਰ ਬਾਰ ਅਭਿਆਸ ਕਰਨ ਤੇ ਜੋ ਬੇਅੰਤ ਪ੍ਰਕਾਸ਼ ਰੂਪ ਬ੍ਰਹਮ ਹੈ। ਬ੍ਰਿਤੀ ਤਿਸ ਵਿੱਚ ਲੀਨ ਹੋ ਜਾਂਦੀ ਹੈ। ਇਉ ਬਿਰਤੀ ਦਾ ਬਿਰਤੀਪੁਣਾ ਗਵਾਏ ਨਾਸ ਹੋਇਤੇ ਕੇਵਲ ਬ੍ਰਹਮ ਹੀ ਬਾਕੀ ਰਹਿ ਜਾਂਦਾ ਹੈ। ਸੋ ਅਦਵੈਤ ਸਥਾਨ ਰੂਪ ਨਿਰਵਿਕਲਪ ਸਮਾਧੀ ਹੀ ਗਿਆਨ ਦੀਆਂ ਜੋ ਸੱਤ ਭੂਮਿਕਾ ਹਨ

ਉਹਨਾਂ ਦੀ ਇਹ ਪਰਮ ਅਵਧੀ ਹੱਦ ਹੈ। ਇਸ ਅਵਸਥਾ ਤੋਂ ਅਗੇ ਹੋਰ ਕੋਈ ਅਵਸਥਾ ਨਹੀਂ ਰਹਿ ਜਾਂਦੀ ਹੈ । ਅਦਵੈਤ ਸਥਾਨ ਰੂਪ ਜੋ ਨਿਰਵਿਕਲਪ ਸਮਾਧੀ ਹੈ। ਇਹ ਇਥੋਂ ਤੱਕ ਪਹੁੰਚਣ ਦਾ ਸਾਧਨ ਹੈ। ਇਸੇ ਅਵਸਥਾ ਨੂੰ ਭਗਤ ਰਵਿਦਾਸ ਜੀ ਨੇ ਰਾਗ ਮਾਰੂ ਵਿੱਚ ਇਉਂ ਕਥਨ ਕੀਤਾ ਹੈ।

*ਸਹਜ ਸਮਾਧ ਉਪਾਧਿ ਰਹਿਤ ਹੋਇ ਬਡੇ ਭਾਗਿ ਲਿਵ ਲਾਗੀ ॥*

*ਕਹਿ ਰਵਿਦਾਸ ਉਦਾਸ ਦਾਸ ਮਤਿ ਜਨਮ ਮਰਨ ਭੈ ਭਾਗੀ ॥੩॥੨॥੧੫॥*

ਅਰਥ : ਸਾਰੀਆਂ ਉਪਾਧੀਆਂ ਤੋਂ ਰਹਤਿ ਹੋ ਕੇ ਵੱਡੇ ਭਾਗਾਂ ਵਾਲਿਆਂ ਦੀ ਹੀ ਲਿਵ ਬ੍ਰਿਤੀ ਨਿਰਵਿਕਲਪ ਸਮਾਧੀ ਵਿੱਚ ਲੀਨ ਹੁੰਦੀ ਹੈ

ਪ੍ਰਸ਼ਨ : ਨਿਰਵਿਕਲਪ ਸਮਾਧੀ ਅਤੇ ਸਖ਼ੋਪਤੀ ਅਵਸਥਾ ਦਾ ਕੀ ਭੇਦ ਹੈ?

ਉੱਤਰ : ਸਮਾਧੀ ਔਰ ਸਖੋਪਤੀ ਦਾ ਇਤਨਾ ਭੇਦ ਹੈ । ਸਖੋਪਤੀ ਵਿੱਚ ਬਿਰਤੀ ਆਪਣੇ ਕਾਰਣ ਆਗਿਆਨ ਵਿੱਚ ਲੀਨ ਹੋ ਜਾਂਦੀ ਹੈ । ਸਮਾਧੀ ਵਿੱਚ ਬ੍ਰਿਤੀ ਪ੍ਰਕਾਸ਼ ਆਨੰਦ ਸਰੂਪ ਪ੍ਰਮੇਸ਼ਵਰ ਵਿੱਚ ਲੀਨ ਹੁੰਦੀ ਹੈ । ਸਖ਼ੋਪਤੀ ਦਾ ਆਨੰਦ ਅਗਿਆਨ ਨਾਲ਼ ਮਿਲਿਆ ਹੁੰਦਾ ਹੈ । ਅਤੇ ਸਮਾਧੀ ਦਾ ਆਨੰਦ ਨਿਰਾਵਰਣ ਅਗਿਆਨ ਤੋਂ ਬਿਨਾਂ ਬ੍ਰਹਮ ਆਨੰਦ ਪ੍ਰਾਪਤ ਹੁੰਦਾ ਹੈ ।

ਪ੍ਰਸ਼ਨ : ਨਿਰਵਿਕਲਪ ਸਮਾਧੀ ਵਿੱਚ ਕਿਹੜੇ ਕਿਹੜੇ ਵਿਗਨ ਜੋਗੀ ਨੂੰ ਆਉਂਦੇ ਹਨ ?

ਉੱਤਰ : ਨਿਰਵਿਕਲਪ ਸਮਾਧੀ ਵਿੱਚ ਚਾਰ ਵਿਗਨ ਹੁੰਦੇ ਹਨ । ਉਹਨਾਂ ਨੂੰ ਉਦਮ ਨਾਲ ਦੂਰ ਕਰੇ । ਪਹਿਲਾ ਲਯ ਦੂਜਾ ਵਿਖਸ਼ੇਪ ਤੀਜਾ ਕਖਾਯ ਚੌਥਾ ਰਸਾਸਵਾਦ ॥ ਆਲਸ ਕਰਕੇ ਅਥਵਾ ਨਿਦਰਾ ਕਰਕੇ ਬਿਰਤੀ ਸ਼ੂਨ ਹੋ ਜਾਣੀ ਇਸ ਦਾ ਨਾ ਲਯ ਹੈ । ਇਸ ਕਰਕੇ ਸਖੋਪਤੀ ਸਮਾਨ ਅਵਸਥਾ ਹੁੰਦੀ ਹੈ । ਬ੍ਰਹਮ ਆਨੰਦ

ਦਾ ਭਾਨ ਨਹੀਂ ਹੁੰਦਾ ਹੈ । ਜਦ ਨਿਦਰਾ ਕਰਕੇ ਬਿਰਤੀ ਦਾ ਆਪਣੇ ਕਾਰਣ ਅੰਤਸ਼ਕਰਣ ਵਿੱਚ ਲਯ ਹੁੰਦੀ ਦੇਖੇ ਤਾਂ ਜੋਗੀ ਸਾਵਧਾਨ ਹੋਕੇ ਨਿਦਰਾ ਨੂੰ ਦੂਰ ਕਰਕੇ ਬਿਰਤੀ ਨੂੰ ਜਗਾਵੇ । ਇਸ ਰੀਤ ਨਾਲ ਸਮਾਧੀ ਵਿਚ ਲਯ ਰੂਪ ਵਿਗਨ ਦਾ ਨਾਸ਼ ਹੁੰਦਾ ਹੈ । ਵਿਖਸ਼ੇਪ ਰੂਪ ਵਿਗਨ ਦਾ ਇਸ ਤਰ੍ਹਾਂ ਨਾਸ ਕਰੇ । ਜੈਸੇ ਬਾਜ ਜਾਂ ਬਿਲੀ ਤੋਂ ਡਰ ਕੇ ਚਿੜੀ ਘਰ ਵਿੱਚ ਆਉਂਦੀ ਹੈ । ਤਾਂ ਘਬਰਾਈ ਹੋਈ ਨੂੰ ਮਕਾਨ ਅੰਦਰ ਛੇਤੀ ਨਾਲ ਬੈਠਣ ਨੂੰ ਕੋਈ ਜਗਾਂ ਨਹੀਂ ਮਿਲਦੀ । ਤਾਂ ਫਿਰ ਬਾਹਰ ਆ ਕੇ ਭੈ ਦੇ ਸਾਹਿਤ ਬਹੁਤ ਦੁਖੀ ਹੁੰਦੀ ਹੈ । ਤੈਸੇ ਸੰਸਾਰ ਅਤੇ ਪਦਾਰਥਾਂ ਨੂੰ ਦੁੱਖ ਰੂਪ ਜਾਣ ਕੇ ਆਤਮ ਨੰਦ ਲੈਣ ਵਾਸਤੇ ਬਿਰਤੀ ਅੰਤਰ-ਮੁੱਖ ਹੁੰਦੀ ਹੈ । ਪਰ ਬਿਰਤੀ ਦਾ ਵਿਸ਼ੇ ਜੋ ਚੈਤਨ ਆਤਮਾ ਬਹੁਤ ਸੂਖਮ ਹੈ । ਇਸ ਕਰਕੇ ਥੋੜਾ ਕਾਲ ਬਿਰਤੀ ਦੇ ਟਿਕਾ ਨਾਲ ਆਤਮਨੰਦ ਪ੍ਰਾਪਤ ਨਹੀਂ ਹੁੰਦਾ ਹੈ । ਤਾਂ ਘਬਰਾ ਕੇ ਛੇਤੀ ਨਾਲ ਬਿਰਤੀ ਬਹਰ ਮੁੱਖ ਹੋ ਜਾਂਦੀ ਹੈ । ਇਸ ਬਾਹਰ ਮੁਖ ਬਿਰਤੀ ਦੀ ਨਾਮ ਵਿਖਸ਼ੇਪ ਹੈ । ਸੋ ਬਿਰਤੀ ਦੇ ਪੂਰੇ ਟਿਕਾ ਤੋਂ ਬਿਨਾਂ ਆਤਮ ਸਰੂਪ ਦਾ ਅਨੰਦ ਪ੍ਰਾਪਤ ਨਹੀਂ ਹੁੰਦਾ । ਇਸ ਕਰਕੇ ਅੰਤਰ ਮੁੱਖ ਬਿਰਤੀ ਹੋਏ ਵੀ ਜਿਤਨਾ ਚਿਰ ਬਿਰਤੀ ਬ੍ਰਹਮਾਕਾਰ ਨਹੀਂ ਹੁੰਦੀ । ਉਤਨਾਂ ਚਿਰ ਬਾਹਜ ਪਦਾਰਥਾਂ ਵਿੱਚ ਦੋਸ਼ ਦਿਖਾ ਕੇ ਵਿਰਤੀ ਨੂੰ ਬਾਹਰ ਜਾਣ ਤੋਂ ਜੋਗੀ ਰੋਕਣਾ ਕਰੇ । ਇਓ ਬਾਰ ਬਾਰ ਅਭਿਆਸ ਨਾਲ ਬਿਰਤੀ ਨੂੰ ਅੰਤਰ ਮੁੱਖ ਹੀ ਟਿਕਾਉਣਾ ਕਰੇ । ਤੀਜਾ ਵਿਗਨ ਕਖਾਯ ਹੈ । ਰਾਗ ਦੁਵੈਸ਼ ਆਦਿਕ ਦਾ ਨਾਮ ਕਖਾਯ ਹੈ । ਇਹ ਦੋ ਪ੍ਰਕਾਰ ਦੇ ਹਨ । ਇੱਕ ਬਾਹਜ ਦੂਸਰੇ ਅੰਤਰ ਹਨ । ਜੋ ਵਰਤਮਾਨ ਸਮੇਂ ਵਿੱਚ ਇਸਤਰੀ ਧਨ ਪੁੱਤਰ ਵਿੱਚ ਰਾਗ, ਦੁਵੈਸ਼ ਇਹ ਬਾਹਜ ਹਨ । ਜੋ ਲੰਘ ਚੁੱਕੇ ਸਮੇਂ ਦੇ ਜਾ ਆਉਣ ਵਾਲੇ ਸਮੇਂ ਦੇ ਮਨੋਰਾਜ ਸੰਕਲਪ ਵਿਕਲਪ ਇਹ

ਅੰਤਰ ਹਨ । ਇਹ ਦੋਨਾਂ ਪ੍ਰਕਾਰ ਦੇ ਰਾਗ ਦਵੈਸ਼ ਨੂੰ ਸਮਾਧੀ ਵਿੱਚ ਪ੍ਰਵਿਰਤ ਜੋਗੀ ਯਤਨ ਨਾਲ ਰੋਕਣਾ ਕਰੇ । ਕਿਉਂਕਿ ਚਿੱਤ ਦੀਆਂ ਪੰਜ ਭੂਮਿਕਾ ਅਥਵਾ ਅਵਸਥਾ ਮੰਨੀਆਂ ਹਨ । ਇੱਕ ਖੇਪ ਨਾਮ ਭੂਮਿਕਾ ਹੈ । ਦੂਜੀ ਮੂੜਤਾ ਤੀਜੀ ਵਿਖੇਪ ਚੌਥੀ ਇਕਾਗਰਤਾ ਅਰ ਪੰਜਵੀ ਨਿਰੋਧ ਭੂਮਿਕਾ ਹੈ । ਲੋਕ ਵਾਸ਼ਨਾ, ਦੇਹਵਾਸ਼ਨਾ, ਸ਼ਾਸਤਰ ਵਾਸ਼ਨਾ ਇਸ ਤੋਂ ਆਦਿ ਲੈ ਕੇ ਰਜੋ ਗੁਣ ਦਾ ਪ੍ਰਣਾਮ ਦ੍ਰਿੜ ਅਨਾਤਮ ਸੰਸਾਰ ਪਦਾਰਥਾਂ ਦੀ ਵਾਸ਼ਨਾ ਇਸ ਦਾ ਨਾਮ ਖੇਪ ਹੈ । ਨਿੰਦਰਾ ਆਲਸ ਆਦਿ ਜੋ ਤਮੋ ਗੁਣ ਦਾ ਪ੍ਰਣਾਮ ਹੈ । ਇਸ ਦਾ ਨਾਮ ਮੂੜਤਾ ਹੈ । ਧਿਆਨ ਵਿੱਚ ਜੁੱੜੇ ਹੋਏ ਚਿੱਤ ਦੀ ਬਿਰਤੀ ਕਦੇ ਬਾਹਰ ਚਲੇ ਜਾਣੀ ਇਸ ਦਾ ਨਾਮ ਵਿਖੇਪ ਹੈ । ਜੋ ਅੰਤਹਕਰਣ ਦਾ ਸੱਤੋ ਗੁਣ ਦਾ ਪ੍ਰਣਾਮ ਚਿੱਤ ਦਾ ਟਿੱਕ ਜਾਣਾ ਇਸ ਦਾ ਨਾਮ ਇਕਾਗਰਤਾ ਹੈ । ਜੋ ਹਰ ਵਕਤ ਹੀ ਚਿੱਤ ਬਿਰਤੀ ਬ੍ਰਹਮਾਕਾਰ ਹੋਈ ਰਹਿਣੀ ਕਦੇ ਵੀ ਕੋਈ ਮਨੋਰਾਜ ਫੁਰਨਾ ਨਾ ਉੱਠਣਾ ਇਸ ਦਾ ਨਾਮ ਨਿਰੋਧ ਹੈ । ਇਹ ਪੰਜ ਭੂਮਿਕਾ ਅਵਸਥਾ ਅੰਤਸ਼ਕਰਣ ਦੀਆਂ ਹਨ। ਚੌਥਾ ਵਿਗਨ ਰਸਾਸਵਾਦ ਦਾ ਹੈ । ਜੋ ਜੋਗੀ ਨੂੰ ਬ੍ਰਹਮਾਨੰਦ ਦਾ ਅਨੁਭਵ ਹੁੰਦਾ ਹੈ । ਕਦੇ ਉਸ ਤੋਂ ਹੱਟ ਕੇ ਦੁੱਖ ਦੀ ਨਿਵਿਰਤੀ ਹੋਈ ਤੇ ਵੀ ਅਨੰਦ ਅਨੁਭਵ ਹੋਣ ਲੱਗ ਜਾਣਾ ਅਤੇ ਆਤਮ ਅਨੰਦ ਨੂੰ ਭੁੱਲ ਜਾਣਾ । ਜਿਸ ਤਰਾਂ ਕਿਸੇ ਮਨੁੱਖ ਨੇ ਸਿਰ ਤੇ ਬਹੁਤ ਭਾਰ ਚੁੱਕਿਆ ਹੋਵੇ ਤਾਂ ਉਸ ਕਰਕੇ ਬਹੁਤ ਦੁੱਖੀ ਹੁੰਦਾ ਹੈ । ਜਦ ਉਸ ਦਾ ਭਾਰ ਸਿਰ ਤੋਂ ਲਾਹਿਆ ਜਾਵੇ ਤਾਂ ਉਹੋ ਬਹੁਤ ਖੁਸ਼-ਪ੍ਰਸੰਨ ਹੁੰਦਾ ਹੈ । ਇਥੇ ਹੋਰ ਤਾਂ ਕੋਈ ਅਨੰਦ ਦਾ ਕਾਰਣ ਨਹੀਂ ਹੈ । ਕੇਵਲ ਭਾਰ ਦਾ ਜੋ ਦੁੱਖ ਸੀ । ਉਸ ਦੇ ਦੂਰ ਹੋਇਆ ਹੀ ਮਨੁੱਖ ਖੁਸ਼ੀ ਅਨੁਭਵ ਕਰਦਾ ਹੈ । ਤੈਸੇ ਹੀ ਜੋਗੀ ਨੂੰ ਸਮਾਧੀ ਵਿੱਚ ਜੋ ਰਾਗ, ਦੁਵੈਸ਼ ਵਿਕਸ਼ੇਪ ਆਦਿ ਦੁੱਖ ਹਨ ਇਹਨਾਂ ਦੇ

ਨਿਵਿਰਤ ਹੋਇਆ ਜੋ ਅਨੰਦ ਖੁਸ਼ੀ ਅਨੁਭਵ ਕਰਨੀ ਇਸ ਦਾ ਨਾਮ ਰਸਾਸਵਾਦ ਹੈ। ਜੇ ਇਸੇ ਆਨੰਦ ਨੂੰ ਹੀ ਜੋਗੀ ਸੱਚਾ ਅਨੰਦ ਸਮਝ ਲਵੇ ਤਾਂ ਫਿਰ ਸਾਰੀਆਂ ਉਪਾਧੀਆਂ ਤੋਂ ਰਹਿਤ ਜੋ ਸੱਚਾ ਬ੍ਰਹਮਅਨੰਦ ਹੈ, ਤਿਸ ਦੀ ਸਮਾਧੀ ਵਿਚ ਪ੍ਰਾਪਤੀ ਨਹੀਂ ਹੁੰਦੀ ਹੈ। ਇਸ ਕਰਕੇ ਜੋ ਦੁੱਖ ਦੀ ਨਿਵਿਰਤੀ ਦਾ ਆਨੰਦ ਰਸਾਸਵਾਦ ਹੈ। ਇਹ ਆਤਮ ਅਨੰਦ ਵਿੱਚ ਵਿਗਨ ਰੂਪ ਹੈ। ਅਥਵਾ ਸਾਵਿਕਲਪ ਸਮਾਧੀ ਤੋਂ ਬਾਅਦ ਜੋ ਨਿਰਵਿਕਲਪ ਸਮਾਧੀ ਹੁੰਦੀ ਹੈ ਔਰ ਸਾਵਿਕਲਪ ਸਮਾਧੀ ਵਿੱਚ ਤ੍ਰਿਪੁਟੀ ਪ੍ਰਤੀਤ ਹੁੰਦੀ ਹੈ। ਇਸ ਕਰਕੇ ਸਾਵਿਕਲਪ ਸਮਾਧੀ ਦਾ ਜੋ ਅਨੰਦ ਹੈ। ਸੋ ਤ੍ਰਿਪੁਟੀ ਰੂਪ ਉਪਾਧੀ ਸਹਿਤ ਹੈ। ਔਰ ਨਿਰਵਿਕਲਪ ਸਮਾਧੀ ਵਿੱਚ ਤ੍ਰਿਪੁਟੀ ਪ੍ਰਤੀਤ ਨਹੀਂ ਹੁੰਦੀ ਹੈ, ਤਾਂ ਤੇ ਨਿਰਪਾਦਿਕ ਆਨੰਦ ਹੈ। ਇਸ ਰੀਤ ਸੇਂ ਨਿਰਵਿਕਲਪ ਸਮਾਧੀ ਦੇ ਆਰੰਭ ਵਿੱਚ ਜੋ ਸਾਵਿਕਲਪ ਸਮਾਧੀ ਦਾ ਉਪਾਧੀ ਵਾਲਾ ਸੁੱਖ ਹੈ। ਤਿਸ ਨੂੰ ਤਿਆਗ ਨਹੀਂ ਸਕਦਾ। ਤਿਸ ਨੂੰ ਹੀ ਅਨੁਭਵ ਕਰਦਾ ਹੈ। ਸੋ ਭੀ ਰਸਾਸਵਾਦ ਹੈ। ਇਸ ਕਰਕੇ ਵਿਕਸ਼ੇਪ ਦੁੱਖ ਦੀ ਨਿਵਿਰਤੀ ਦੇ ਆਨੰਦ ਦਾ ਅਨੁਭਵ ਕਰਦਾ ਹੈ, ਅਥਵਾ ਉਪਾਧੀ ਸਹਿਤ ਸਾਵਿਕਲਪ ਸਮਾਧੀ ਦੇ ਆਨੰਦ ਦਾ ਅਨੁਭਵ ਕਰਦਾ ਹੈ। ਸੋ ਦੋਨੋਂ ਪ੍ਰਕਾਰ ਦਾ ਰਸਾਸਵਾਦ ਜੋ ਨਿਰਵਿਕਲਪ ਸਮਾਧੀ ਦੇ ਪ੍ਰਮ ਆਨੰਦ ਦਾ ਅਨੁਭਵ, ਤਿਸ ਦਾ ਵਿਰੋਧੀ ਹੈ। ਤਾਂ ਤੇ ਤਿਸ ਨੂੰ ਤਿਆਗਣਾ ਕਰੇ। ਇਸ ਤਰਾਂ ਨਿਰਵਿਕਲਪ ਸਮਾਧੀ ਵਿੱਚ ਚਾਰ ਵਿਗਨ ਹਨ। ਜੋ ਨਿਰਵਿਕਲਪ ਸਮਾਧੀ ਦੇ ਆਰੰਭ ਵਿਚ ਹੁੰਦੇ ਹਨ। ਇਸ ਕਰਕੇ ਸਾਵਧਾਨਤਾ ਨਾਲ ਗਿਆਨਵਾਨ ਇਹਨਾਂ ਚਾਰੇ ਵਿਗਨਾਂ ਨੂੰ ਰੋਕ ਕੇ ਸਮਾਧੀ ਦੇ ਪ੍ਰਮ-ਆਨੰਦ ਨੂੰ ਪ੍ਰਾਪਤ ਕਰੇ। ਉਸ ਦਾ ਨਾਮ ਹੀ ਜੀਵਨ ਮੁਕਤ ਹੈ। ਇਸੇ ਸਮਾਧੀ ਬਾਬਤ ਹੀ ਸ੍ਰੀ ਭਗਤ ਰਵਿਦਾਸ ਜੀ ਸੋਰਠਿ ਰਾਗ ਵਿਚ ਇਓਂ ਕਥਨ ਕਰਦੇ ਹਨ।

ਸਹਿਜ ਸਮਾਧਿ ਉਪਾਧਿ ਰਹਤ ਫੁਨਿ ਬਡੈ ਭਾਗਿ ਲਿਵ ਲਾਗੀ ॥
ਕਹਿ ਰਵਿਦਾਸ ਪ੍ਰਗਾਸ ਰਿਦੈ ਧਰ ਜਨਮ ਮਰਨ ਭੈ ਭਾਗੀ ॥੩॥੪॥

ਅਰਥ : ਭਗਤ ਰਵਿਦਾਸ ਜੀ ਕਥਨ ਕਰਦੇ ਹਨ । ਇਹ ਜੋ ਸਮਾਧੀ ਵਿੱਚ ਚਾਰ ਉਪਾਧੀਆਂ ਵਿਗਨ ਹਨ । ਇਹਨਾਂ ਤੋਂ ਰਹਿਤ ਹੋ ਕੇ ਵੱਡੇ ਭਾਗਾਂ ਵਾਲਿਆਂ ਦੀ ਹੀ ਸਹਿਜ ਸਮਾਧਿ ਨਿਰਵਿਕਲਪ ਸਮਾਧੀ ਵਿੱਚ ਲਿਵ ਜੁੜਦੀ ਬ੍ਰਿਤੀ ਲੀਨ ਹੁੰਦੀ ਹੈ। ਜੋ ਇਸ ਅਨੁਭਵ ਪ੍ਰਕਾਸ ਨੂੰ ਹਿਰਦੇ ਵਿੱਚ ਧਾਰਨ ਕਰਦਾ ਹੈ । ਉਸ ਦਾ ਜਨਮ ਤੇ ਮਰਨ ਦਾ ਭੈ ਡਰ (ਭਾਗੀ) ਨਾਸ ਹੋ ਜਾਂਦਾ ਹੈ । ਇਹ ਗਿਆਨਵਾਨ ਦੀ ਸਮਾਧੀ ਦੀ ਆਖਰੀ ਮੰਜ਼ਲ ਹੈ । ਇਸ ਨੂੰ ਸੱਤਵੀਂ ਭੂਮਿਕਾ ਵੀ ਕਿਹਾ ਜਾਂਦਾ ਹੈ । ਜਿਥੇ ਪਹੁੰਚ ਕੇ ਸਰੀਰ ਦੇ ਸਹਿਤ ਸਾਰੇ ਸੰਸਾਰ ਦਾ ਅਭਾਵ ਹੋ ਜਾਂਦਾ ਹੈ । ਕੇਵਲ ਨਿਰਵਿਕਲਪ ਅਫੁਰ ਸਵਰੂਪ ਬ੍ਰਹਮ ਹੀ ਬਾਕੀ ਰਹਿ ਜਾਂਦਾ ਹੈ । ਇਹ ਜੀਵਨ ਮੁਕਤ ਦੀ ਅਵਸਥਾ ਹੈ । ਇਸੇ ਨੂੰ ਹੀ ਨਿਜ ਘਰ ਕਿਹਾ ਜਾਂਦਾ ਹੈ । ਜਿਸ ਨੂੰ ਭਾਈ ਗੁਰਦਾਸ ਸਾਹਿਬ ਜੀ ਨੇ ਇਓਂ ਕਥਨ ਕੀਤਾ ਹੈ ।

ਪਰਮ ਜੋਤਿ ਪਰਗਾਸ ਕਰਿ, ਉਨਮਨ ਲਿਵਲਾਈ ।
ਪਰਮ ਤੱਤ ਪਰਵਾਣ ਕਰ, ਅਨਹਦ ਧੁਨਿ ਵਾਈ ।
ਪਰਮਾਰਥ ਪਰਬੋਧ ਕਰ, ਪਰਮਾਤਮ ਹਾਈ ।
ਗੁਰ ਉਪਦੇਸ਼ ਅਵੇਸ਼ ਕਰ, ਅਨਭਉ ਪਦ ਪਾਈ ।
ਸਾਧ ਸੰਗਤ ਕਰ ਸਾਧਨਾਂ, ਇਕ ਮਨ ਇਕ ਧਿਆਈ ।
ਵੀਹ ਇਕੀਹ ਚੜ੍ਹਾਉ ਚੜ੍ਹ, ਇਉਂ ਨਿੱਜ ਘਰ ਜਾਈ ॥੫॥

ਅਗੇ ਭਾਈ ਸਾਹਿਬ ਜੀ ਇਸੇ ਨੌਂਵੀਂ ਵਾਰ ਦੀ ੬ ਪਉੜੀ ਵਿਚ ਗਿਆਨਵਾਨ ਦੀ ਆਤਮ ਦ੍ਰਿਸ਼ਟੀ ਕਥਨ ਕਰਦੇ ਹਨ ।

ਦਰਪਣ ਵਾਂਗ ਧਿਆਨ ਧਰ. ਆਪ ਆਪ ਨਿਹਾਲੇ ।
ਘਟ ਘਟ ਪੂਰਣ ਬ੍ਰਹਮ ਹੈ, ਚੰਦ ਜਲ ਵਿੱਚ ਭਾਲੇ ।
ਗੋਰਸ ਗਾਈ ਵੇਖਦਾ ਘਿਓ ਦੁੱਧ ਵਿਚਾਲੇ ।
ਫੁੱਲਾਂ ਅੰਦਰ ਵਾਸ ਲੈ, ਫਲ ਸਾਉ ਸਮਾਲੇ ।
ਕਾਸ਼ਟਿ ਅਗਨ ਚਲਿਤ ਵੇਖ. ਜਲ ਧਰਤਿ ਹਿਆਲੇ।
ਘਟ ਘਟ ਪੂਰਣ ਬ੍ਰਹਮ ਹੈ, ਗੁਰਮੁਖ ਵੇਖਾਲੇ ॥੬॥

ਅਗੇ ਭਾਈ ਸਾਹਿਬ ਜੀ ਉਨਵੀਂ ਵਾਰ ਦੀ ਇੱਕਵੀਂ ਪਾਉੜੀ ਵਿੱਚ ਗਿਆਨਵਾਨ ਦੀ ਨਿਜ ਸਰੂਪ ਵਿੱਚ ਇਸਥਿਤੀ ਕਥਨ ਕਰਦੇ ਹਨ ।

*ਗੁਰਮੁਖ ਸੁਖ ਫਲ ਪਾਇ, ਸਭ ਫਲ ਪਾਇਆ ।*
*ਰੰਗ ਸੁਰੰਗ ਚੜ੍ਹਾਇ, ਸਭ ਰੰਗ ਲਾਇਆ ।*
*ਗੰਧ ਸੁਗੰਧਿ ਸਮਾਇ, ਬੋਹਿ ਬਹਾਇਆ ।*
*ਅੰਮ੍ਰਿਤ ਰਸ ਤ੍ਰਿਪਤਾਇ, ਸਭ ਰਸ ਆਇਆ ।*
*ਸ਼ਬਦਿ ਸੁਰਤਿ ਲਿਵ ਲਾਇ, ਅਨਹਦ ਵਾਇਆ ।*
*ਨਿਜ ਘਰ ਨਿਹਚਲ ਜਾਇ, ਨ ਦਿਹ-ਦਿਸ ਧਾਇਆ ।।੨੧।।੧੯।।*

ਅਰਥ : ਇਓ ਗੁਰਮੁਖ ਅਪਣੇ ਸਰੂਪ ਰੂਪੀ ਨਿਹਚਲ ਘਰ ਵਿੱਚ ਟਿਕੇ ਰਹਿੰਦੇ ਹਨ । ਮਨ ਜੋ ਹੈ ਦਸਾਂ ਦਿਸ਼ਾਂ ਤੋ ਦੌੜਨ ਵਲੋਂ ਹੱਟ ਜਾਂਦਾ ਹੈ ।

ਪ੍ਰਸ਼ਨ : ਗਿਆਨਵਾਨ ਸਮਾਧੀ ਦੇ ਰਸ ਤੋਂ ਉਤਥਾਨ ਹੋਇਆ ਕਿਸ ਆਸਰੇ ਰਹਿੰਦਾ ਹੈ ?

ਉਤਰ : ਜਦ ਪ੍ਰਾਲਬਧ ਕਰਕੇ ਸਮਾਧੀ ਤੋਂ ਉਤਥਾਨ ਹੁੰਦਾ ਹੈ । ਉਸ ਸਮੇਂ ਵੀ ਗਿਆਨਵਾਨ ਨੂੰ ਸਮਾਧੀ ਰਸ ਦਾ ਹੀ ਅਨੁਭਵ ਬਣਿਆ ਰਹਿੰਦਾ ਹੈ । ਇਸ ਤਰਾਂ ਗਿਆਨਵਾਨ ਦਾ ਚਿੱਤ ਜੋ ਹੈ । ਸਮਾਧੀ ਤੋਂ ਉਤਥਾਨ ਹੋਇਆ ਭੀ ਆਤਮ ਰਸ ਦੇ ਆਨੰਦ ਵਿੱਚ ਜੁੜਿਆ ਰਹਿੰਦਾ ਹੈ । ਕਿਉਂ ਕਿ ਗਿਆਨਵਾਨ ਦੀ ਜੋ ਭੋਜਨ ਆਦਿਕ ਵਿੱਚ ਪ੍ਰਵਰਿਤੀ ਹੁੰਦੀ ਹੈ । ਸੋ ਪ੍ਰਾਲਬਧ ਦੇ ਭੋਗ ਕਰਕੇ ਹੁੰਦੀ ਹੈ । ਪਰ ਗਿਆਨਵਾਨ ਜੋ ਹੈ । ਭੋਜਨ ਆਦਿਕਾਂ ਵਿੱਚ ਪ੍ਰਵਿਰਤੀ ਵੀ ਵਿਗਨ ਰੂਪ ਸਮਝਦਾ ਹੈ । ਜਿਸ ਤਰਾਂ ਛੋਟਾ ਬੱਚਾ ਮਾਂ ਦੇ ਥਣ ਨੂੰ ਚੁੰਘਦਾ ਹੋਇਆ ਛੱਡਦਾ ਨਹੀਂ ਹੈ । ਜੇ ਉਸ ਨੂੰ ਹਟਾਇਆ ਜਾਵੇ ਤਾਂ ਉੱਚੀ ਉੱਚੀ ਰੋਂਦਾ ਹੈ ।

*ਜੈਸੇ ਗੁਰੂ ਜੀ ਕਥਨ ਕਰਦੇ ਹਨ । ਬਾਰਿਕ ਰਸਕ ਪਰਿਓਥਨ ਮਾਤਾ ॥*
*ਥਨ ਕਾਢੈ ਬਿਲਲ ਬਿਲੀਪੈ ॥*

ਅਰਥ : ਇਸੇ ਤਰਾਂ ਹੀ ਜੋ ਗਿਆਨਵਾਨ ਸਮਾਧੀ ਰਸ ਵਿੱਚ ਹਰ ਵਕਤ ਜੁੜਿਆ ਰਹਿੰਦਾ ਹੈ। ਉਸ ਨੂੰ ਭੋਜਨ ਛੱਕਣਾ ਜਾ ਪੀਣਾ ਸਭ ਵਿਗਨ ਰੂਪ ਪ੍ਰਤੀਤ ਹੁੰਦੇ ਹਨ। ਜਿਸ ਕਰਕੇ ਹੋਰ ਪ੍ਰਵਿਰਤੀ ਜੋ ਹੈ। ਜੀਵਨ ਮੁਕਤੀ ਦੇ ਆਨੰਦ ਵਿੱਚ ਵਿਗਨ ਰੂਪ ਹੋਣ ਕਰਕੇ ਗਿਆਨਵਾਨ ਇਸ ਦੇ ਵਿੱਚ ਪ੍ਰਵਿਰਤ ਨਹੀਂ ਹੁੰਦਾ।

ਪ੍ਰਸ਼ਨ : ਗਿਆਨਵਾਨ ਦੇ ਉਪਰ ਵਿਧੀ ਪੂਰਕ ਵੇਦਾਂ ਦੀ ਜੋ ਆਗਿਆ ਰੂਪ ਕਰਮ ਹਨ। ਉਨਾਂ ਦੇ ਕਰਨ ਦੀ ਆਗਿਆ ਹੈ ਜਾ ਨਹੀਂ।

ਉਤੱਰ : ਗਿਆਨਵਾਨ ਦੇ ਉਪਰ ਕੋਈ ਅੰਕੁਸ਼ ਨਹੀਂ ਹੈ। ਕਿਉਂਕਿ ਜੋ ਗਿਆਨਵਾਨ ਦਾ ਵਿਵਹਾਰ ਹੈ, ਸੋ ਪ੍ਰਾਲਬਧ ਦੇ ਅਧੀਨ ਹੈ। ਚਾਹੇ ਪ੍ਰਵਿਰਤੀ ਵਿੱਚ ਰਹੇ ਚਾਹੇ ਨਿਰਵਿਰਤੀ ਵਿੱਚ। ਵੇਦ ਦੀ ਆਗਿਆ ਰੂਪ ਵਿਧੀ ਉਸ ਦੇ ਉਪਰ ਨਹੀਂ ਹੈ। ਗਿਆਨਵਾਨ ਸੁਤੰਤਰ ਹੁੰਦਾ ਹੈ। ਹਰ ਗਿਆਨਵਾਨ ਦਾ ਪ੍ਰਾਲਬਧ ਕਰਮ ਅੱਡ ਅੱਡ ਹੁੰਦਾ ਹੈ। ਕਿਸੇ ਦੀ ਪ੍ਰਾਲਬਧ ਭਿਖਿਆ ਮੰਗ ਕੇ ਨਿਰਬਾਹ ਕਰਨਾ, ਔਰ ਕਿਸੇ ਦੀ ਰਾਜ ਭਾਗ ਕਰਨ ਦੀ ਪ੍ਰਾਲਬਧ ਹੈ। ਯਥਾ ਕਥਨ ਕੀਤਾ ਹੈ।

*ਕ੍ਰਿਸ਼ਨੋ ਭੋਗੀ ਸੁਕਸ ਤਿਆਗੀ ਰਾਜਾਨੋ ਜਨਕ ਰਾਘਵੌਂ ।*
*ਵਿਸ਼ਸਟਾਹ ਕਰਮ ਕਰਤਾ ਚ ਤੇ ਏਤੇ ਗਿਆਨਨ ਸਮਾਹ ॥*

ਅਰਥ : ਕ੍ਰਿਸ਼ਨ ਜੀ ਭੋਗੀ ਹੋਏ ਹਨ। ਸੁਕਦੇਵ ਜੀ ਤਿਆਗੀ ਹੋਏ ਹਨ। ਰਾਮ ਚੰਦਰ ਅਤੇ ਜਨਕ ਜੀ ਰਾਜਾ ਹੋਏ ਹਨ। ਵਿਸ਼ਸ਼ਿਟ ਜੀ ਕਰਮ ਕਾਂਡੀ ਹੋਏ ਹਨ। ਪ੍ਰਾਲਬਧ ਭੇਦ ਕਰਕੇ ਵਿਵਹਾਰ ਸਭ ਦਾ ਅੱਡ ਅੱਡ ਹੈ, ਅਤੇ ਗਿਆਨ ਸਭ ਦਾ ਸਮਾਨ ਹੈ। ਮੁਕਤੀ ਵਿੱਚ ਕੋਈ ਭੇਦ ਨਹੀਂ ਹੈ। ਸਿਰਫ ਜੀਵਨ ਮੁਕਤੀ ਦੇ ਵਿਸ਼ੇਸ਼ ਆਨੰਦ ਵਾਸਤੇ ਵਿਦਵਾਨਾਂ ਨੇ ਨਿਵਿਰਤੀ ਹੀ ਮੁੱਖ ਮੰਨੀ ਹੈ। ਕਿਉਂਕਿ ਪ੍ਰਵਿਰਤੀ ਵਿੱਚ ਪੂਰਣ ਜੀਵਨ ਮੁਕਤੀ ਦਾ ਅਨੰਦ ਪ੍ਰਾਪਤ ਨਹੀਂ ਹੁੰਦਾ ਹੈ। ਜੋ ਬਹੁਤੀ ਪ੍ਰਵਿਰਤੀ ਹੈ ਸੋ ਇਕਾਗਰ ਬਿਰਤੀ ਦੀ ਵਿਰੋਧੀ ਹੈ। ਇਸ ਕਰਕੇ ਇਕਾਗਰਤਾ ਬਿਨਾਂ ਜੋ ਨਿਰਪਾਦਿਕ ਸੁੱਖ ਹੈ। ਸੋ ਪ੍ਰਾਪਤ ਨਹੀਂ ਹੁੰਦਾ ਹੈ।

ਪ੍ਰਸ਼ਨ : ਗਿਆਨਵਾਨ ਦੇ ਪ੍ਰਾਣਾਂ ਦੇ ਅੰਤ ਹੋਇਆ ਕਿਸੇ ਲੋਕ ਨੂੰ ਗਮਨ ਕਰਦੇ ਹਨ ਜਾਂ ਨਹੀਂ।

ਉੱਤਰ : ਪ੍ਰਾਲਬਧ ਫ਼ਲ ਭੋਗੇ ਤੇ ਪ੍ਰਾਣਾ ਦੇ ਅੰਤ ਹੋਇਆ, ਹੋਰ ਲੋਕ ਨੂੰ ਗਮਨ ਨਹੀਂ ਕਰਦੇ ਹਨ । ਜਿਥੇ ਵੀ ਸਰੀਰ ਦਾ ਤਿਆਗ ਕਰਦੇ ਹਨ ਉਥੇ ਹੀ ਮੁਕਤ ਰੂਪ ਹੋ ਜਾਂਦੇ ਹਨ । ਗਿਆਨੀ ਦੇ ਸਰੀਰ ਛੱਡਣ ਵਿੱਚ ਕੋਈ ਨਿਯਮ ਨਹੀਂ ਹੈ । ਚਾਹੇ ਉਤਰੈਣ ਵਿਚੱ ਛੱਡੇ ਜਾਂ ਦੱਖਨ ਆਇਣ ਵਿੱਚ ਛਡੇ । ਪਵਿਤਰ ਜਗ੍ਹਾ ਵਿੱਚ ਛਡੇ ਅਥਵਾ ਅਤਿਅੰਤ ਮਲੀਨ ਜਗ੍ਹਾ ਵਿੱਚ ਛਡੇ । ਸਰਬ ਥਾਂ ਮੁਕਤ ਹੈ । ਚਾਹੇ ਆਸਣ ਲਾ ਕੇ ਛੱਡੇ ਜਾ ਲੰਮਾ ਪੈਕੇ ਛਡੇ । ਹਰ ਤਰਾਂ ਮੁਕਤ ਹੈ । ਕਿਉਂਕਿ ਜਿਸ ਸਮੇਂ ਗਿਆਨ ਦੇ ਹੋਇਆ ਅਗਿਆਨ ਦਾ ਨਾਸ਼ ਹੋ ਚੁੱਕਾ ਹੈ । ਉਸ ਸਮੇਂ ਹੀ ਗਿਆਨੀ ਮੁਕਤ ਹੋ ਜਾਂਦਾ ਹੈ । ਇਸ ਕਰਕੇ ਗਿਆਨੀ ਨੂੰ ਬਦੇਹ ਮੋਖਸ਼ ਸਮੇਂ, ਦੇਸ਼ ਕਾਲ ਆਸਣ ਦੀ ਕੋਈ ਲੋੜ ਨਹੀਂ ਹੁੰਦੀ ਹੈ । ਜੋ ਉਪਾਸਨਾਂ ਵਾਲੇ ਹੁੰਦੇ ਹਨ ਉਹਨਾਂ ਵਾਸਤੇ ਦੇਸ਼ ਕਾਲ ਦਾ ਨਿਯਮ ਹੁੰਦਾ ਹੈ । ਇਉਂ ਗਿਆਨਵਾਨ ਜਿਥੇ ਵੀ ਸਰੀਰ ਛੱਡਦਾ ਹੈ । ਉਥੇ ਹੀ ਮੁਕਤ ਰੂਪ ਹੁੰਦਾ ਹੈ । ਯਥਾ ਕਥਨ ਕੀਤਾ ਹੈ :

*ਹੰਸਾ ਸਰਵਰੁ ਕਾਲੁ ਸਰੀਰ ॥*

ਅਰਥ : ਜਦ ਸਰੀਰ ਦਾ ਅੰਤ ਹੁੰਦਾ ਹੈ ਤਾਂ ਉਸ ਸਮੇਂ ਜੀਵ ਆਤਮਾ ਰੂਪ ਹੰਸ ਬ੍ਰਹਮ ਰੂਪੀ ਸਰੋਵਰ ਵਿੱਚ ਸਮਾ ਜਾਂਦਾ ਹੈ । ਯਥਾ :

*ਪਿੰਡਿ ਮੂਐ ਜੀਓ ਕਿਹ ਘਰਿ ਜਾਤਾ ॥*
*ਸਬਦਿ ਅਤੀਤਿ ਅਨਾਹਦਿ ਰਾਤਾ ॥*

ਅਰਥ : ਇਉਂ ਗਿਆਨਵਾਨ ਜਿਥੇ ਸ਼ਰੀਰ ਛੱਡਦਾ ਹੈ, ਉਥੇ ਹੀ ਬ੍ਰਹਮ ਰੂਪ ਪ੍ਰਮੇਸ਼ਵਰ ਵਿੱਚ ਸਮਾ ਜਾਂਦਾ ਹੈ । ਇਸੇ ਅਵਸਥਾ ਨੂੰ ਭਗਤ ਕਬੀਰ ਸਾਹਿਬ ਜੀ ਇਉਂ ਕਥਨ ਕਰਦੇ ਹਨ :

*ਕਾਸੀ ਮਗਹਰ ਸਮ ਬੀਚਾਰੀ ॥*
*ਓਛੀ ਭਗਤਿ ਕੈਸੇ ਉਤਰਸਿ ਪਾਰੀ ॥੪॥*
*ਕਹੁ ਗੁਰ ਗਜਿ ਸਿਵ ਸਭੁ ਕੋ ਜਾਨੈ ॥*
*ਮੂਆ ਕਬੀਰੁ ਰਮਤ ਸ੍ਰੀ ਰਾਮੈ ॥੫॥੧੫॥*

ਅਰਥ : ਕਬੀਰ ਜੀ ਕਥਨ ਕਰਦੇ ਹਨ ਕਿ ਇਸ ਗੱਲ ਨੂੰ ਸਾਰੇ ਲੋਕ ਜਾਣਦੇ ਹਨ । ਜੋ ਹੜੰਬਾ ਧਰਤੀ ਸਰਾਪੀ ਹੋਈ ਹੈ । ਜੋ ਇਥੇ ਮਰੇਗਾ ਉਹੋ ਗਧੇ ਦੀ ਜੂਨ ਨੂੰ ਪ੍ਰਾਪਤ ਹੋਵੇਗਾ । ਪਰ ਮੈਂ ਪ੍ਰਮੇਸ਼ਵਰ ਦੇ ਨਾਮ ਦੇ ਬਲ ਕਰਕੇ ਇਥੇ ਹੀ ਮੁਕਤ ਹੋਵਾਂਗਾ।

ਪ੍ਰਸ਼ਨ : ਜੋ ਮਹਾਂਭਾਰਤ ਵਿਚ ਕਥਨ ਕੀਤਾ ਹੈ। ਭੀਸ਼ਮਪਿਤਾਮਾ ਜੀ ਗਿਆਨਵਾਨ ਹੁੰਦੇ ਹੋਏ ਛੇ ਮਹੀਨੇ ਤੀਰਾਂ ਦੀ ਸੇਜ ਤੇ ਪਏ ਰਹੇ। ਕਿਉਂਕਿ ਉਸ ਵੇਲੇ ਸੂਰਜ ਦੱਖਨਾਇਣ ਵਿੱਚ ਸੀ । ਉਹਨਾਂ ਨੇ ਆਇਣ ਉੱਤਰ ਦੀ ਉਡੀਕ ਕੀਤੀ। ਜਦ ਸੂਰਜ ਪੋਹ ਦੀ (੯) ਨੌਂ ਨੂੰ ਉਤਰਾਇਣ ਵਿਚ ਹੋਇਆ ਤਾਂ ਪ੍ਰਾਣਾਂ ਨੂੰ ਤਿਆਗਣਾ ਕੀਤਾ। ਇਸ ਦਾ ਕੀ ਕਾਰਨ ਸੀ

ਉਤਰ : ਭੀਸ਼ਮ ਪਿਤਾਮਾ ਜੀ ਮਰਯਾਦਾ ਪ੍ਰਸ਼ੋਤਮ ਉਚਾਰਜ ਸਨ । ਜਿਸ ਕਰਕੇ ਉਪਾਸਕਾਂ ਦੇ ਉਪਦੇਸ਼ ਵਾਸਤੇ ਉਹਨਾਂ ਨੇ ਛੇ ਮਹੀਨੇ ਤੱਕ ਚੰਗੇ ਸਮੇਂ ਦੀ ਉਡੀਕ ਕੀਤੀ । ਕਿਉਂਕਿ ਜੋ ਆਚਾਰਜ ਮਹਾਤਮਾ ਹਨ । ਉਹਨਾਂ ਦੀ ਇੱਕ ਕਲਪ ਤੱਕ ਦੀ ਪ੍ਰਾਲਬਧ ਹੁੰਦੀ ਹੈ । ਕਲਪ ਤੋਂ ਪਹਿਲੇ ਉਹਨਾਂ ਦੀ ਵਿਦੇਹ ਮੋਖਸ਼ ਹੁੰਦੀ ਨਹੀ । ਉਤਨਾਂ ਚਿਰ ਜੀਵਾਂ ਦੇ ਭਲੇ ਵਾਸਤੇ ਅਨੇਕਾਂ ਹੀ ਸਮੇਂ ਸਮੇਂ ਅਨੁਸਾਰ ਸਰੀਰ ਧਾਰਨ ਕਰਦੇ ਰਹਿੰਦੇ ਹਨ । ਪਰ ਆਮ ਮਨੁੱਖਾਂ ਵਾਂਗੂੰ ਉਹਨਾਂ ਨੂੰ ਆਤਮ ਸਰੂਪ ਵਿੱਚ ਅਗਿਆਨ ਤੇ ਭਰਮ ਨਹੀਂ ਹੁੰਦਾ । ਅਪਣੇ ਸਰੂਪ ਦਾ ਸਦਾ ਹੀ ਗਿਆਨ ਰਹਿੰਦਾ ਹੈ । ਇਸ ਕਰਕੇ ਉਹ ਸਦਾ ਹੀ ਜੀਵਨ ਮੁਕਤ ਹੁੰਦੇ ਹਨ । ਤਿਨਾਂ ਦਾ ਜੋ ਵਿਹਾਰ ਹੁੰਦਾ ਹੈ, ਉਹ ਸਾਰਾ ਹੀ ਲੋਕ ਭਲੇ ਵਾਸਤੇ ਹੀ ਹੁੰਦਾ ਹੈ । ਅਪਣੇ ਵਾਸਤੇ ਕੁਝ ਨਹੀਂ ਕਰਦੇ ਹਨ । ਇਸੇ ਬਾਬਤ ਹੀ ਗੁਰੂ ਜੀ ਕਥਨ ਕਰਦੇ ਹਨ :

*ਗੁਰਮੁਖਿ ਆਵੈ ਜਾਇ ਨਿਸੰਗ । ਪਰਹਰਿ ਮੈਲਿ ਜਲਾਇ ਕਲੰਕ ॥*

*ਜਾਂ-ਜਨਮ-ਮਰਨ ਦੁਹਹੂੰ ਮੈਂ ਨਾਂਹੀ, ਜਨ ਪਰਉਪਕਾਰੀ ਆਏ ॥*

ਇਉਂ ਉਹ ਕਾਰਕ ਮਹਾਤਮਾ ਆਪਣੀ ਖੁਸ਼ੀ ਨਾਲ ਜੇਲਖਾਨੇ ਦੇ ਡਾਕਟਰ ਵਾਂਗੂੰ ਆਉਂਦੇ ਜਾਂਦੇ ਰਹਿੰਦੇ ਹਨ । ਇਨ੍ਹਾਂ ਨੂੰ ਕੋਈ ਬੰਧਨ ਨਹੀਂ ਹੁੰਦਾ । ਬਾਕੀ

ਸਾਰੇ ਵਿਦੇਹ ਮੋਕਸ਼ ਨੂੰ ਪ੍ਰਾਪਤ ਹੁੰਦੇ ਹਨ । ਇਸ ਸਾਰੇ ਪ੍ਰਸੰਗ ਨੂੰ ਪੰਡਿਤ ਗੁਲਾਬ ਸਿੰਘ ਜੀ ਮਹਾਰਾਜ ਮੋਕਸ਼ ਪੰਥ ਦੇ ਪੰਜਵੇਂ ਨਿਵਾਸ ਵਿਚ ਜੀਵਨ ਮੁਕਤੀ ਦੇ ਪ੍ਰਸੰਗ ਵਿਚ ਇਉਂ ਕਥਨ ਕਰਦੇ ਹਨ :

*ਅਰ ਪੁਨ ਗਿਆਨੀ ਜਨਮ ਸੁ ਜੋਈ । ਸੁਰਤੀ ਮਾਂਹਿ ਨਿਖੇਦਿਓ ਸੋਈ ॥੩੦॥*
*ਤਤ੍ਵ ਗਿਆਨੀ ਪੁਰਖ ਵਿਸ਼ਾਲ । ਜੀਵਤ ਜਾਂਹਿ ਮਿਟਾਇਓ ਕਾਲ ॥*
*ਤਾ ਕੇ ਪ੍ਰਾਣ ਨਾ ਤਨ ਤੇ ਜਾਵੈ । ਬ੍ਰਹਮ ਮਾਂਹਿ ਲੀਨਤਾ ਪਾਵੇਂ ॥*

ਨਾਰਾਜ਼ ਛੰਦ

*ਪ੍ਰਾਲਬਧ ਭੋਗ ਕੈ, ਆਨੰਤ ਧਾਮ ਜਾਵਹੀ ॥*
*ਅਨੰਤ ਪੰਥ ਲੰਗ ਹੀ ਨ ਪਾਦ ਕੋ ਉਠਵਹੀ ॥*
*ਉਪਾਧਿ ਕੇ ਅਭਾਵ ਤੇ ਅਨੰਤ ਮੇਂ ਸਮਾਇਉ ॥*
*ਨ ਅੱਗ ਕੇ ਸਮਾਨ ਸੋ ਪ੍ਰਲੋਕ ਮੇਂ ਸਿਧਾਇਉ ॥੩੨॥*

ਗਿਆਨਵਾਨ ਪ੍ਰਾਲਬਧ ਭੋਗ-ਭੋਗ ਕੇ ਬੇਅੰਤ ਸਰੂਪ ਪ੍ਰਮੇਸ਼ਰ ਵਿਚ ਸਮਾ ਜਾਂਦਾ ਹੈ । ਔਰ ਅਗਿਆਨੀਆਂ ਵਾਂਗੂੰ ਕਿਸੇ ਹੋਰ ਲੋਕ ਨੂੰ ਨਹੀਂ ਜਾਂਦਾ । ਇਸ ਦਾ ਕਾਰਣ ਕਥਨ ਕਰਦੇ ਹਨ ।

ਚੌਪਈ

*ਵਿਦੇਹ ਮੁਕਤ ਕੋ ਹੇਤ ਸੁ ਜੋਈ । ਤਤਵ ਗਿਆਨ ਤਾਂ ਮੇਂ ਹੈ ਸੋਈ ॥*
*ਤਾਂ ਤੇ ਹੋਵੇ ਮੁਕਤ ਵਿਦੇਹ । ਬਹੁਰੋ ਧਰੇ ਨ ਤਾ ਸਮ ਦੇਹ ॥੩੩॥*

ਪੂਰਬ ਪੱਖੀ ਵਲੋਂ ਪ੍ਰਸ਼ਨ ਕਥਨ ਕਰਦੇ ਹਨ ।

*ਤਤਵ ਗਿਆਨ ਭਾਖਯੋ ਤੁਮ ਜੋਈ । ਵਿਦੇਹ ਮੁਕਤ ਕੋ ਹੇਤ ਨ ਸੋਈ ॥*
*ਤਤਵ ਗਿਆਨੀ ਪਰਮ ਉਦਾਰ। ਪਾਵੇ ਜਨਮ ਸੁ ਬਾਰੰਬਾਰ ॥੩੪॥*
*ਬਿਆਸ, ਵਿਸ਼ਿਸ਼ਟ, ਆਦਿਕ ਹੈ ਜੇਤੇ । ਸਨਤਕੁਮਾਰ ਆਨਰਿਖ ਕੇਤੇ ॥*
*ਪੁਨਿ ਪੁਨਿ ਤਾ ਕੇ ਜਨਮ ਉਦਾਰ । ਮਾਹਿੰ ਪ੍ਰਾਣਨ ਕਹੇ ਵਿਚਾਰ ॥੩੫॥*
*ਤਿਉਂ ਹੀ ਔਰ ਸੋ ਗਿਆਨੀ ਜੇਤੇ ॥ ਪਾਵੇਂ ਜਨਮ ਤਾਂਹਿਸਮ ਤੇਤੇ ॥*

ਅਰਥ : ਪ੍ਰਾਣਾਂ ਵਿਚ ਕਥਨ ਕੀਤਾ ਹੈ : ਜੋ ਪਰਮ ਉਦਾਰ ਤਤਬੇਤਾ ਪੁਰਖ ਬਿਆਸ ਵਿਸ਼ਿਸ਼ਟ ਅਤੇ ਸਨਤ ਕੁਮਾਰ ਆਦਿਕ ਇਨਾਂ ਦੇ ਜਨਮ ਹੁੰਦੇ ਮੰਨੇ

ਹਨ । ਇਨਾਂ ਵਾਂਗੂੰ ਹੀ ਹੋਰ ਗਿਆਨਵਾਨ ਵੀ ਜਨਮ ਧਾਰਨ ਕਰਦੇ ਹਨ । ਸਿਧਾਂਤੀ ਵੱਲੋਂ ਇਸ ਦਾ ਉਤਰ ਦਸਦੇ ਹਨ ।

*ਆਨ ਤਗ ਕੋ ਜਨਮ ਨ ਹਈਏ । ਬਿਆਸ ਆਦਿਕ ਕੋ ਸੰਮਕ ਪਈਏ ।੩੬॥*
*ਯਾ ਮੇਂ ਹੇਤ ਸੁਨੋ ਨਿਰਧਾਰ । ਸ਼ੰਕਾ ਤੇਰੀ ਦੇਉਂ ਨਿਵਾਰ ॥*
*ਬਿਆਸ ਵਿਸ਼ਿਸ਼ਟ ਆਦਿਕ ਹੈਂ ਜੇਤੇ । ਹੈ ਅਧਿਕਾਰਿਤ ਜਗ ਕੇ ਤੇਤੇ ।੩੭॥*
*ਧਰਿ ਧਰਿ ਦੇਹ ਵੇਦ ਬਿਸਤਾਰੈਂ । ਜਨ ਕੋ ਭਵਸਾਗਰ ਨਿਸਤਾਰੈਂ ॥*
*ਧਰਮ ਅਧਰਮ ਗਤੀ ਜਗ ਜੇਤੀ । ਜਨ ਕੋ ਸਕਲ ਬਤਾਂਵੈਂ ਤੇਤੀ ।੩੮॥*
*ਯਾਹਿ ਕਲਪ ਕੋ ਕਾਲ ਸੁ ਜੇਤੋ । ਤਾਕੋ ਪ੍ਰਾਲਬਧ ਹੈ ਤੇਤੋ ।*
*ਤੇ ਨਿਜ ਪ੍ਰਾਲਬਧਹਿ ਅਨੁਸਾਰ । ਧਾਰੇ ਜਨਮਸੁ ਬਾਰੰਬਾਰ ।੩੯॥*
*ਯਹੀ ਅਰਥ ਸਰੀਰਕ ਮਾਹੀ । ਬਿਆਸ ਬਖਿਆਨਿਓ ਸੰਸਯ ਨਾਹੀ ॥*
*ਤ੍ਰਿਤੀਆ ਧਿਆਇ ਤੀਸਰੇ ਪਾਦ । ਭਾਖਿਉ ਪ੍ਰਗਟ ਆਹੇ ਨ ਵਿਵਾਦ ।੪੦॥*

ਇਹਨਾਂ ਤੋਂ ਬਿਨਾਂ ਹੋਰ ਗਿਆਨਵਾਨ ਨੂੰ ਜਨਮ ਨਹੀਂ ।

ਚੌਪਈ ॥

*ਔਰ ਜੋ ਗਿਆਨੀ ਭਵ ਮੇਂ ਜੇਤੇ । ਜਾ ਤਨ ਤਿਆਗ ਅਨੰਤਰ ਤੇਤੇ ॥*
*ਬਿਦੇਹ ਮੁਕਤ ਕੋ ਪ੍ਰਾਪਤ ਹੋਵੈ ॥ ਬਹੁਰੋ ਜਨਮਾਂਤਰ ਨ ਹੋਵੈ ।੪੨॥*

ਜਿਸ ਤਰਾਂ ਭੇਦ ਰਹਿਤ ਗਿਆਨਵਾਨ ਨੂੰ, ਜਨਮ ਨਹੀਂ ਹੈ ।

ਚੌਪਈ ॥

*ਤਾ ਤੇ ਜਨਮ ਤਾਹਿ ਨਹਿ ਪਈਏ । ਤ੍ਰਿਵਿਧਿ ਭੇਦਹੀਨ ਵਹ ਹਈਏ ।*
*ਕਲਪਿਤ ਨਿਖਿਲ ਭੇਦ ਥਾ ਜੋਈ । ਭਇਓ ਨਿਵਿਰਤ ਰਹਿਓ ਨਹ ਕੋਈ ।੪੨॥*

ਬ੍ਰਹਮ ਗਿਆਨੀ ਦੀ ਬ੍ਰਹਮ ਵਿੱਚ ਲੀਨਤਾ ਕਹਿੰਦੇ ਹਨ ।

ਸਵੈਯਾ

*ਖੀਰਨ ਖੀਰ ਸੁ ਨੀਰਨ ਨੀਰ, ਸਮੀਰਨ ਮਾਹਿ ਸਮੀਰ ਸਮਾਵੈ ।*
*ਆਤਮ ਮਾਹਿ ਮਿਲੈ ਜਗ ਆਤਪ, ਮਾਹਿ ਦਿਸ਼ਾ ਦਿਗਭੂਰਿ ਸਮਾਵੈ ॥*
*ਫੂਟਤ ਹੀ ਘਟ ਕੇ ਸਮ, ਨਭ ਮੇਂ, ਨਭ ਏਕ ਭਇਓ ਨਹਿ ਭੇਦ ਦਿਖਾਵੈ ॥*
*ਮੋਖ ਭਇਓ ਨਹਿ ਭੇਦ ਪਿਖੋ ਹਰਿ, ਕੋਵਿਦ ਵੇਦ ਯਹੀ ਵਿਧ ਗਾਵੈ ।੪੬॥*

ਸੁਧ ਸਨਾਤਨ ਨਿੱਤ ਪ੍ਰਬੁੱਧ ਸੁ, ਏਕ ਅਖੰਡਤ ਬ੍ਰਹਮ ਪਛਾਨੇ ।
ਆਨੰਦ ਪੂਰਿ ਸੁ ਧੂਰਿ ਬਹੀਨ, ਏਸੋ ਘਨ ਸੈਂਧਵ ਖਿਲਯ ਪਛਾਨੇ ॥
ਬਿੰਦ ਸੁ ਪੂਰ ਰਹੀ ਅਵਨੀ ਅਰ, ਬਿੰਦ ਪੁਰੰਦਰ ਕੇ ਪੁਰ ਮਾਨੇ ।
ਤਨ ਹਾਨ ਸਨਾਤਨ ਬ੍ਰਹਮ ਭਇਓ, ਜਿਮਿ ਖੰਡ ਆਕਾਸ਼ ਅਕਾਸ਼ ਸਮਾਨੇ ।੪੭॥

ਇਸੇ ਕਬਿੱਤ ਦਾ ਅਰਥ ਕਰਦੇ ਹਨ ।

ਭੁਜੰਗ ਪ੍ਰਯਾਤ ਛੰਦ ॥

ਘਨੰ ਗਿਆਨ ਰੂਪੰ ਨਹੀਂ ਭੇਦ ਹੋਈ । ਅਹੇ ਦਵੈਤ ਜੇਤੀ ਰਹੀ ਨਾਹੀਂ ਕੋਈ ॥
ਇਕੋ ਸੋ ਬਿਰਾਜੈ ਨਹੀਂ ਆਨ ਭਾਸੈ । ਸੁਤਹ ਸਿਧ ਜਯੋਤੀ ਪ੍ਰਕਾਸੰ ਪਰਕਾਸੈ ।੪੮॥

ਵਿਦੇਹ ਮੁਕਤ ਪੁਰਖ ਦੀ ਉਪਮਾ ਕਥਨ ਕਰਦੇ ਹਨ ।

ਚੌਪਈ ॥

ਤਾ ਉਪਮਾਨ ਔਰ ਨਹਿ ਹਈਏ । ਵਾ ਸਮ ਵਹੀ ਇਕ ਇਹ ਪਈਏ ॥
ਨੀਰਧ ਹੈ ਭਵ ਭੀਤਰ ਜੈਸੇ । ਨੀਰਧ ਹੋਯ ਜਗਤ ਮੈਂ ਤੈਸੇ ।੪੯॥
ਐਸੇ ਗਗਨ ਅਹੈ ਭਵ ਮਾਹੀਂ । ਗਗਨ ਹੋਯ ਜੈਸੇ ਜਗ ਮਾਹੀਂ ।
ਤਿਉਂ ਵਿਦੇਹ ਮੁਕਤ ਹੈ ਜੈਸੇ । ਵਿਦੇਹ ਮੁਕਤ ਹੀ ਹਈਏ ਤੈਸੇ ।੫੦॥
ਯਾ ਵਿਧਿ ਉਪਮਾ ਤਾ ਕੀ ਤਾਕੋ । ਔਰ ਨਹੀਂ ਉਪਮਾਨ ਸੁ ਜਾਕੋ ।
ਅਗਿਆਨ ਨਿਵਿਰਤ ਉਪਲਖਿਯਤ ਜੋਈ । ਪਰਮਾਨੰਦ ਹੋਯ ਚਿੱਦ ਸੋਈ ।੫੧॥

ਗਿਆਨਵਾਨ ਦੇ ਸਰੀਰ ਦਾ ਤੀਨੋਂ ਕਾਲ ਅਭਾਵ ਹੈ । ਸੋ ਕਥਨ ਕਰਦੇ ਹਨ:

ਚੌਪਈ

ਯਾ ਵਿਧਿ ਤੀਨੋਂ ਕਾਲ ਅਭਾਵ । ਭਈ ਅਵਿਦਿਆ ਲਹੇ ਨ ਭਾਵ ।
ਆਤਮ ਏਕ ਅਖੰਡ ਅਨਾਸੀ । ਘਨਾਨੰਦ ਚਿਤ ਸੁਤਹ ਪ੍ਰਕਾਸੀ ।
ਤਾ ਭੀਤਰ ਵਿਖਸ਼ੇਪ ਜੋ ਦੇਹ । ਤਾ ਹੀ ਤਿਆਗੈ ਹੋਏ ਬਿਦੇਹ ॥
ਪ੍ਰਾਲਬਧਹਿ ਪ੍ਰਤਿਬੰਧ ਸਰੀਰ । ਭੋਗ ਸੁ ਤਿਆਗੇ ਕੋਵਿਦ ਧੀਰ ॥
ਪੂਰਬ ਉਕਤ ਆਤਮ ਹੈ ਜੋਈ । ਵਹੀ ਸਰੂਪ ਮੁਕਤ ਨਰ ਹੋਈ ।
ਜਹਾਂ ਤਹਾਂ ਤਨ ਡਾਰੇ ਸੋਈ । ਹੈ ਸੁਖਸਿੰਧ ਭੇਦ ਨਹਿ ਕੋਈ ॥

ਗਿਆਨਵਾਨ ਜਿਥੇ ਭੀ ਸਰੀਰ ਦਾ ਤਿਆਗ ਕਰਦਾ ਹੈ । ਉਥੇ ਹੀ ਵਿਦੇਹ ਮੋਖਸ਼ ਨੂੰ ਪ੍ਰਾਪਤ ਹੁੰਦਾ ਹੈ । ਸੋ ਕਥਨ ਕਰਦੇ ਹਨ :

## ਸਵੈਯਾ

ਤਟ ਤੀਰਥ ਮਾਹਿ ਤਜੈ ਤਨ ਕੋ, ਉਤ ਊਖਰ ਦੇਸ ਵਿਖੇ ਤਨੁ ਡਾਰੇ ॥
ਦਿਜ਼ ਮੰਦਰਿ ਮੈਂ ਤਨ ਤਿਆਗ ਕਰੈ । ਉਤ ਜਾਏ ਮਰੇ ਵਹ ਨੀਚਨ ਦੁਆਰੇ ।
ਹਰਿ ਧਿਆਨ ਧਰੇ, ਤਨ ਤਿਆਗ ਕਰੇ, ਉਤ ਹਾਏ ਕਿਰੇ ਦ੍ਰਿਗ ਜਲ ਡਾਰੇ ।
ਤਨ ਡਾਰਤ ਹੀ ਸੁਖਸਿੰਧ ਭਇਓ । ਨਹਿ ਔਰ ਤਨੁ ਹਿਤ ਲੋਕ ਪਧਾਰੇ ॥

## ਨਾਰਾਜ਼ ਛੰਦ

ਨਿਵਾਰ ਕੇ ਉਪਾਧਿ ਕੋ ਅਖੰਡ ਰੂਪ ਹੋਵਈ । ਅਪਾਰ ਸੁਖ ਰੂਪ ਸੋ ਨ ਦੁਖਲੇਸ਼ ਜੋਵਈ॥
ਆਗਾਧ ਬੋਧਰੂਪ ਸੋ ਭਜੈ ਸੁ ਸੰਤ ਤਾਸੁ ਕੋ । ਜਪੀ ਅਨੇਕ ਬੈਨ ਕੇ ਜਪੈ ਸੁ ਜਾਪ ਜਾਸਕੋ॥

## ਸਵੈਯਾ

ਜਾਹਿ ਨਿਮਿਤ ਕਰੇ ਤਪਸਾ ਜਗ, ਜਾਹਿ ਨਿਮਿਤ ਧਰੇ ਬ੍ਰਤ ਭਾਰੀ ।
ਜਾਹਿ ਨਿਮਿਤ ਤਜੈ ਸਭ ਭੋਗ । ਸਜੈ ਉਰ ਮਾਂਹਿ ਸੁ ਯੋਗ ਉਦਾਰੀ ॥
ਜਾ ਹਿਤ ਭਾਮਿਨਿ ਧਾਮ ਤਜੀ, ਅਰ ਪ੍ਰਣਕੁਟੀ ਬਨਮਾਹਿ ਸੰਵਾਰੀ ॥
ਸੋ ਸੁੱਖ ਦੁੱਖ ਵਿਹੀਨ ਲਹੈ ਉਰ, ਗਿਆਨ ਜਬੈ ਧਰ ਮੈਂ ਤਨ ਡਾਰੀ ॥
ਜਾ ਹਿਤ ਯਾਗ ਸੁ ਦਾਨ ਰਚੈ, ਪੁਨਿ ਜਾਹਿ ਵਿਚਾਰ ਰਚੈ ਬ੍ਰਤ ਭਾਰੀ ।
ਭੀਸ਼ਮਮਾਤ ਸੁ ਆਦਿ ਜਿਤੇ, ਸਬ; ਤੀਰਥ ਜਾ ਹਿਤ ਧਾਰ ਮੁਰਾਰੀ ।
ਜਾਂਹਿ ਰਚੈ ਭਵਮੰਡਲ ਮੈਂ ਪ੍ਰਭੁ, ਜਾਹਿ ਨਿਮਿਤ ਭਈ ਸੁਰਤ ਚਾਰੀ ॥
ਸੋ ਸੁੱਖ ਦੁੱਖ ਵਿਹੀਨ ਲਹੈ, ਉਰ ਗਿਆਨ ਜਬੈ ਧਰ ਮੈਂ ਤਨ ਡਾਰੀ ॥
ਜਾਹਿ ਨਿਮਿਤ ਕਰੀ ਗੁਰਸੇਵ, ਸੁ ਦੇਵ ਮੁਨਾਵਨ ਕੀ ਗਤਿ ਧਾਰੀ ।
ਜਾ ਹਿਤ ਰਾਘਵ ਸੇਵ ਕਰੀ, ਅਰ ਸ਼ੰਕਰ ਕੀ ਅਰਚਾ ਵਿਸਤਾਰੀ ॥
ਦੇਵ ਨਦੀ ਤਟ ਬੈਠ ਇਕੰਤ । ਕਰੈ ਤਪਸਾ ਤਪਸੀ ਬ੍ਰਤ ਧਾਰੀ ।
ਸੋ ਸੁੱਖ ਦੁੱਖ ਵਿਹੀਨ ਲਹੈ, ਉਰ ਗਿਆਨ, ਜਬੈ ਧਰ ਮੈਂ ਤਨ ਡਾਰੀ ॥
ਵੇਦ ਵਿਚਾਰ ਕਰੈ ਪੁਨਿ ਜਾਹਿਤ, ਜਾਹਿਤ ਗ੍ਰੰਥ ਰਚੈ ਗੁਰ ਭਾਰੀ ॥
ਭਾਸ਼ ਸਰੀਰਕ ਆਦਿਕ ਜਿਤੇ, ਕਵਿ ਕੌਨ ਗਿਨੈ ਕਹੁ ਆਹਿ ਨ ਪਾਰੀ ॥
ਸੇਵ ਕਰੀ ਗੁਰ ਕੀ ਪੁਨਿ ਜਾਹਿਤ, ਜਾਹਿਤ ਦੁਸ਼ਟ ਕਿ ਸੰਗਤ ਟਾਰੀ ।
ਸੋ ਸੁੱਖ ਦੁੱਖ ਵਿਹੀਨ ਲਹੈ, ਉਰ ਗਿਆਨ ਜਬੈ ਧਰ ਮੈ ਤਨ ਡਾਰੀ ॥

ਦੋਹਰਾ ॥

ਯਾ ਵਿਧਿ ਆਤਮ ਧਾਮ ਕੋ, ਆਤਮ ਗਿਆਨੀ ਪਾਏ ।
ਪ੍ਰਮਾਨੰਦ ਅਖੰਡ ਚਿਦ, ਭੇਦ ਵਿਹੀਨ ਸਮਾਏ ॥

ਸਵੈਯਾ ॥

ਭਵ ਭਾਰਤਖੰਡ ਸੁ ਮੰਡਨਾ ਤੇ, ਜਿਨ ਪਾਪ ਵਿਸਾਰ ਸੁ ਪੁੰਨਿ ਕਮਾਏ ।
ਗੁਰਸੇਵ ਸੁ ਦੇਵ ਮਨਾਏ ਭਲੀ ਵਿਧਿ, ਆਤਮ ਗਿਆਨ ਸੁ ਜਾਂ ਉਪਜਾਏ ।
ਉਰ ਰਾਗ ਵਿਸਾਰ ਫਿਰੇ ਜਗ ਮੈਂ, ਜਲ ਨੀਰਜ ਸੇ ਗੁਣ ਸਿੰਧੁ ਸਹਾਏ ।
ਤਨੁ ਡਾਰ ਅਖੰਡ ਵਿਦੇਹ ਭਏ, ਪਰਮਾਤਮ ਸਿੰਧੁ ਵਿਖੇ ਸੁ ਸਮਾਏ ॥

ਪ੍ਰਸ਼ਨ : ਗੁਰਬਾਣੀ ਵਿੱਚ ਵਿਦੇਹ ਮੁਕਤੀ ਦਾ ਸਰੂਪ ਗੁਰੂ ਸਾਹਿਬ ਜੀ ਨੇ ਕਿਸ ਤਰ੍ਹਾਂ ਕਥਨ ਕੀਤਾ ਹੈ ?

ਉਤਰ : ਗੁਰਬਾਣੀ ਵਿੱਚ ਗੁਰੂ ਸਾਹਿਬ ਜੀ ਇਸ ਤਰ੍ਹਾਂ ਕਥਨ ਕਰਦੇ ਹਨ।

ਉਦਕ ਸਮੁੰਦ ਸਲਲ ਕੀ ਸਾਖਿਆ, ਨਦੀ ਤਰੰਗ ਸਮਾਵਹਿਗੇ॥
ਸੁੰਨਹਿ ਸੁੰਨੁ ਮਿਲਿਆ ਸਮਦਰਸੀ, ਪਵਨ ਰੂਪ ਹੋਇ ਜਾਵਹਿਗੇ ॥੧॥
ਬਹੁਰਿ ਹਮ ਕਾਹੇ ਆਵਹਿਗੇ ॥
ਆਵਨ ਜਾਨਾ ਹੁਕਮੁ ਤਿਸੈ ਕਾ, ਹੁਕਮੈ ਬੁਝਿ ਸਮਾਵਹਿਗੇ ॥੨॥ ਰਹਾਉ ॥
ਜਬ ਚੂਕੈ ਪੰਚ ਧਾਤੁ ਕੀ ਰਚਨਾ, ਐਸੇ ਭਰਮ ਚੁਕਾਵਹਿਗੇ ॥
ਦਰਸਨੁ ਛੋਡਿ ਭਏ ਸਮਦਰਸੀ, ਏਕੋ ਨਾਮ ਧਿਆਵਹਿਗੇ ॥੨॥

ਜਿਤ ਹਮ ਲਾਏ ਤਿਤ ਹੀ ਲਾਗੇ, ਤੈਸੇ ਕਰਮ ਕਮਾਵਹਿਗੇ ॥
ਹਰਿ ਜੀ ਕ੍ਰਿਪਾ ਕਰੈਂ ਜਉ ਅਪਨੀ, ਤੌ ਗੁਰ ਕੇ ਸਬਦ ਸਮਾਵਹਿਗੇ ॥੩॥

ਜੀਵਤ ਮਰਹੁ ਮਰਹੁ ਫੁਨਿ ਜੀਵਹੁ, ਪੁਨਰਪਿ ਜਨਮੁ ਨ ਹੋਈ ॥
ਕਹੁ ਕਬੀਰ ਜੋ ਨਾਮ ਸਮਾਨੇ ਸੁੰਨ ਰਹਿਆ ਲਿਵ ਸੋਈ ॥੪॥੪॥

ਰਾਗ ਮਾਰੂ ਬਾਣੀ ਕਬੀਰ ਜੀਉ ਕੀ ਪੰਨਾ ॥੧੧੦੩॥

ਹਠ ਜੋਗ, ਸਹਿਜ ਜੋਗ ਦੇ ਲੱਛਣ, ਜੀਵਨ ਮੁਕਤ ਅਤੇ ਵਿਦੇਹ ਮੁਕਤ ਦਾ ਸਰੂਪ ਦਾ ਪ੍ਰਕਰਣ ਇਤੀ ॥ (ਸਮਾਪਤੰ)

ੴ ਸਤਿਗੁਰ ਪ੍ਰਸਾਦਿ ॥

*"ਗਿਆਨ ਦੇ ਸਾਧਨ"*

ਪ੍ਰਸ਼ਨ : ਹੇ ਭਗਵਨ ਜੀ ਜੋ ਆਪ ਨੇ ਸੱਤ ਭੂਮਿਕਾ ਦਾ ਗਿਆਨ ਦੱਸਿਆ ਹੈ । ਉਸਨੂੰ ਮੈਂ ਚੰਗੀ ਤਰ੍ਹਾਂ ਸਮਝ ਲਿਆ ਹੈ । ਪਰ ਜੋ ਨਿਰਮਲ ਸਹੀ ਯਥਾਰਥ ਗਿਆਨ ਦੇ ਸਾਧਨ ਹਨ । ਉਹ ਕਿਹੜੇ ਹਨ। ਕ੍ਰਿਪਾ ਕਰਕੇ ਦੱਸਣਾ ਕਰੋ । ਹੇ ਭਗਵਾਨ ਜੀ ਜੇ ਦੀਵੇ ਦੀਆਂ ਗੱਲਾਂ ਕਰੀ ਜਾਵੇ । ਤਾਂ ਅੰਧੇਰੇ ਦਾ ਨਾਸ ਨਹੀਂ ਹੁੰਦਾ । ਜਿਨ੍ਹਾਂ ਚਿਰ ਉਸ ਨੂੰ ਜਗਾਇਆ ਨਾ ਜਾਵੇ । ਇਸੇ ਤਰ੍ਹਾਂ ਹੀ ਹਿਰਦੇ ਵਿੱਚ ਗਿਆਨ ਦਾ ਪ੍ਰਕਾਸ਼ ਹੋਏ ਬਿਨਾਂ ਹਿਰਦੇ ਦਾ ਜੋ ਪੰਜ ਪ੍ਰਕਾਰ ਦਾ ਭਰਮ ਹੈ । ਉਸ ਦਾ ਨਾਸ਼ ਨਹੀਂ ਹੁੰਦਾ। ਭਾਵ ਕਿ ਗੱਲਾਂ ਬਾਤਾਂ ਕਰਨ ਨਾਲ ਗਿਆਨ ਦਾ ਪ੍ਰਕਾਸ਼ ਅਨਭਵ ਨਹੀਂ ਹੁੰਦਾ। ਜਿਤਨਾ ਚਿਰ ਸਾਧਨ ਕਰਕੇ ਉਸ ਨੂੰ ਪ੍ਰਗਟ ਨਾ ਕੀਤਾ ਜਾਵੇ ਜੈਸੇ ਗੁਰੂ ਜੀ ਕਥਨ ਕਰਦੇ ਹਨ।

*ਗਿਆਨੁ ਨ ਗਲੀਈ ਢੂੰਢੀਐ, ਕਥਨਾ ਕਰੜਾ ਸਾਰੁ ।*
*ਕਰਮਿ ਮਿਲੈ ਤਾ ਪਾਈਐ, ਹੋਰ ਹਿਕਮਤਿ ਹੁਕਮੁ ਖੁਆਰੁ ॥੨॥*

ਇਉਂ ਗਿਆਨ ਜੋ ਹੈ, ਉਹ ਗੱਲਾਂ ਨਾਲ ਨਹੀਂ ਪ੍ਰਾਪਤ ਹੁੰਦਾ। ਗਿਆਨ ਦਾ ਕਥਨ ਕਰਨਾ ਲੋਹੇ ਵਰਗਾ ਕਰੜਾ ਹੈ । ਜੈਸੇ ਗੁਰੂ ਅਰਜਨ ਦੇਵ ਜੀ ਮਹਾਰਾਜ ਕਾਨੜਾ ਰਾਗ ਵਿੱਚ ਕਥਨ ਕਰਦੇ ਹਨ ।

ਕਾਨੜਾ ਮਹਲਾ ੫ ॥

*ਕਹਨ ਕਹਾਵਨ ਕਉ ਕਈ ਕੇਤੈ ॥*
*ਐਸੋ ਜਨੁ ਬਿਰਲੋ ਹੈ ਸੇਵਕੁ, ਜੋ ਤਤੁ ਜੋਗ ਕਉ ਬੇਤੈ ॥ ੧ ॥ ਰਹਾਉ ॥*

ਭਾਵ ਕਿ ਗੱਲਾਂ ਬਾਤਾਂ ਕਰਨ ਵਾਲੇ ਤਾਂ ਬਹੁਤ ਹਨ । ਪਰ ਐਸਾ ਕੋਈ ਵਿਰਲਾ ਹੀ ਸੇਵਕ ਹੈ । ਜੋ ਤਤ ਰੂਪ ਪ੍ਰਮਾਤਮਾ ਹੈ ਜੋ ਉਸ ਨੂੰ ਜਾਨਣ ਵਾਲਾ ਹੋਵੇ ।

ਯਥਾ ਗੁਰੂ ਪ੍ਰਮਾਣ :

*ਗਿਆਨ ਧਿਆਨ ਸਭ ਕੋਈ ਰਵੈ, ਬੰਧਨ ਬਾਂਧਿਆ ਸਭ ਜਗ ਭਵੈ ।*

ਇਉਂ ਗਿਆਨ ਦੀਆਂ ਗੱਲਾਂ ਕਰਨ ਦੇ ਨਾਲ ਗਿਆਨ ਦੀ ਪ੍ਰਾਪਤੀ ਨਹੀਂ ਹੁੰਦੀ।

ਉੱਤਰ : ਗੁਰੂ ਜੀ ਗਿਆਨ ਦੇ ਸਾਧਨ ਕਥਨ ਕਰਦੇ ਹਨ । ਹੇ ਸਿੱਖ ਇਹ ਜੋ ਜਗਤ ਹੈ । ਪਹਿਲੇ ਇਸ ਦੀ ਪਕੜ ਛੱਡਣਾ ਕਰ, ਔਰ ਦੂਸਰਾ ਇਸਤ੍ਰੀ, ਪੁਤ੍ਰ, ਘਰ, ਧਨ ਇਨ੍ਹਾਂ ਦਾ ਮੋਹ ਛੱਡ, ਤੀਸਰਾ ਜੋ ਵਿਸ਼ੇ ਵਿਕਾਰ ਹਨ, ਇਨ੍ਹਾਂ ਨੂੰ ਜ਼ਹਿਰ ਵਤ ਜਾਣ ਕੇ ਵਿਸਾਰਨਾ ਕਰ, ਚੋਥਾ ਰਾਗ, ਪ੍ਰੇਮ, ਔਰ ਦ੍ਵੈਸ਼ ਇਨ੍ਹਾਂ ਦੋਨਾਂ ਨੂੰ ਦੁੱਖ ਦਾ ਕਾਰਣ ਜਾਣ ਕੇ ਛੱਡਣਾਂ ਕਰ ।੩। ਜੋ ਲੋਕ ਇਸਤ੍ਰੀ ਨੂੰ ਬਹੁਤੀ ਪਿਆਰੀ ਜਾਣ ਕੇ ਦਿਨ ਰਾਤ ਪ੍ਰੀਤ ਕਰਦੇ ਹਨ, ਉਹ ਮਾਨੋ ਖੋਟੀ ਮੱਤ ਵਾਲੇ ਵੱਡੇ ਮੂਰਖ ਹਨ, ਮਾਨੋਂ ਉਨ੍ਹਾਂ ਨੇ ਸੰਸਾਰ ਵਿੱਚ ਵਿਅਰਥ ਹੀ ਸਰੀਰ ਧਾਰਨ ਕੀਤਾ ਹੈ ।੪ । ਕਿਉਂਕਿ ਜੋ ਇਸਤ੍ਰੀ ਦਾ ਸਰੀਰ ਹੈ, ਉਸ ਦੇ ਵਿੱਚ ਕੋਈ ਵੀ ਚੰਗੀ ਚੀਜ਼ ਨਹੀਂ ਹੈ । ਫ਼ਿਰ ਕੀ ਚੀਜ਼ ਹੈ, ਤਾਂ ਕਥਨ ਕਰਦੇ ਹਨ । ਇਕ ਤਾਂ ਹੱਡੀਆਂ ਹਨ । ਅਰ ਮਾਸ ਹੈ । ਔਰ ਲਹੂ ਹੈ ਔਰ ਮਾਸ ਖਲੜੀ ਹੈ । ਔਰ ਸਿਰ ਤੋਂ ਲੈ ਕੇ ਪੈਰ ਦੇ ਅੰਗੂਠੇ ਤਕ ਪਾਪਾਂ ਨਾਲ ਭਰੀ ਹੋਈ ਹੈ । ਇਸ ਵਿੱਚ ਕੋਈ ਚੰਗਾ ਗੁਣ ਨਹੀਂ ਹੈ। ਔਰ ਸਰੀਰ ਹਰ ਵਕਤ ਗੰਦਾ ਰਹਿੰਦਾ ਹੈ । ਭਾਵ ਕਿ ਬਹੁਤੀਆਂ ਇਸਤ੍ਰੀਆਂ ਐਸੀਆਂ ਹਨ । ਜੋ ਹਰ ਵਕਤ ਸਰੀਰ ਨੂੰ ਗੰਦਾ ਰੱਖਦੀਆਂ ਹਨ । ਸਾਫ ਰਹਿਣ ਦਾ ਕੋਈ ਖਿਆਲ ਨਹੀਂ ਕਰਦੀਆਂ । ਐਸੀਆਂ ਇਸਤ੍ਰੀਆਂ ਨੂੰ ਅੱਗ ਦੇ ਸਮਾਨ ਜਾਣ ਕਰ, ਦੂਰ ਤਿਆਗਣਾ ਕਰੇ ॥ ਜੋ ਐਸੀਆਂ ਇਸਤ੍ਰੀਆਂ ਹਨ ਚੰਗੇ ਚਾਲ ਚਲਣ ਤੋਂ ਬਿਨਾਂ, ਉਨਾਂ ਦੀ ਬਾਬਤ ਕਥਨ ਕਰਦੇ ਹਨ। ਜੋ ਸਰਪ ਹੈ । ਉਸ ਦੀ ਜਹਿਰ ਤਾਂ ਡੰਗ ਮਾਰਿਆਂ ਹੀ ਚੜ੍ਹਦੀ ਹੈ । ਪਰ ਇਸਤ੍ਰੀ ਜੋ ਹੈ, ਇਸ ਨੂੰ ਯਾਦ ਕੀਤਿਆਂ ਹੀ ਜਹਿਰ ਚੜ੍ਹ ਜਾਂਦੀ ਹੈ । ਕਾਮ ਵਾਸ਼ਨਾ ਦੀ ਜ਼ਹਿਰ, ਜਿਸ ਕਰਕੇ ਗਿਆਨ, ਧਿਆਨ ਔਰ ਪ੍ਰਾਣ, ਤਿੰਨ੍ਹਾਂ ਨੂੰ ਮੁੱਢ ਤੋ ਹੀ ਨਾਸ ਕਰ ਦਿੰਦੀ ਹੈ ।

*ਬੈਠਤ ਬਾਰਾਂ ਚਲਤੇ ਅਠਾਹਰਾਂ ਸੋਵਤ ਚਲੇ ਪਚੀਸ ।*
*ਮੈਥਨ ਕਰਤੇ ਚੌਂਹਠ ਤਾਤੇ ਕਿਉਂ ਨ ਭਜੇ ਜਗਦੀਸ ॥*

ਭਾਵ ਕਿ ਕਾਮੀ ਪੁਰਖ ਗਿਆਨ ਧਿਆਨ ਦੋਨਾਂ ਨੂੰ ਹੀ ਭੁੱਲ ਜਾਂਦਾ ਹੈ। ਔਰ ਮੈਥਨ ਕਰਨ ਨਾਲ ਸਵਾਸ ਜਲਦੀ ਖਤਮ ਹੁੰਦੇ ਹਨ । ਜਿਸ ਕਰਕੇ ਉਮਰ ਘਟਦੀ ਹੈ । ਤਾਂ ਹੀ ਬਾਬਾ ਫਰੀਦ ਜੀ ਆਪਣੇ ਸਲੋਕਾਂ ਵਿੱਚ ਐਸੀਆਂ ਇਸਤ੍ਰੀਆਂ ਬਾਬਤ ਕਥਨ ਕਰਦੇ ਹਨ ।

*ਫਰੀਦਾ ਏ ਵਿਸੁ ਗੰਦਲਾਂ, ਧਰੀਆਂ ਖੰਡੁ ਲਿਬਾੜਿ ॥*
*ਇਕਿ ਰਾਹੇਦੇ ਰਹਿ ਗਏ, ਇਕ ਰਾਧੀ ਗਏ ਉਜਾੜਿ ॥੩੭॥*

ਫਰੀਦ ਜੀ ਕਥਨ ਕਰਦੇ ਹਨ । ਕਿ ਇਹ ਜ਼ਹਿਰ ਦੀਆਂ ਗੰਦਲਾਂ ਖੰਡ ਨਾਲ ਲਬੇੜ ਕੇ ਰੱਖੀਆਂ ਹੋਈਆਂ ਹਨ । ਜੋ ਇਹਨਾਂ ਦੀ ਸੰਗਤ ਕਰਦਾ ਹੈ। ਉਹ ਸਦਾ ਹੀ ਭਟਕਦਾ ਰਹਿੰਦਾ ਹੈ । ਔਰ ਲਾਹੋਰ ਵਾਲੇ ਛੱਜੂ ਭਗਤ ਜੀ ਐਸੇ ਕਥਨ ਕਰਦੇ ਹਨ । ਛੱਜੂ ਵਾਚ :

*ਕਾਗਦ ਸੰਦੀ ਪੁਤਲੀ, ਤਊ ਨ ਤ੍ਰਿਯਾ ਨਿਹਾਰ ।*
*ਯੋਂ ਹੀ ਮਾਰ ਲਿਜਾਵਹੀ, ਜਥਾ ਬਿਲੋਚਨ ਧਾੜ ।*

ਛੱਜੂ ਭਗਤ ਜੀ ਕਥਨ ਕਰਦੇ ਹਨ ਕਿ ਹੇ ਮਨੁਖ ਅਸਲੀ ਇਸਤ੍ਰੀ ਤਾਂ ਕੀ ਦੇਖਣੀ ਹੈ ਜੋ ਕਾਗਜਾਂ ਦੀ ਬਣੀ ਹੋਈ ਇਸਤ੍ਰੀ ਦੀ ਫੋਟੋ ਹੈ, ਉਸ ਨੂੰ ਵੀ ਨਾ ਦੇਖਣਾ ਕਰ, ਕਿਉਂਕਿ ਉਹ ਵੀ ਨਾਸ ਕਰ ਦਿੰਦੀ ਹੈ । (ਇਸਤ੍ਰੀ ਦੀ ਫੋਟੋ ਦੇਖ ਕੇ ਮਨ ਵਿਕਾਰੀ ਹੋ ਸਕਦਾ ਹੈ) ਜਿਵੇਂ ਬਲੋਚਾਂ ਦੀ ਧਾੜ ਲੁੱਟ ਕੇ ਲੈ ਜਾਂਦੀ ਹੈ। ਪੰਡਿਤ ਹਰਦਿਆਲ ਜੀ ਐਸੇ ਕਥਨ ਕਰਦੇ ਹਨ ।

ਕਬਿੱਤ

*ਪੁਨਨ ਕੋ ਆਰੀ ਹੈ, ਕਿ ਪਾਪਨ ਕੀ ਕਿਆਰੀ ਹੈ ।*
*ਕਿ ਕੀਰਤ ਕੁਹਾਰੀ ਹੈ, ਕਿ ਧਨ ਕੋ ਕਟਾਰੀ ਹੈ ।*
*ਕਿ ਸ਼ਾਂਤਿ ਕੋ ਬੁਹਾਰੀ ਹੈ, ਕਿ ਕ੍ਰਾਂਤ ਕੋ ਕੁਠਾਰੀ ਹੈ ।*
*ਕ੍ਰਿਤਾਂਤ ਦੂਤੀ ਭਾਰੀ ਹੈ, ਕਿ ਕੁਲ ਕੋ ਅੰਗਾਰੀ ਹੈ ।*
*ਚਿੰਤਾ ਮਹਿਤਾਰੀ ਹੈ, ਕਿ ਛਲ ਮੈਂ ਮਦਾਰੀ ਹੈ ।*

*ਕਿ ਰੋਗ ਕੀ ਪਟਾਰੀ ਹੈ, ਕਿ ਕਲਹਿ ਕੀ ਦੁਆਰੀ ਹੈ ।*
*ਗੁਣ ਕੂਪ ਘਾਰੀ ਹੈ, ਕਿ ਗਯਾਨ ਬਾਟ ਪਾਰੀ ਹੈ ।*
*ਐਸੀ ਨਾਰੀ ਬਿਭਚਾਰੀ, ਯਾਂ ਤੇ ਰਾਖੇ ਗਿਰਧਾਰੀ ਹੈ ।੧੬।*

ਪੰਡਿਤ ਹਰਦਿਆਲ ਜੀ ਕਥਨ ਕਰਦੇ ਹਨ । ਕਿ ਐਸੀਆਂ ਜੋ ਖੋਟੀਆਂ ਇਸਤ੍ਰੀਆਂ ਹਨ । ਉਹ ਮਨੁੱਖ ਦੇ ਚੰਗੇ ਗੁਣਾਂ ਨੂੰ ਇਸ ਤਰ੍ਹਾਂ ਨਾਸ ਕਰ ਦਿੰਦੀਆਂ ਹਨ। ਪੁੰਨਾਂ ਨੂੰ ਨਾਸ ਕਰਨ ਵਾਸਤੇ ਆਰੀ ਦੇ ਸਮਾਨ ਹਨ । ਮਾਨੋਂ ਪਾਪਾਂ ਦੇ ਪੈਦਾ ਕਰਨ ਵਾਸਤੇ ਵਾਸਤੇ ਖੇਤੀ ਹੈ । ਜਸ ਨੂੰ ਨਾਸ ਕਰਨ ਵਾਸਤੇ ਕੋਹਾੜੀ ਹੈ । ਔਰ ਧਨ ਨੂੰ ਨਾਸ਼ ਕਰਨ ਵਾਸਤੇ ਛੁਰੀ ਹੈ । ਸ਼ਾਂਤੀ ਨੂੰ ਨਾਸ਼ ਕਰਨ ਵਾਸਤੇ (ਬੁਹਾਰੀ) ਝਾੜੂ ਹੈ । ਸਰੀਰ ਦੀ ਸੁੰਦਰਤਾ ਨੂੰ ਗਾਲਣ ਵਾਸਤੇ ਕੁਠਾਲੀ ਦੇ ਸਮਾਨ ਹੈ । ਜਿਸ ਵਿੱਚ ਸੋਨਾ ਗਾਲਿਆ ਜਾਂਦਾ ਹੈ । ਜਮਪੁਰੀ ਵਿੱਚ ਲਿਜਾਣ ਵਾਸਤੇ ਮਾਨੋਂ ਇੱਕ ਵੱਡੀ ਵਕੀਲਣੀ ਹੈ । ਔਰ ਕੁਲ ਨੂੰ ਸਾੜਨ ਵਾਸਤੇ ਅੱਗ ਦੀ ਅੰਗਿਆਰੀ ਵਾਂਗ ਹੈ । ਮਾਨੋਂ ਚਿੰਤਾ ਦੀ ਮਾਤਾ ਹੈ । ਔਰ ਛਲ ਕਰਨ ਦੇ ਵਿਚ ਮਦਾਰਨੀ, ਜਾਦੂਗਰਨੀ, ਦੇ ਸਮਾਨ ਹੈ। ਕਿਉਂਕਿ ਹਰ ਵਕਤ ਹੀ ਮਨ ਦੇ ਵਿੱਚ ਛਲ ਕਰਨ ਦੀ ਇੱਛਾ ਬਣੀ ਰਹਿੰਦੀ ਹੈ । ਗੁਰੂ ਗੋਬਿੰਦ ਸਿੰਘ ਮਹਾਰਾਜ ਜੀ ਨੇ ਇਸਤ੍ਰਿਆ ਚਰਿਤ੍ਰਾਂ ਵਿੱਚ ਚਾਰ ਸੋ ਪੰਜ ਚਲਿਤਰ ਲਿਖੇ ਹਨ। ਮਿੰਟ ਵਿੱਚ ਰੋਣਾਂ ਔਰ ਮਿੰਟ ਵਿੱਚ ਹੱਸ ਪੈਣਾਂ । ਇਹ ਦੋ ਵੱਡੇ ਚਲਿਤਰ ਹਨ । ਇਉਂ ਮਾਨੋਂ ਛਲ ਕਰਨ ਵਾਸਤੇ ਜਾਦੂਗਰਨੀ ਹੈ । ਐਸੀ ਜੋ ਖੋਟੀ ਇਸਤ੍ਰੀ ਹੈ, ਮਾਨੋਂ ਸਾਰੀਆਂ ਬੀਮਾਰੀਆਂ ਦੀ ਪਟਾਰੀ ਹੈ । ਔਰ ਲੜਾਈ ਝਗੜੇ ਦੀ ਡਿਉਢੀ ਹੈ । ਕਿਉਂਕਿ ਜਿਤਨੇ ਵੈਰ ਲੜਾਈ ਝਗੜੇ ਦੁਨੀਆਂ ਵਿੱਚ ਹੁੰਦੇ ਹਨ । ਉਨ੍ਹਾਂ ਦਾ ਕਾਰਨ ਇਸਤ੍ਰੀ, ਧਨ, ਧਰਤੀ ਹੈ । ਜੈਸੇ ਕਥਨ ਕੀਤਾ ਹੈ ।

*ਤੀਨੋਂ ਮੂਲ ਉਪਾਧ ਕੇ, ਜਰ, ਜੋਰੂ, ਜਮੀਨ ।*
*ਤਿਸ ਕੇ ਮੂਲ ਉਪਾਧਿ ਨਹਿ, ਜਿਸ ਕੇ ਨਹੀਂ ਇਹ ਤੀਨ ॥*

ਗੁਰੂ ਗੋਬਿੰਦ ਸਿੰਘ ਜੀ ਮਹਾਰਾਜ ਵਚਿਤਰ ਨਾਟਿਕ ਵਿੱਚ ਐਸੇ ਕਥਨ ਕਰਦੇ ਹਨ :

*ਧਨ ਅਰ ਭੂਮਿ ਪੁਰਾਤਨ ਬੈਰਾ । ਜਿਨ ਕੋ ਮੂਆ ਕਰਤ ਜਗ ਝੇਰਾ।*
*ਮੋਹ ਬਾਦ ਅਹੰਕਾਰ ਪਸਾਰਾ । ਕਾਮ ਕ੍ਰੋਧ ਜੀਤਾ ਜਗ ਸਾਰਾ ॥੩੪॥*

ਇਸ ਤਰ੍ਹਾਂ ਇਸਤ੍ਰੀ ਲੜਾਈ ਦੀ ਮੁੱਢ ਹੈ । ਇਸ ਦੀ ਸੰਗਤ ਕਰ ਕੇ ਵੱਡਿਆਂ ਵੱਡਿਆਂ ਦਾ ਨਾਸ ਹੋਇਆ ਹੈ । ਰਾਵਣ ਤੇ ਕਰੀਚਕਾਂ ਦੀ ਮੌਤ ਅਤੇ ਮਹਾਂ ਭਾਰਤ ਦਾ ਯੁੱਧ ਸਭ ਇਨ੍ਹਾਂ ਤਿੰਨਾਂ ਚੀਜਾਂ ਪਿਛੇ ਹੀ ਹੋਇਆ ਹੈ । ਗੁਣ ਕੂਪ ਘਾਰੀ ਹੈ । ਗੁਣਾਂ ਰੂਪੀ ਖੂਹ ਨੂੰ ਨਾਸ ਕਰਨ ਵਾਸਤੇ ਘਾਰ ਲੱਗੀ ਹੋਈ ਹੈ । ਜੋ ਖੂਹ ਨੂੰ ਤੋੜ ਆ ਜਾਂਦੀ ਹੈ । ਔਰ ਗਿਆਨ ਨੂੰ ਲੁੱਟਣ ਵਾਸਤੇ ਧਾੜਵੀ ਹੈ, ਭਾਵ ਕਿ ਗਿਆਨ ਦਾ ਨਾਸ ਕਰ ਦਿੰਦੀ ਹੈ । ਜੈਸੇ ਕਥਨ ਕੀਤਾ ਹੈ ।

*ਕਬੀਰ ਮਾਇਆ ਚੋਰਟੀ ਮੁਸ ਮੁਸ ਲਾਵੈ ਹਾਟ।*
*ਏਕ ਕਬੀਰਾ ਨਾ ਮੁਸੈ ਜਿਨ ਕੀਨੀ ਬਾਰਹਿ ਬਾਟ ।*

ਐਸੀ ਜੋ ਬਿਭਚਾਰਨੀ ਇਸਤ੍ਰੀ ਹੈ। ਉਸ ਤੋਂ ਵਾਹਿਗੁਰੂ ਹੀ ਕ੍ਰਿਪਾ ਕਰ ਕੇ ਬਚਾਵੇ ॥ ੧੬॥ ਅਗੇ ਹੋਰ ਕਥਨ ਕਰਦੇ ਹਨ

*ਛਿਗ ਛੈਲ ਤੇ ਮੈਲ ਲਗੇ ਦਿਲ ਕੋ, ਤਿਹ ਗੈਲ ਸੁ ਧੀਰ ਨ ਕਬੀ ਪਰ ਹੈ।*
*ਮਦ ਪਾਨ ਸਮਾਨ ਧਿਆਨ ਤਿਸੇ, ਹਰ ਦਿਆਲ ਕਹੇ ਬਿਖ ਕੋ ਸਰ ਹੈ ।*
*ਜਿਹ ਹੇਰਨ ਤੇ ਹਿਰਦਾ ਹਲ ਹੈ, ਪ੍ਰਸਨੋਤਰ ਤੇ ਉਰਕੋ ਫਰ ਹੈ ।*
*ਖਲ ਚੰਚਲ ਸੰਗਤ ਵਾਂਗ ਹਿਮਾਚਲ, ਜੋ ਪਰ ਹੈ ਗਰ ਹੈ ਗਰ ਹੈ । ੧੭।*

ਅਰਥ : ਜੋ ਖੋਟੀ ਇਸਤਰੀ ਦੀ ਸੰਗਤ ਹੈ । ਇਸ ਤੋ ਸਦਾ ਹੀ ਬਚ ਕੇ ਰਹਿਣਾ ਕਰੇ । ਜੋ ਪੁਰਖ ਇਸਦੀ ਸੰਗਤ ਕਰਦਾ ਹੈ । ਉਸਦਾ ਮਨ ਪਾਪਾਂ ਕਰਕੇ ਮੈਲਾ ਹੋ ਜਾਂਦਾ ਹੈ । ਜਥਾ :

*ਕਬੀਰ ਸਾਕਤ ਸੰਗੁ ਨ ਕੀਜੀਐ ਦੂਰਹੁ ਜਾਈਐ ਭਾਗ ।*
*ਬਾਸਨ ਕਾਰੋ ਪਰਸੀਐ ਤਾਂ ਕਿਛੁ ਲਾਗੈ ਦਾਗੁ ।*

ਇਉਂ ਖੋਟੀ ਸੰਗਤ ਕਰਕੇ ਮਨ ਨੂੰ ਦਾਗ ਲਗਦਾ ਹੈ । ਤਾਂ ਤੇ ਜੋ ਸਿਆਣਾ ਪੁਰਖ ਹੈ ਕਦੇ ਵੀ ਇਸਤਰੀ ਦੇ ਪਿੱਛੇ ਨਾਂ ਲੱਗੇ। ਜੋ ਖੋਟੀ ਇਸਤਰੀ ਦਾ ਧਿਆਨ ਕਰਨਾ ਹੈ। ਇਹ ਮਾਨੋਂ ਸ਼ਰਾਬ ਪੀਣ ਵਾਂਗ ਹੈ । ਭਾਵ ਕਿ ਸ਼ਰਾਬ ਤਾਂ ਪੀਤਿਆਂ ਚੜ੍ਹਦੀ ਹੈ। ਇਸਦਾ ਧਿਆਨ ਕੀਤਿਆਂ ਹੀ ਕਾਮ ਰੂਪੀ ਜ਼ਹਿਰ ਚੜ੍ਹ ਜਾਂਦੀ ਹੈ। ਹਰਦਿਆਲ ਕਵੀ ਜੀ ਕਹਿੰਦੇ ਹਨ । ਜੋ ਐਸੀ ਇਸਤਰੀ ਹੈ । ਮਾਨੋਂ ਜਹਿਰ ਦਾ ਹੀ ਤੀਰ ਹੈ । ਜਿਸਦੇ ਲੱਗ ਜਾਂਦਾ ਹੈ । ਉਸਦਾ ਨਾਸ਼ ਕਰ ਦਿੰਦੀ ਹੈ।

ਜਿਸਦੇ ਦੇਖਣ ਕਰਕੇ ਹਿਰਦਾ ਹਿੱਲ ਜਾਂਦਾ ਹੈ । ਗੱਲਾਂ ਬਾਤਾਂ ਕਰਨ ਨਾਲ ਦਿਲ ਫੜਿਆ ਜਾਂਦਾ ਹੈ । ਜੋ ਚੰਚਲ ਇਸਤਰੀ ਦੀ ਸੰਗਤ ਹੈ । ਇਹ ਹਮਾਲੇ ਪਹਾੜ ਵਾਂਗ ਹੈ । ਜੋ ਵੀ ਮੂਰਖ ਇਸ ਦੀ ਸੰਗਤ ਕਰਦਾ ਹੈ । ਉਹ ਇਸ ਤਰ੍ਹਾਂ ਗੱਲ ਜਾਂਦਾ ਹੈ । ਜਿਸ ਤਰ੍ਹਾਂ ਹਮਾਲੇ ਪਹਾੜ ਵਿੱਚ ਜਾ ਕੇ ਗਲ੍ਹ ਜਾਈਦਾ ਹੈ । ਕਦੇ ਵੀ ਬਚ ਨਹੀਂ ਸਕਦਾ । ਇਸ ਕਰਕੇ ਹਰ ਤਰ੍ਹਾਂ ਸਾਵਧਾਨ ਹੋ ਕੇ ਖੋਟੀ ਇਸਤਰੀ ਦੀ ਸੰਗਤ ਤੋਂ ਬਚੋ । ਕਿਉਂਕਿ ਖੋਟੀ ਇਸਤਰੀ ਜੋ ਹੈ । ਉਹ ਬੜੇ ਕਠੋਰ ਹਿਰਦੇ ਦੀ ਹੋਇਆ ਕਰਦੀ ਹੈ । ਭਲੇ ਬੁਰੇ ਦਾ ਕੋਈ ਵਿਚਾਰ ਨਹੀਂ ਕਰਦੀ । ਇਸ ਦੀ ਬਾਬਤ ਸਾਧੂ ਨਿਹਚਲ ਦਾਸ ਜੀ ਐਸੇ ਕਥਨ ਕਰਦੇ ਹਨ ।

*ਕੋਟ ਬੱਜਰ ਸੰਘਾਤ ਜਿਉਂ ਕਰੀਏ । ਸਭ ਕੋ ਸਾਰ ਖੀਂਚ ਕਰ ਧਰੀਏ ।*
*ਤਿਏ ਹਿਏ ਸਮ ਸੋ ਨ ਕਠੋਰਾ । ਰਿਖ ਮੁਨ ਗਨ ਜਹ ਦੇਤ ਢੰਡੋਰਾ ।*

ਅਰਥ : ਕ੍ਰੋੜਾਂ ਹੀ ਇੰਦਰ ਦੇ ਜੋ ਬੱਜਰ ਹਨ । ਉਨ੍ਹਾਂ ਨੂੰ ਇੱਕਠਿਆਂ ਕਰਕੇ ਇੱਕ ਜਗ੍ਹਾਂ ਉਨ੍ਹਾਂ ਦਾ ਸਾਰ ਖਿੱਚ ਲਵੇ । ਪਰ ਇਸਤਰੀ ਦੇ ਹਿਰਦੇ ਵਰਗਾ ਫੇਰ ਵੀ ਉਹ ਕਰੜਾ ਨਹੀਂ ਹੈ । ਇਸਤਰੀ ਦਾ ਹਿਰਦਾ ਇਸ ਤੋਂ ਵੀ ਬਹੁਤ ਕਠੋਰ ਹੈ । ਕਿਉਂਕਿ ਵੱਡੇ ਵੱਡੇ ਸਿਆਣਿਆਂ ਦੀ ਮੱਤ ਮਾਰ ਦਿੰਦੀ ਹੈ । ਜੈਸੇ ਕਥਨ ਕੀਤਾ ਹੈ ।

*ਪੜਿਓ ਪੁਰਾਨ ਵੇਦ ਸਿਮਰਤ ਗੀਤਾ । ਤਰਕ ਨਿਪੁੰਨ ਪੁਨ ਕਿਨਹੂੰ ਨ ਜੀਤਾ ।*
*ਕਰਤ ਅਧੀਨ ਤਾਹਿ ਤਿਏ ਐਸੇ । ਬਾਜੀਗਰ ਬੰਦਰ ਕੋ ਜੈਸੇ ।*

ਅਰਥ : ਜੋ ਪੰਡਿਤ ਲੋਕ ਸਾਰੀ ਵਿਦਿਆ ਦੇ ਜਾਨਣ ਵਾਲੇ ਹਨ । ਉਨ੍ਹਾਂ ਨੂੰ ਵੀ ਇਸਤ੍ਰੀਆਂ ਨੇ ਐਸੇ ਵੱਸ ਵਿੱਚ ਕੀਤਾ ਹੈ । ਜਿਵੇਂ ਮਦਾਰੀ ਬਾਂਦਰ ਨੂੰ ਵੱਸ ਕਰਕੇ ਨਚਾਉਂਦਾ ਹੈ । ਜੈਸੇ ਪ੍ਰਮਾਣ ਹੈ । ਰਾਜਾ ਭੋਜ ਔਰ ਕਾਲੀ ਦਾਸ ਪੰਡਿਤ । ਜੋ ਰਾਜੇ ਭੋਜ ਦੀ ਸਭਾ ਵਿੱਚ ਕਥਾ ਕਰਿਆ ਕਰਦਾ ਸੀ । ਰਾਜੇ ਦੀ ਰਾਣੀ ਔਰ ਪੰਡਤਾਣੀ ਦੋਨੋਂ ਇਕ ਦਿਨ ਇਕੱਠੀਆਂ ਹੋਈਆਂ । ਔਰ ਗੱਲਾਂ ਬਾਤਾਂ ਕਰਨ ਲੱਗੀਆਂ। ਰਾਣੀ ਕਹਿਣ ਲੱਗੀ ਰਾਜਾ ਮੇਰੇ ਅਧੀਨ ਹੈ । ਜਿਵੇਂ ਕਹਾਂ ਓਵੇ ਕਰਦਾ ਹੈ । ਪੰਡਤਾਣੀ ਕਹਿਣ ਲੱਗੀ ਪੰਡਿਤ ਜੀ ਮੇਰੇ ਅਧੀਨ ਹਨ । ਜਿਵੇਂ ਕਹਾਂ ਓਵੇ ਕਰਦੇ ਹਨ । ਰਾਣੀ ਕਹਿਣ ਲੱਗੀ ਫੇਰ ਇਸ ਗੱਲ ਦਾ ਪਤਾ ਕਿਵੇਂ ਲੱਗੇ । ਪੰਡਤਾਣੀ ਕਹਿਣ ਲੱਗੀ ਮੈਂ ਅੱਜ ਹੀ ਰਾਤ ਨੂੰ ਪੰਡਿਤ ਜੀ ਦਾ ਸਿਰ ਮੂੰਹ ਮਨਾ ਸਕਦੀ ਹਾਂ । ਪੰਡਤਾਣੀ ਕਹਿਣ ਲੱਗੀ ਤੂੰ ਕੀ ਕਰ ਸਕਦੀ ਹੈ । ਰਾਣੀ ਕਹਿਣ ਲੱਗੀ ਮੈਂ ਰਾਜੇ ਨੂੰ ਗਧਾ ਬਣਾ ਕੇ ਉਸਦੇ ਉੱਪਰ ਸਵਾਰ

ਹੋ ਕੇ ਗਧੇ ਵਾਂਗੂ ਹਿਣਕਨ ਲਾ ਸਕਦੀ ਹਾਂ । ਜਦ ਰਾਤ ਪਈ । ਰਾਜਾ ਤੇ ਪੰਡਿਤ ਘਰ ਵਿੱਚ ਆਏ, ਤਾਂ ਪੰਡਤਾਣੀ ਕਹਿਣ ਲੱਗੀ । ਸਵਾਮੀ ਜੀ । ਤੁਹਾਡਾ ਦਾਹੜਾ ਤੇ ਕੇਸ ਮੈਨੂੰ ਚੰਗੇ ਨਹੀਂ ਲੱਗਦੇ । ਇਨ੍ਹਾਂ ਨੂੰ ਮੁਨਾਂ ਦਿਓ । ਪਹਿਲੇ ਤਾਂ ਪੰਡਿਤ ਨੇ ਨਾਂਹ ਨੁਕਰ ਕੀਤੀ । ਫੇਰ ਵਾਰ ਵਾਰ ਕਹਿਣੇ ਤੇ ਕੇਸ ਵੀ ਮੁੰਨ ਦਿੱਤੇ ਤੇ ਦਾਹੜੀ ਵੀ ਮੁੰਨ ਦਿੱਤੀ । ਬ੍ਰਾਹਮਣ ਕਹਿਣ ਲੱਗਾ । ਦੇਖ ! ਮੈਂ ਤੇਰੇ ਕਿਤਨਾਂ ਅਧੀਨ ਹਾਂ । ਤੇਰੇ ਕਹੇ ਤੇ ਆਪਣਾ ਸਿਰ ਮੂੰਹ ਮੁੰਨਣਾ ਕੀਤਾ ਹੈ । ਸਵੇਰੇ ਸਭਾ ਵਿੱਚ ਮੈਂ ਕੀ ਮੂੰਹ ਦਿਖਾਊਂਗਾ। ਪੰਡਤਾਣੀ ਕਹਿਣ ਲੱਗੀ । ਤੂੰ ਤਾਂ ਮੇਰੇ ਕੀ ਅਧੀਨ ਹੈ । ਅੱਜ ਰਾਜੇ ਭੋਜ ਨੇ ਗਧਾ ਬਣਨਾ ਹੈ । ਅਤੇ ਰਾਣੀ ਨੇ ਉਪਰ ਚੜ੍ਹਣਾ ਹੈ । ਅਤੇ ਉਸਨੇ ਗਧੇ ਵਾਂਗੂ ਹਿਣਕਣਾ ਹੈ । ਉਧਰ ਰਾਣੀ ਰਾਜੇ ਨੂੰ ਕਹਿਣ ਲੱਗੀ । ਮਹਾਰਾਜ! ਤੁਹਾਡੀ ਕ੍ਰਿਪਾ ਨਾਲ ਬਹੁਤ ਸੁੱਖ ਭੋਗ ਰਹੀ ਹਾਂ । ਪਰ ਮਹਾਰਾਜ ਮੈਂ ਗਧੇ ਦੀ ਸਵਾਰੀ ਨਹੀਂ ਕਦੇ ਕੀਤੀ । ਰਾਜਾ ਕਹਿਣ ਲੱਗਾ । ਰਾਣੀ! ਇਹ ਬਹੁਤ ਨਿਕੰਮੀ ਸਵਾਰੀ ਹੈ । ਇਸਦਾ ਮਨ ਵਿੱਚ ਖਿਆਲ ਨਾ ਕਰ । ਆਪਣੇ ਪਾਸ ਬੇਅੰਤ ਹਾਥੀ ਘੋੜੇ ਬੱਗੀਆਂ ਹਨ । ਉਨ੍ਹਾਂ ਤੇ ਚੜ੍ਹਕੇ ਦੇਖ ਲਈ । ਪਰ ਰਾਣੀ ਨੇ ਖੈਹੜਾ ਕੀਤਾ । ਮਹਾਰਾਜ ਮੈਨੂੰ ਤਾਂ ਜ਼ਰੂਰ ਹੀ ਗਧਾ ਬਣ ਕੇ ਦਿਖਾਉ। ਰਾਣੀ ਦੇ ਵਾਰ ਵਾਰ ਕਹਿਣੇ ਤੇ ਰਾਜਾ ਦੋਵੇਂ ਹੱਥ ਧਰਤੀ ਤੇ ਲਾ ਕੇ ਗਧੇ ਵਾਂਗ ਬਣਿਆ। ਰਾਣੀ ਉਸਦੇ ਉੱਪਰ ਸਵਾਰ ਹੋ ਕੇ ਅੱਡੀਆਂ ਮਾਰਨ ਲੱਗੀ । ਨਾਲੇ ਕਹਿਣ ਲੱਗੀ । ਮਹਾਰਾਜ ! ਮੈਨੂੰ ਗਧੇ ਵਾਂਗੂ ਹਿਣਕ ਕੇ ਵੀ ਦਿਖਾਉ । ਤਾਂ ਰਾਜੇ ਨੇ ਉਸੇ ਸਮੇਂ ਗਧੇ ਵਾਗ ਹਿਣਕਣਾ ਕੀਤਾ । ਰਾਜਾ ਕਹਿਣ ਲੱਗਾ ਰਾਣੀ ਦੇਖ ! ਤੇਰੇ ਅਧੀਨ ਹੋ ਕੇ ਮੈਂ ਗਧਾ ਬਣਿਆ । ਨਾਲੇ ਹਿਣਕਿਆ ਔਰ ਤੂੰ ਮੇਰੇ ਉਤੇ ਸਵਾਰ ਹੋਈ । ਰਾਣੀ ਕਹਿਣ ਲੱਗੀ । ਮਹਾਰਾਜ ਤੁਸੀਂ ਤਾਂ ਮੇਰੇ ਕੀ ਅਧੀਨ ਹੋ । ਅੱਜ ਕਾਲੀ ਦਾਸ ਪੰਡਿਤ ਦੇ ਘਰ ਵਾਲੀ ਨੇ ਉਸਦਾ ਸਿਰ ਤੇ ਦਾੜ੍ਹੀ ਮਨਾਉਣੀ ਹੈ । ਜਦੋਂ ਦਿਨ ਚੜ੍ਹਿਆ ਰਾਜੇ ਦਾ ਦਰਬਾਰ ਲੱਗਿਆ । ਸਾਰੇ ਵਜੀਰ । ਔਰ ਹੋਰ ਲੋਕ ਵੀ ਸਭਾ ਵਿੱਚ ਬੈਠੇ ਹਨ । ਉਸ ਸਮੇਂ ਕਾਲੀ ਦਾਸ ਪੰਡਿਤ ਜਦੋਂ ਸਭਾ ਵਿੱਚ ਪੁਹੰਚਿਆ । ਉਸਨੂੰ ਦੇਖ ਕਰਕੇ ਰਾਜਾ ਹੱਸਣ ਲੱਗ ਪਿਆ ਕਹਿਣ ਲੱਗਾ ਪਡਿੰਤ ਜੀ ! ਆਪ ਕਿਹੜੇ ਤੀਰਥ ਤੇ ਭੱਦਣ ਕਰਵਾ ਕੇ ਸਿਰ ਮੂੰਹ ਮੁਨ੍ਹਾਂ ਕੇ ਆਏ ਹੋ । ਪੰਡਿਤ ਕਹਿਣ ਲੱਗਾ ਮਹਾਰਾਜ ਜੀ ! ਜਿਸ ਤੀਰਥ ਤੇ ਰਾਤ ਗਧਾ ਰਿਣਕਦਾ ਸੀ । ਉਸੇ ਤੀਰਥ ਤੇ ਹੀ ਮੈਂ ਭੱਦਣ ਕਰਵਾਇਆ ਹੈ । ਇਉਂ ਸੁਣ ਕਰਕੇ ਰਾਜਾ ਬੜਾ ਸ਼ਰਮਸਾਰ ਹੋਇਆ ਇਉਂ ਬੜੇ ਬੜੇ ਜੋ ਸਿਆਣੇ ਲੋਕ ਹਨ । ਉਨ੍ਹਾਂ ਨੂੰ ਵੀ ਇਸਤ੍ਰੀਆਂ ਨੇ ਆਪਣੇ ਵੱਸ ਵਿੱਚ ਕੀਤਾ ਹੈ । ਜਥਾ:

*ਸਭ ਕਿਛ ਮਨ ਭਾਵਤ ਕਰਵਾਵਤ । ਪੜੇ ਪਸੂਹੇ ਭਲ - ਭਾਂਤ ਨਚਾਵਤ ।*
*ਉਕਤ ਜੁਗਤ ਸਭ ਤਬ ਹੀ ਵਿਸਰੈ । ਜਬ ਪੰਡਿਤ ਪੜ੍ਹ ਤੀਅ ਪੈ ਫਿਸਰੈ ।*

ਅਰਥ : ਜੋ ਪੜ੍ਹੇ ਲਿਖੇ ਪੰਡਿਤ ਹਨ । ਸ਼ਾਸਤਰ ਵੇਤਾ, ਜਦ ਉਹ ਇਸਤ੍ਰੀ ਦੀ ਸੰਗਤ ਕਰਦੇ ਹਨ । ਸਭ ਸ਼ਾਸਤਰਾਂ ਦੀਆਂ ਉਕਤੀਆਂ ਜੁਗਤੀਆਂ ਭੁੱਲ ਜਾਂਦੀਆਂ ਹਨ । ਕਾਲੀ ਦਾਸ ਅਤੇ ਰਾਜੇ ਭੋਜ ਵਾਗੂੰ ਮਨ ਭਾਉਂਦਾ ਕਰਵਾਉਂਦੀਆਂ ਹਨ । ਔਰ ਪੜ੍ਹੇ ਹੋਏ ਪਸ਼ੂ ਵਾਂਗੂੰ ਉਨ੍ਹਾਂ ਨੂੰ ਨਚਾਉਣਾ ਕਰਦੀਆਂ ਹਨ । ਜੈਸੇ ਪਰਬੋਧ ਚੰਦਰ ਨਾਟਕ ਵਿੱਚ ਪੰਡਿਤ ਗੁਲਾਬ ਸਿੰਘ ਜੀ ਕਥਨ ਕਰਦੇ ਹਨ ।

ਦੋਹਰਾ

*ਮਾਨਵ ਕੀ ਗਿਣਤੀ ਕਹਾਂ, ਦੇਵਨ ਮੈਂ ਪ੍ਰਧਾਨ ॥*
*ਤਿਆਗੇ ਧਰਮ ਖਿਨੇਕ ਮੈ, ਰੰਚ ਲਗਾਵੋਂ ਬਾਨੁ ॥੧੧॥*

ਕਾਮਦੇਵ ਕਹਿੰਦਾ ਹੈ ਕਿ ਮਨੁੱਖ ਦੀ ਕੀ ਗਿਣਤੀ ਹੈ ਕਿ ਇਸਤਰੀ ਦੀ ਸੰਗਤ ਕਰਕੇ ਬੱਚ ਜਾਵੇ । ਜੋ ਦੇਵਤਿਆਂ ਵਿੱਚੋਂ ਵੀ ਪ੍ਰਧਾਨ ਦੇਵਤੇ ਹਨ । ਜੇ ਮੈਂ ਆਪਣਾ ਥੋੜ੍ਹਾ ਜਿਹਾ ਵੀ ਤੀਰ ਲਗਾ ਦਿਵਾਂ ਤਾਂ ਛਿਨ ਮਾਤਰ ਵਿੱਚ ਉਹ ਆਪਣੇ ਧਰਮ ਨੂੰ ਤਿਆਗ ਦਿੰਦੇ ਹਨ । ਜੋ ਅੱਗੇ ਕਥਨ ਕਰਦੇ ਹਨ ।

ਸੱਵਯਾ

*ਗੋਤਮ ਨਾਰ ਸੁ ਜਾਰ ਸੁਰੇਸਰ, ਜਾਇ ਭਯੋ ਸਰ ਮੋਹਿ ਚਲਾਇਓ ।*
*ਵੇਦ ਪੜ੍ਹੇ ਚਤਰਾਨਨ ਜੋ, ਰਤਿ ਕੇ ਹਿਤ ਸੋ ਦੁਹਿਤਾ ਪ੍ਰਤਿ ਧਾਯੋ ॥*
*ਇੰਦ ਭਜੀ ਗੁਰ ਕੀ ਅਬਲਾ, ਬੁਧ ਸੋਂ ਸੁਤ ਤਾਹਿੰ ਕੇ ਬੀਚ ਉਪਾਯੋ ।*
*ਕੋਨ ਅਪੰਥ ਨ ਪਾਉਂ ਧਰੇ ਜਗ, ਮੋ ਸਰ ਜਾਹਿੰ ਕੋ ਚੀਤ ਭ੍ਰਮਾਯੋ ॥*

ਅਰਥ : ਕਾਮਦੇਵ ਕਥਨ ਕਰਦਾ ਹੈ । ਜਿਸ ਸਮੇਂ ਮੈਂ ਆਪਣਾ ਤੀਰ ਚਲਾਇਆ। ਉਸੇ ਸਮੇਂ ਹੀ ਦੇਵਤਿਆਂ ਦੇ ਰਾਜੇ ਇੰਦ੍ਰ ਨੇ ਗੌਤਮ ਰਿਖੀ ਦੇ ਘਰ ਵਾਲੀ ਅਹਿਲਿਆ ਦਾ ਧਰਮ ਤੋੜਿਆ । ਗੁਰੂ ਜੀ ਵੀ ਕਥਨ ਕਰਦੇ ਹਨ ।

*ਗੋਤਮ ਤਪਾ ਅਹਿਲਿਆ ਇਸਤਰੀ, ਤਿਸੁ ਦੇਖ ਇੰਦ੍ਰ ਲੁਭਾਇਆ।*
*ਸਹਸ ਸਰੀਰ ਚਿਹਨ ਭਗ ਹੂਏ ਤਾਂ ਮਨ ਪਛੋਤਾਇਆ ॥*

ਇਸ ਤਰ੍ਹਾਂ ਸੁਰਗ ਦਾ ਰਾਜਾ ਇੰਦ੍ਰ ਕੋੜ੍ਹੀ ਹੋ ਕੇ ਦੁਖੀ ਹੋਇਆ। ਵੇਦਾਂ ਦੇ ਪੜ੍ਹਨ ਵਾਲਾ ਜੋ ਬ੍ਰਹਮਾ ਹੈ। ਉਹ ਵੀ ਆਪਣੀ ਲੜਕੀ ਤੇ ਮੋਹਿਤ ਹੋਇਆ। ਜੈਸੇ ਭਾਈ ਗੁਰਦਾਸ ਜੀ ਨੇ ਕਥਨ ਕੀਤਾ ਹੈ।

*ਚਾਰੇ ਵੇਦ ਵਖਾਣਦਾ ਚਤਰ ਮੁਖੀ ਹੋਏ ਖਰਾ ਸਿਆਣਾ।*
*ਲੋਕਾਂ ਨੂੰ ਸਮਝਾਇੰਦਾ ਵੇਖ ਸੁਰਸਤੀ ਰੂਪ ਲੁਭਾਣਾ।*

ਚੰਦ੍ਰਮਾ ਨੇ ਆਪਣੇ ਗੁਰੂ ਬ੍ਰਿਹਸਪਤ ਦੀ ਇਸਤਰੀ ਨਾਲ ਸੰਬੰਧ ਕਰਕੇ ਬੁੱਧ ਨਾਮ ਦਾ ਪੁੱਤਰ ਉਸ ਵਿੱਚੋਂ ਪੈਦਾ ਕੀਤਾ। ਕਾਮ ਕਹਿੰਦਾ ਹੈ ਜਿਸਦੇ ਉਪਰ ਵੀ ਮੈਂ ਆਪਣਾ ਤੀਰ ਚਲਾ ਦਿੱਤਾ। ਐਸਾ ਕੌਣ ਬਲੀ ਪੁਰਖ ਹੈ ਜੋ ਆਪਣੇ ਰਸਤੇ ਨੂੰ ਛੱਡ ਕੇ ਖੋਟੇ ਰਸਤੇ ਨਾਂ ਪਿਆ ਹੋਵੇ।

ਪ੍ਰਸ਼ਨ : ਕਾਮਦੇਵ ਵਿੱਚ ਕੀ ਤਾਕਤ ਹੈ ਜਿਸ ਕਰਕੇ ਬੜਿਆਂ ਬੜਿਆਂ ਦੇ ਧੀਰਜ ਹਿੱਲਾ ਦਿੰਦਾ ਹੈ।

ਉੱਤਰ : ਕਾਮਦੇਵ ਦੇ ਇਹ ਪੰਜ ਤੀਰ ਹਨ। ਇੱਕ ਤਾਂ ਮੋਹਨ, ਤਾਪਨ, ਵਸੀਕਰਣ, ਉਨਮਾਦਨ, ਤੇ ਉਚਾਟਨ।

ਪ੍ਰਸ਼ਨ : ਇਨ੍ਹਾਂ ਦਾ ਕੀ ਸਰੂਪ ਹੈ ?

ਉੱਤਰ : ਪੁਰਸ਼ ਦੇ ਚਿੱਤ ਨੂੰ ਮੋਹ ਲੈਣਾ ਇਹ ਮੋਹਨ ਤੀਰ ਹੈ। ਇਸਤਰੀ ਦੇ ਵਿਜੋਗ ਵਿੱਚ ਜੋ ਪੁਰਸ਼ ਦਾ ਚਿੱਤ ਤਪਦਾ ਰਹਿਣਾ ਇਹੋ ਹੀ ਤਾਪਨ ਤੀਰ ਹੈ। ਜੋ ਇਸਤ੍ਰੀ ਦੇ ਸੁੰਦਰ ਸਰੂਪ ਨੂੰ ਦੇਖਕੇ ਵੱਸ ਵਿੱਚ ਹੋ ਜਾਣਾ ਇਹੋ ਵਸੀਕਰਣ ਤੀਰ ਹੈ। ਜੋ ਆਪਣੇ ਮਹਿਬੂਬਾਂ ਤੋਂ ਵਿਛੜ ਕੇ ਪਾਗਲਾਂ ਵਾਂਗ ਬਣ ਜਾਣਾ। ਇਹੋ ਉਨਮਾਦਨ ਤੀਰ ਹੈ। ਜੋ ਪੁਰਸ਼ ਦਾ ਇਸਤਰੀ ਤੋਂ ਵਿਛੜਕੇ ਹਰ ਵਕਤ ਚਿੱਤ ਉਦਾਸ ਰਹਿਣਾ ਇਹੋ ਹੀ ਉਚਾਟਨ ਤੀਰ ਹੈ। ਇਹ ਪੰਜ ਤੀਰ ਹਨ ਕਾਮਦੇਵ ਦੇ। ਜਿਸ ਨੂੰ ਇੱਕ ਵੀ ਤੀਰ ਲੱਗ ਜਾਂਦਾ ਹੈ। ਉਹੋ ਹੀ ਆਪਣੇ ਧਰਮ ਨੂੰ ਛੱਡ ਦਿੰਦਾ ਹੈ। ਜੋ ਅੱਗੇ ਕਥਨ ਕੀਤਾ ਹੈ।

ਦੋਹਰਾ

*ਜਾਂ ਬਿਧਿ ਕੇ ਅਬਲਾ ਹਨੇ, ਤਪੀ ਬਡੇ ਬਲਵਾਨ ॥*
*ਗੁਲਾਬ ਸਿੰਘ ਵੈਰਾਗ ਕੋ, ਕਰੇ ਮੂੜ ਅਭਿਮਾਨ ॥੫੯॥*

ਪੰਡਿਤ ਗੁਲਾਬ ਸਿੰਘ ਜੀ ਕਹਿੰਦੇ ਹਨ ਜੋ ਬੜੇ ਬੜੇ ਤਪਸਵੀ ਔਰ ਵੱਡੇ ਬਲ ਵਾਲੇ ਸਨ । ਇਸ ਤਰ੍ਹਾਂ ਇਸਤ੍ਰੀਆਂ ਨੇ ਉਨ੍ਹਾਂ ਦਾ ਨਾਸ ਕਰ ਦਿੱਤਾ ਹੈ। ਜੋ ਲੋਕ ਇਹ ਕੁਛ ਵੇਖਕੇ ਵੀ ਆਪਣੇ ਤਪ ਦਾ, ਵੈਰਾਗ ਦਾ, ਔਰ ਤਿਆਗ ਦਾ ਅੰਹਕਾਰ ਕਰਦੇ ਹਨ। ਉਹ ਬਹੁਤ ਵੱਡੇ ਮੂਰਖ ਹਨ । ਜੋ ਲੋਕ ਇਸਤ੍ਰੀ ਨੂੰ ਦੁਖ ਰੂਪ ਜਾਣ ਕੇ ਤਿਆਗਣ ਦੀ ਇੱਛਾ ਕਰਦੇ ਹਨ । ਤਾਂ ਇਸਤ੍ਰੀ ਆਪਣੇ ਨੈਣਾਂ ਦੇ ਤੀਰ ਮਾਰ ਕੇ ਵੱਸ ਵਿੱਚ ਕਰ ਲੈਂਦੀ ਹੈ । ਮਨੁੱਖ ਫਿਰ ਗਿਆਨ ਨੂੰ ਭੁੱਲ ਜਾਂਦਾ ਹੈ । ਜੋ ਅੱਗੇ ਕਥਨ ਕੀਤਾ ਹੈ ।

*ਜਹਿਰ ਕਟਾਸ਼ ਨੈਨ ਸਰ ਬੋਰੈ । ਤਾਨ ਕਮਾਨ ਭੌਹ ਜੁਗ ਜੋਰੈ ।*
*ਮਾਰਤ ਸਾਰਤ ਹਿਏ ਸਭ ਜਨ ਕੋ । ਬਗਹੁ ਬਚਤ ਨ ਧਨ ਸਠਗਨਕੋ ।*

ਜਿਸ ਸਮੇਂ ਇਸਤ੍ਰੀ ਆਪਣੇ ਦੋਨਾਂ ਭੌਂਹਾਂ ਨੂੰ ਕਮਾਨ ਵਾਂਗੂ ਖਿਚ ਕੇ ਨੈਣਾਂ ਰੂਪੀ ਤੀਰਾਂ ਨੂੰ ਕਟਾਸ਼ ਰੂਪੀ ਜਹਿਰ ਦੇ ਨਾਲ ਲਵੇੜ ਕੇ ਮਨੁੱਖਾਂ ਦੇ ਹਿਰਦਿਆਂ ਰੂਪੀ ਨਿਸ਼ਾਨੇ ਤੇ ਮਾਰਨਾ ਕਰਦੀ ਹੈ । ਉਸ ਸਮੇਂ ਜੋ ਵੱਡੇ ਭਾਰੀ ਪੰਡਿਤ ਵਿਦਵਾਨ ਹਨ, ਉਹ ਵੀ ਨਹੀਂ ਬਚਦੇ । ਜੈਸੇ ਬਰਮਾ ਵਰਗੇ ਔਰ ਇੰਦ੍ਰ ਜੈਸੇ ਵੀ ਇਸਤ੍ਰੀਆਂ ਦੇ ਪਿਛੇ ਭੱਜੇ ਫਿਰਦੇ ਹਨ ਤੇ ਹੋਰ ਜੋ ਮੂਰਖ ਲੋਕ ਹਨ, ਉਹਨਾਂ ਵਿੱਚ ਕੀ ਤਾਕਤ ਹੈ ਕਿ ਜੋ ਨੈਣਾਂ ਰੂਪੀ ਤੀਰਾਂ ਤੋਂ ਬੱਚ ਸਕਣ । ਸੋ ਅੱਗੇ ਕਥਨ ਕਰਦੇ ਹਨ:

*ਜੇ ਨਰ ਨਾਰ ਨੈਨ ਸਰ ਬੀਧੇ ॥ ਤਨ ਕੇ ਹੀਏ ਹੋਤ ਨਹਿ ਸੀਧੇ ।*
*ਭਲੇ ਬੁਰੇ ਸੁਖ ਦੁਖ ਸਭ ਵਿਸਰਤ ॥ ਤੇ ਕੈਸੇ ਭਵ ਦੁਖ ਤੈ ਨਿਸਰਤ ॥*

ਅਰਥ : ਜਿਨ੍ਹਾਂ ਮਨੁੱਖਾਂ ਦੇ ਹਿਰਦੇ ਇਸਤ੍ਰੀ ਦੇ ਨੈਣਾਂ ਰੂਪੀ ਤੀਰਾਂ ਨੇ ਵਿੰਨ ਦਿੱਤੇ ਹਨ ਉਨ੍ਹਾਂ ਦੇ ਹਿਰਦੇ ਕਦੇ ਸਿਧੇ ਨਹੀਂ ਹੁੰਦੇ । ਕਿਉਂਕਿ ਭਲਾ ਬੁਰਾ ਸੁਖ ਦੁਖ ਸਭ ਵਿਸਰ ਜਾਂਦੇ ਹਨ । ਜੋ ਲੋਕ ਐਸੇ ਮੂਰਖ ਹੋ ਚੁਕੇ ਹਨ ਦਸੋ ਉਹ ਲੋਕ ਸੰਸਾਰ ਦੇ ਜੋ ਜਨਮ ਮਰਨ ਦੇ ਦੁਖ ਹਨ ਉਨ੍ਹਾਂ ਵਿੱਚੋਂ ਕੈਸੇ ਨਿਕਲ ਸਕਦੇ ਹਨ ਭਾਵ ਕਦੇ ਵੀ ਉਹ ਲੋਕ ਜਨਮ ਮਰਨ ਦੇ ਦੁੱਖਾਂ ਤੋਂ ਰਹਿਤ ਨਹੀਂ ਹੋ ਸਕਦੇ।

ਪ੍ਰਸ਼ਨ : ਆਪ ਇਸਤ੍ਰੀ ਦੇ ਇਤਨੇ ਦੋਸ਼ ਕਿਉਂ ਦੱਸ ਰਹੇ ਹੋ, ਇਸ ਦਾ ਕੀ ਕਾਰਨ ਹੈ ?

ਉੱਤਰ : ਜੋ ਮਾੜੀ ਇਸਤਰੀ ਦੀ ਸੰਗਤ ਹੈ । ਉਹ ਸਾਰੇ ਚੰਗੇ ਗੁਣਾਂ ਨੂੰ ਨਾਸ ਕਰ ਦਿੰਦੀ ਹੈ । ਇਨ੍ਹਾਂ ਦੇ ਬਚਾ ਵਾਸਤੇ ਇਸਤ੍ਰੀ ਦੇ ਔਗੁਣ ਪ੍ਰਗਟ ਕਰਕੇ ਦਿਖਾ ਰਹੇ ਹਾਂ । ਜਿਸ ਨੂੰ ਪੜ੍ਹ ਸੁਣ ਕੇ ਸਿਆਣਾ ਮਨੁੱਖ ਆਪਣੀ ਰੱਖਿਆ ਕਰ ਸਕੇ । ਜੈਸੇ ਗੁਰੂ ਗੋਬਿੰਦ ਸਿੰਘ ਜੀ ਮਹਾਰਾਜ ਨੇ ਦਸਮ ਗਰੰਥ ਵਿੱਚ ਇਸਤ੍ਰੀਆਂ ਦੇ ਚਰਿਤ੍ਰਾਂ ਦਾ ਗਿਆਨ ਕਰਵਾਇਆ ਹੈ । ਤਾਂ ਕਿ ਮਨੁੱਖ ਇਨ੍ਹਾਂ ਦੇ ਛਲ ਤੋਂ ਬੱਚ ਸਕੇ । ਸੋ ਅੱਗੇ ਕਥਨ ਕਰਦੇ ਹਨ :

ਦੋਹਰਾ

*ਧਰਮ, ਅਰਥ, ਅਰ ਮੋਖ ਕੋ ਨਾਰ ਬਿਗਾਰਤ ਏਨ ।*
*ਸਭ ਅਨਰਥ ਕੋ ਮੂਲ ਲਖ ਤਜੈ ਤਾਹਿ ਹਵੈ ਚੈਨ ॥*

ਅਰਥ : ਜੋ ਚਾਰ ਪਦਾਰਥ ਹਨ । ਧਰਮ, ਅਰਥ, ਅਰ ਮੁਕਤੀ ਤੇ ਕਾਮਨਾਂ, ਇਸਤ੍ਰੀ ਇਨ੍ਹਾਂ ਦਾ ਨਿਸਚਯ ਕਰਕੇ ਹੀ ਚੰਗੀ ਤਰ੍ਹਾਂ ਨਾਸ ਕਰ ਦਿੰਦੀ ਹੈ । ਤਾਂ ਤੇ ਸਾਰੇ ਪਾਪਾ ਦਾ ਮੁੱਢ ਜਾਣ ਕਰਕੇ ਇਸ ਦਾ ਤਿਆਗ ਕਰੇ, ਤਾਂ ਮਨ ਦੇ ਵਿਚ ਸ਼ਾਂਤੀ ਹੋ ਸਕਦੀ ਹੈ । ਕਿਉਂਕਿ ਜੋ ਲੋਕ ਕਾਮੀ ਵਿਸ਼ਈ ਹਨ, ਸਦਾ ਹੀ ਇਸਤ੍ਰੀ ਦੇ ਪ੍ਰੇਮ ਦੇ ਵਿੱਚ ਲਗ ਕੇ ਦਿਨ ਰਾਤ ਜੋ ਸਭ ਤੋ ਅਮੋਲਕ ਚੀਜ਼ ਹੈ ਜਿਸ ਨੂੰ ਸਰੀਰ ਦਾ ਰਾਜਾ ਮੰਨਿਆ ਹੈ ਉਸ ਕੀਮਤੀ ਚੀਜ਼ ਬੀਰਜ ਦਾ ਨਾਸ ਕਰਦੇ ਹਨ । ਕਿਉਂਕਿ ਜਿਨ੍ਹਾਂ ਦੇ ਸਰੀਰ ਦੇ ਵਿੱਚ ਦਿਨ ਰਾਤ ਬਿੰਦੁ (ਬੀਰਜ) ਨਿਕਲਦਾ ਰਹਿੰਦਾ ਹੈ ਉਨ੍ਹਾਂ ਲੋਕਾਂ ਦੇ ਦਿਲ ਦਿਮਾਗ ਕਮਜ਼ੋਰ ਹੋ ਜਾਂਦੇ ਹਨ, ਨੇਤ੍ਰਾਂ ਦੀ ਨਜ਼ਰ ਘਟ ਜਾਂਦੀ ਹੈ, ਦਿਨ ਰਾਤ ਸਿਰ ਦੁਖਦਾ ਰਹਿੰਦਾ ਹੈ । ਜਿਗਰ ਕਮਜ਼ੋਰ ਹੋ ਜਾਂਦਾ ਹੈ । ਭੁੱਖ ਲੱਗਣ ਤੋ ਹਟ ਜਾਂਦੀ ਹੈ । ਪੇਟ ਵਿੱਚ ਹਵਾ ਦਾ ਗੋਲਾ ਬਣਦਾ ਰਹਿੰਦਾ ਹੈ । ਚਿਹਰਾ ਪੀਲਾ ਪੈ ਜਾਂਦਾ ਹੈ । ਅੱਖਾਂ ਪੀਲੀਆਂ ਹੋ ਜਾਂਦੀਆਂ ਹਨ । ਹੱਥਾਂ ਦੇ ਨੌਂਹ ਚਿਟੇ ਹੋ ਜਾਂਦੇ ਹਨ । ਭਾਵ ਕਿ ਜਿਤਨੀਆਂ ਵੀ ਦੁਨੀਆਂ ਦੀਆਂ ਬੀਮਾਰੀਆਂ ਹਨ, ਸਾਰੀਆਂ ਉਸ ਮਨੁੱਖ ਦੇ ਸਰੀਰ ਵਿੱਚ ਆਪਣਾ ਘਰ ਬਣਾ ਲੈਂਦੀਆਂ ਹਨ, ਜੋ ਲੋਕ ਆਪਣੇ ਬੀਰਜ ਦੀ ਰੱਖਿਆ ਨਹੀਂ ਕਰਦੇ । ਅਨੇਕਾਂ

ਹੀ ਗਲਤ ਤਰੀਕਿਆਂ ਦੁਆਰਾ ਜੋ ਬੀਰਜ ਦਾ ਨਾਸ ਕਰਦੇ ਹਨ, ਮਾਨੋਂ ਉਹ ਲੋਕ ਜੀਉਂਦੇ ਹੀ ਨਰਕ ਭੋਗਦੇ ਹਨ। ਤਾਂ ਤੇ ਹਰ ਤਰੀਕੇ ਦੁਆਰਾ ਸਾਵਧਾਨ ਹੋ ਕੇ ਮਨ ਨੂੰ ਸੁੱਧ ਰਖੇ, ਔਰ ਬੀਰਜ ਦੀ ਸੰਭਾਲ ਕਰੇ, ਜੋ ਬੜੇ ਯਤਨਾਂ ਨਾਲ ਸਰੀਰ ਵਿੱਚ ਪੈਦਾ ਹੁੰਦਾ ਹੈ। ਸੋ ਅੱਗੇ ਕਥਨ ਕਰਦੇ ਹਨ

*ਜੋ ਨਾਨਾ ਬਿਧਿ ਭੋਜਨ ਖਾਵੈ ॥ ਰਸ ਤਾਕੋ ਫਲ ਬਿੰਦੁ ਉਪਾਵੈ।*
*ਜੀਵਨ ਬਿੰਦੁ ਅਧੀਨ ਸਬਨਕੋ ॥ ਨਸਤ ਸੋਕ ਬਿਧਿਹੁਤੈ ਮਨ ਕੋ।*

ਅਰਥ : ਜੋ ਮਨੁੱਖ ਅਨੇਕ ਪ੍ਰਕਾਰ ਦੇ ਭੋਜਨ ਖਾਂਦੇ ਹਨ। ਉਸ ਤੋਂ ਅੱਗੇ ਰਸ ਬਣਦਾ ਹੈ। ਰੱਸ ਤੋ ਅੱਗੇ ਬੀਰਜ਼ ਬਣਦਾ ਹੈ। ਸਾਰੇ ਮਨੁੱਖਾਂ ਦਾ ਜੋ ਜੀਵਨ ਹੈ। ਉਹੋ ਬੀਰਜ਼ ਦੇ ਅਧੀਨ ਹੈ। ਜਿਸ ਦੇ ਸਰੀਰ ਵਿੱਚ ਜਿਤਨਾ ਜ਼ਿਆਦਾ ਵੀਰਜ਼ ਹੋਵੇਗਾ। ਉਤਨੀ ਹੀ ਚਿੱਤ ਦੇ ਵਿੱਚ ਖੁਸ਼ੀ ਹੋਵੇਗੀ। ਚਿੰਤਾ, ਸ਼ੋਕ, ਸਾਰੇ ਉਸ ਦੇ ਦੂਰ ਹੁੰਦੇ ਹਨ ਸੋ ਕਹਿੰਦੇ ਹਨ।

*ਹਵੈ ਜਬ ਜਨ ਕੋ ਮਨ ਮਲਵਾਸੀ ॥ ਕਰਤ ਸ਼ੋਕ ਅਤਿ ਧਰਤਿ ਉਦਾਸੀ ॥*
*ਰੁਦਰ ਨਿਵਾਸ ਧਰਤ ਮਨ ਜਬਹੂੰ ॥ ਚੰਚਲ ਅਧਿਕ ਰਜੋ ਗੁਣ ਤਬ ਹੂੰ॥*
*ਜਬ ਮਨ ਕਰਤ ਬਿੰਦ ਮੇਂ ਵਾਸਾ । ਤਬੈ ਸ਼ੋਕ ਚੰਚਲਤਾ ਨਾਸਾ ॥*
*ਪੁਨਿ ਆਪਹਿ ਬਲਵੰਤ ਜਨ ਜਾਨੈ ॥ ਹਵੇ ਪ੍ਰਸੰਨ ਸ਼ੁਭ ਕਾਰਜ ਠਾਨੈ ॥*

ਜਿਸ ਸਮੇਂ ਮਨੁੱਖ ਦਾ ਜੋ ਮਨ ਹੈ ਜਦ ਉਹ ਰਜੋ ਗੁਣ ਦੇ ਵਿੱਚ ਵਾਸਾ ਕਰਦਾ ਹੈ। ਉਸ ਸਮੇਂ ਮਨੁੱਖ ਦੇ ਚਿਹਰੇ ਤੇ ਉਦਾਸੀ ਔਰ ਮਨ ਵਿੱਚ ਸ਼ੋਕ ਹੁੰਦਾ ਹੈ। ਔਰ ਜਿਸ ਸਮੇਂ ਮਨ ਤਮੋ ਗੁਣ ਨੂੰ ਧਾਰਨ ਕਰਕੇ ਖੂਨ ਵਿੱਚ ਵਾਸਾ ਕਰਦਾ ਹੈ। ਤਬ ਚਿੱਤ ਬਹੁਤ ਚੰਚਲ ਹੋ ਜਾਂਦਾ ਹੈ ਜਿਸ ਸਮੇਂ ਮਨ ਬੀਰਜ਼ ਵਿੱਚ ਵਾਸਾ ਕਰਦਾ ਹੈ। ਸਤੋ ਗੁਣ ਦੇ ਸਹਿਤ ਹੋਣ ਕਰਕੇ ਮਨ ਦੇ ਸੋਗ ਔਰ ਚੰਚਲਤਾਂ ਨਾਸ਼ ਹੋ ਜਾਂਦੇ ਹਨ। ਔਰ ਆਪਣੇ ਆਪ ਨੂੰ ਬੜਾ ਬਲਵਾਨ ਸਮਝਣ ਲੱਗ ਪੈਂਦਾ ਹੈ। ਔਰ ਖੁਸ਼ ਹੋ ਕੇ ਚੰਗੇ ਕਾਰਜਾਂ ਨੂੰ ਕਰਦਾ ਹੈ। ਜੋ ਅੱਗੇ ਕਹਿਆ ਹੈ।

*ਬਿੰਦ ਅਧਿਕ ਹੋਵੈ ਜਾਂ ਜਨ ਮੈਂ। ਸੁੰਦਰ ਕਾਂਤਿਰੂਪ ਤਾਂ ਤਨ ਮੈਂ ॥*
*ਬਿੰਦਹੁ ਕੋ ਤਨ ਮੈਂ ਉਜਿਆਰੋ॥ ਨਸੈ ਬਿੰਦ ਤਨ ਮਨ ਗਤਿਆਰੋ ॥*

ਜਿਸ ਮਨੁੱਖ ਦੇ ਸਰੀਰ ਦੇ ਵਿੱਚ ਵੀਰਜ ਬੁਹਤਾ ਹੁੰਦਾ ਹੈ । ਉਸ ਦਾ ਚਿਹਰਾ ਸੁੰਦਰ ਅੌਰ ਪ੍ਰਕਾਸ਼ ਰੂਪ ਹੋ ਜਾਂਦਾ ਹੈ । ਜੋਗ ਸਾਸਤਰਾਂ ਵਿੱਚ ਕਥਨ ਕੀਤਾ ਹੈ । ਜਿਸ ਮਨੁੱਖ ਦਾ ਵੀਰਜ ਕਦੇ ਵੀ ਗਿਰਦਾ ਨਹੀਂ ਉਸ ਦੇ ਚਿਹਰੇ ਤੇ ਸੂਰਜ ਵਾਂਗੂੰ ਪ੍ਰਕਾਸ਼ ਅੌਰ ਸੋਨੇ ਵਾਂਗੂ ਸਰੀਰ ਦਾ ਰੰਗ ਚਮਕਣ ਲੱਗ ਪੈਂਦਾ ਹੈ । ਚਿਹਰੇ ਤੇ ਹਰ ਵਕਤ ਖੁਸ਼ੀ ਰਹਿੰਦੀ ਹੈ । ਨੇਤ੍ਰਾਂ ਵਿੱਚ ਖੁਮਾਰੀ ਰਹਿੰਦੀ ਹੈ । ਜੋ ਵੀ ਉਹਨਾਂ ਦੇ ਦਰਸ਼ਨ ਕਰਦਾ ਹੈ । ਉਸਦਾ ਮਨ ਵੀ ਸ਼ਾਂਤ ਹੋ ਜਾਂਦਾ ਹੈ । ਉਹਨਾਂ ਦੇ ਚਿਹਰੇ ਤੇ ਇਤਨਾਂ ਪ੍ਰਕਾਸ਼ ਹੋ ਜਾਂਦਾ ਹੈ । ਹਰ ਇੱਕ ਮਨੁੱਖ ਉਹਨਾਂ ਦੇ ਚਿਹਰੇ ਵੱਲ ਵੇਖ ਨਹੀਂ ਸਕਦਾ । ਜੈਸੇ ਬਾਬਾ ਕਰਮ ਸਿੰਘ ਜੀ ਮਹਾਰਾਜ ਹੋਤੀ ਮਰਦਾਨ ਵਾਲੇ ॥ ਜਦ ਉੱਪਰ ਚਿਹਰਾ ਕਰਕੇ ਸੰਗਤ ਵੱਲ ਵੇਖਿਆ ਕਰਦੇ ਸਨ ਤਾਂ ਕਿਸੇ ਦੀ ਹਿੰਮਤ ਨਹੀਂ ਸੀ ਪੈਂਦੀ ਜੋ ਉਹਨਾਂ ਵੱਲ ਸਾਹਮਣੇ ਵੇਖ ਸਕੇ। ਜੱਦ ਨੇਤ੍ਰ ਨੀਂਵੇ ਕਰ ਕੇ ਬੈਠਦੇ ਸਨ ਤਾਂ ਸੰਗਤ ਉਨ੍ਹਾਂ ਦੇ ਦਰਸ਼ਨ ਕਰਦੀ ਸੀ । ਇਸ ਤਰ੍ਹਾਂ ਹੀ ਸ੍ਰੀ ਹਜ਼ੂਰ ਸੰਤ ਜੀ ਮਹਾਰਾਜ ਰਾੜਾ ਸਾਹਿਬ ਵਾਲੇ ਜਿਨ੍ਹਾਂ ਦੀ ਸੱਤਰ ਇਕੱਤਰ ਸਾਲ ਦੀ ਉਮਰ ਹੋ ਚੁੱਕੀ ਸੀ ਜੋ ਸਰੀਰ ਸੀ ਇਤਨਾਂ ਸੁੰਦਰ ਸੀ ਮਾਨੋਂ ਹੁਣ ਹੀ ਰੂੰ ਦੇ ਵਿੱਚੋ ਲਪੇਟਆ ਹੋਇਆ ਕੱਢਿਆ ਹੈ । ਅੰਗ ਅੰਗ ਵਿੱਚ ਸੁੰਦਰਤਾ ਭਰੀ ਹੋਈ ਸੀ। ਅੌਰ ਬੱਚਿਆ ਦੇ ਸਰੀਰ ਵਰਗਾ ਕੋਮਲ ਸਰੀਰ ਸੀ । ਅੌਰ ਚਿਹਰੇ ਤੇ ਇਤਨਾ ਪ੍ਰਕਾਸ਼ ਸੀ ਜੋ ਸਾਹਮਣੇ ਦੇਖ ਕੇ ਉਨ੍ਹਾਂ ਨਾਲ ਕੋਈ ਬਚਨ ਨਹੀਂ ਸੀ ਕਰ ਸਕਦਾ । ਜਦ ਸੰਗਤ ਵੱਲ ਦੇਖਦੇ ਸਨ । ਤਾਂ ਸਭ ਦੀ ਨੀਵੀਂ ਪੈ ਜਾਂਦੀ ਸੀ । ਜਦ ਨੇਤ੍ਰ ਬੰਦ ਕਰਕੇ ਬੈਠਦੇ ਸਨ, ਤਾਂ ਸੰਗਤ ਉਨ੍ਹਾਂ ਦੇ ਦਰਸ਼ਨ ਕਰਦੀ ਸੀ । ਇਸੇ ਤਰ੍ਹਾਂ ਹੀ ਸੰਤ ਕਿਸ਼ਨ ਸਿੰਘ ਜੀ ਮਹਾਰਾਜ ਜਿਨ੍ਹਾਂ ਦੀ ਉਮਰ 1981 ਸੰਨ ਦੇ ਵਿੱਚ 81 ਸਾਲ ਦੀ ਹੋ ਚੁੱਕੀ ਹੈ । ਚਿਹਰੇ ਤੇ ਨੂਰ ਉਸੇ ਤਰ੍ਹਾਂ ਹੀ ਡਲ੍ਹਕਾ ਮਾਰਦਾ ਸੀ । ਸਰੀਰ ਫੁਰਤੀਲਾ, ਸਾਰੀ ਸਾਰੀ ਰਾਤ ਬੈਠਣਾ, ਅੌਰ ਸਰੀਰ ਤੇ ਕੋਈ ਝੁਰੜੀ ਨਹੀਂ ਸੀ । ਚਾਹੇ ਕਿਤਨੇ ਵੀ ਥੱਕੇ ਹੋਣ ਸਾਰਾ ਦਿਨ ਬਾਹਰੋ ਫਿਰ ਕੇ ਆ ਕੇ ਗੁਰਦੁਆਰੇ ਜਾਣ ਦਾ ਨਿੱਤ ਨੇਮ ਨਹੀਂ ਛੱਡਦੇ । ਇਹ ਸੱਭ ਤਾਕਤਾ ਮਨ ਨੂੰ ਇਕਾਗਰ ਕਰਕੇ ਅੌਰ ਵੀਰਜ ਦੀ ਸੰਭਾਲ ਕਰਕੇ ਪ੍ਰਾਪਤ ਹੁੰਦੀਆਂ ਹਨ। ਜੋ ਯੋਗ ਸ਼ਾਸਤਰ ਦਾ ਕਥਨ ਹੈ ਵੀਰਜ਼ ਦੀ ਸੰਭਾਲ ਕਰਨ ਵਾਲਾ ਕਦੇ ਬੁੱਢਾ ਨਹੀਂ ਹੁੰਦਾ । ਅੌਰ ਉਸਦੇ ਸਰੀਰ ਦੇ ਰੋਮ ਸਦਾ ਕਾਲੇ ਰਹਿੰਦੇ ਹਨ ਅੌਰ ਤਿੰਨ੍ਹਾਂ ਸਮਿਆਂ ਦੀ ਉਸਨੂੰ ਖਬਰ ਹੁੰਦੀ ਹੈ। ਅੌਰ ਚਿਹਰੇ ਤੇ ਸਦਾ ਹੀ ਇੱਕ ਰਸ ਪ੍ਰਕਾਸ਼ ਰਹਿੰਦਾ ਹੈ । ਇਹ ਵੀਰਜ਼ ਦੀ ਰੱਖਿਆ ਕਰਨ ਦਾ ਫਲ ਹੈ । ਜੈਸੇ ਕਥਨ ਕੀਤਾ ਹੈ।

ਦੋਹਰਾ

*ਕਾਮ ਕਹੇ ਮਮ ਰਾਖਤ ਜੋ, ਤਿਨਕੀ ਰਖਿਆ ਤਿੰਨ ਦੇਵ ਕਰੈਗੇਂ ।*
*ਜੋ ਮਮ ਤਿਆਗ ਕੁਭੂਮ ਵਿਖੈ, ਤਿੰਨ ਦੇਵ ਕੂਪੈਂ ਤਿਨ ਸੂਖ ਹਰੈਂਗੇ ।*
*ਠੌਰ ਨਹੀਂ ਤਿੰਨ ਲੋਕ ਬਿਖੈ, ਤ੍ਰਿਨ ਯੋਭ੍ਰਮ ਹੈ ਸ੍ਰਮ ਪੁੰਜ ਧਰੈਂਗੇ ।*
*ਜਾਰਤ ਹੈ ਤਿੰਨ ਤਾਪ ਤਿਨੈ, ਮਮ ਧਾਰਤ ਆਰਤ ਸਿੰਧ ਤਰੈਂਗੇ । ੧੧ ॥*

ਕਾਮ ਦੇਵ ਕਹਿੰਦਾ ਹੈ ਜੋ ਮੇਰੀ ਰੱਖਿਆ ਕਰਦੇ ਹਨ । ਭਾਵ ਮੈਨੂੰ ਸੰਭਾਲ ਕੇ ਰੱਖਦੇ ਹਨ । ਉਨ੍ਹਾਂ ਦੀ ਰੱਖਿਆ ਤਿੰਨ ਦੇਵਤੇ ਬ੍ਰਹਮਾਂ, ਵਿਸ਼ਨੂੰ ਸ਼ਿਵਜੀ ਇਹ ਕਰਨਗੇ । ਜੋ ਮੈਨੂੰ ਖੋਟੀ ਜਗ੍ਹਾਂ ਤਿਆਗਦੇ ਹਨ । ਭਾਵ ਕਿ ਬਿਨ੍ਹਾਂ ਹੀ ਕਿਸੇ ਮਤਲਬ ਤੋਂ ਗਲਤ ਤਰੀਕਿਆਂ ਦੁਆਰਾ ਵੀਰਜ਼ ਦਾ ਨਾਸ਼ ਕਰਦੇ ਹਨ । ਉਨ੍ਹਾਂ ਉੱਪਰ ਤਿੰਨੇ ਦੇਵਤੇ ਨਾਰਾਜ਼ ਹੋ ਕੇ ਸਾਰੇ ਸੁੱਖਾਂ ਦਾ ਨਾਸ਼ ਕਰ ਦੇਣਗੇ। ਜੋ ਲੋਕ ਵੀਰਜ਼ ਨੂੰ ਸੰਭਾਲ ਕੇ ਨਹੀਂ ਰੱਖਦੇ ਉਨ੍ਹਾਂ, ਨੂੰ ਤਿੰਨ੍ਹਾਂ, ਲੋਕਾਂ ਵਿੱਚ ਥਾਂ ਨਹੀਂ ਮਿਲਦੀ । ਉਹ ਲੋਕ ਸਦਾ ਹੀ ਸੁੱਕੇ ਪਤਿਆਂ ਅਤੇ ਕਖਾਂ ਵਾਂਗੂੰ ਭਰਮਦੇ ਫਿਰਨਗੇ । ਔਰ ਸਦਾ ਹੀ ਥੱਕੇ ਰਹਿਣਗੇ। ਭਾਵ ਕਿ ਕਾਮੀ ਪੁਰਖ ਜੋ ਹੈ । ਉਹ ਸਦਾ ਹੀ ਆਲਸੀ ਦਲਿਦਰੀ ਅਰੁ ਥੱਕਿਆ ਰਹਿੰਦਾ ਹੈ । ਕਿਸੇ ਕੰਮ ਕਾਰ ਕਰਨ ਨੂੰ ਉਸਦਾ ਚਿੱਤ ਨਹੀਂ ਲੱਗਦਾ । ਉਨ੍ਹਾਂ ਲੋਕਾਂ ਨੂੰ ਜੋ ਤਿੰਨੇ ਤਾਪ ਹਨ । ਆਧਿ, ਬਿਆਧਿ, ਉਪਾਧਿ ਇਹ ਸਦਾ ਸਾੜਦੇ ਰਹਿੰਦੇ ਹਨ । ਕਾਮਦੇਵ ਕਹਿੰਦਾ ਹੈ । ਜੋ ਮੇਰੀ ਸਦਾ ਸੰਭਾਲ ਕਰਕੇ ਰੱਖਦੇ ਹਨ। ਉਹ ਸੰਸਾਰ ਰੂਪ ਜੋ ਦੁੱਖਾਂ ਦਾ ਸ਼ਮੁੰਦਰ ਹੈ ਉਸਨੂੰ ਸੁਖੇਨ ਹੀ ਤਰ ਜਾਣਗੇ । ਵੀਰਜ਼ ਦੀ ਸੰਭਾਲ ਕਰਨ ਦਾ ਇਹ ਫਲ ਪ੍ਰਾਪਤ ਹੁੰਦਾ ਹੈ ॥ ੧੧ ॥

*ਜਾ ਕੋ ਬਿੰਦ ਨ ਕਬਹੂ ਨਾਸੈ ॥ ਬਲ ਨਿਪਲਿਤ ਤੇ ਤਨ ਪ੍ਰਕਾਸੈ ॥*
*ਜੋਗੀ ਕਰਤ ਖੇਚਰੀ ਮੁੰਦ੍ਰਾ । ਤਾਂ ਤੇ ਬਿੰਦ ਰਾਖ ਹਵੈ ਭਦਰਾ ॥*

ਜਿਸ ਦਾ ਵੀਰਜ਼ ਨਾਸ਼ ਹੁੰਦਾ ਰਹੈ । ਉਸ ਦਾ ਬਲ ਨਾਸ਼ ਹੋ ਜਾਂਦਾ ਹੈ । ਔਰ ਸਰੀਰ ਉੱਪਰ ਚਿੱਟੇ ਰੋਮ (ਵਾਲ) ਪ੍ਰਕਾਸ਼ਦੇ ਹਨ । ਭਾਵ ਕਿ ਸ਼ਰੀਰ ਦੇ ਵਾਲ ਸਾਰੇ ਚਿੱਟੇ ਹੋ ਜਾਂਦੇ ਹਨ । ਔਰ ਸਰੀਰ ਤੇ ਝੁਰੜੀਆਂ ਪੈਣ ਲੱਗ ਜਾਂਦੀਆਂ ਹਨ । ਭਾਵ ਕਿ ਚਮੜੀ ਵਿੱਚ ਵੱਲ੍ਹ ਪੈਣ ਲੱਗ ਪੈਂਦੇ ਹਨ । ਜੋਗੀ ਲੋਕ ਖੇਚਰੀ ਮੁੰਦ੍ਰਾ ਨੂੰ ਕਰਕੇ ਬੀਰਜ਼ ਦੀ ਰੱਖਿਆ ਕਰਦੇ ਹਨ । ਜਿਸ ਕਰਕੇ ਮੁਕਤੀ ਨੂੰ ਪ੍ਰਾਪਤ ਹੁੰਦੇ ਹਨ ।੧੨।

ਪ੍ਰਸ਼ਨ : ਉਸ ਮੁੰਦ੍ਰਾ ਦਾ ਕੀ ਸਰੂਪ ਹੈ । ਜਿਸ ਨੂੰ ਜੋਗੀ ਲੋਕ ਕਰ ਕੇ ਬੀਰਜ ਦੀ ਰੱਖਿਆ ਔਰ ਮੁਕਤੀ ਨੂੰ ਪ੍ਰਾਪਤ ਹੁੰਦੇ ਹਨ ?

ਉੱਤਰ : ਇਹ ਮੁੰਦ੍ਰਾ ਜੋਗ ਸ਼ਾਸਤਰ ਵਿੱਚ ਕਈ ਕਿਸਮ ਦੀਆਂ ਹਨ । ਜਿਨ੍ਹਾਂ ਨੂੰ ਜੋਗੀ ਲੋਕ ਕਰ ਕੇ ਕਈ ਕਿਸਮ ਦੀਆਂ ਰਿਧੀਆਂ ਸਿਧੀਆਂ ਔਰ ਤਾਕਤਾਂ ਨੂੰ ਪ੍ਰਾਪਤ ਕਰਦੇ ਹਨ.। ਔਰ ਮੁਕਤੀ ਨੂੰ ਪ੍ਰਾਪਤ ਹੁੰਦੇ ਹਨ । ਜਿਨ੍ਹਾਂ ਦੇ ਇਸ ਤਰ੍ਹਾਂ ਦੇ ਨਾਮ ਹਨ ।

1. ਮਹਾ ਮੁਦਰਾ 2. ਮਹਾ ਵੇਧ 3. ਖੇਚਰੀ 4. ਵਿਪਰਿਤ ਕਰਣਿ 5. ਵਜਰੋਲਿ 6. ਸ਼ਕਤੀ ਚਾਲਨ 7. ਭੂਚਰੀ 8. ਚਾਚਰੀ 9. ਅਗੋਚਰੀ 10. ਤੇ ਉਨਮਨੀ ਇਹਨਾਂ ਤੋਂ ਅੱਗੇ ਚਾਰ ਬੰਧ ਹਨ।

1. ਮੂਲ ਬੰਧ 2. ਜਾਲੰਧਰ ਬੰਧ 3. ਉਦਯਾਨ ਬੰਧ ਅਤੇ 4. ਮਹਾ ਬੰਧ । ਇਹਨਾਂ ਸਾਰਿਆਂ ਦੀ ਅੱਡ ਅੱਡ ਕਿਰਿਆ ਔਰ ਅੱਡ ਅੱਡ ਫਲ ਹਨ । ਇਥੇ ਅਸੀ ਖੇਚਰੀ ਮੁੰਦਰਾਂ ਦਾ ਕੁਝ ਹਾਲ ਲਿਖਦੇ ਹਾਂ । ਖੇਚਰੀ ਮੁਦਰਾ ਵਿੱਚ ਜੋਗੀ ਲੋਕ ਜਬਾਨ ਨੂੰ ਉਲਟਾ ਕੇ ਸੰਘ ਵਿੱਚ ਫਸਾ ਲੈਂਦੇ ਹਨ ।ਔਰ ਸਵਾਸ ਆਉਣਾ ਜਾਣਾ ਬੰਦ ਹੋ ਜਾਂਦਾ ਹੈ ।

ਪ੍ਰਸ਼ਨ : ਜੋਗੀ ਲੋਕ ਜਬਾਨ ਨੂੰ ਉਲਟਾਣ ਦੀ ਕੀ ਜੁਗਤੀ ਕਰਦੇ ਹਨ?

ਉੱਤਰ : ਜੋਗੀ ਜੋ ਜੀਵ ਦੇ ਹੇਠਾਂ ਤੰਦੀ ਹੈ । ਉਸ ਨੂੰ ਚੌਵੀ ਟੱਕ ਲਾਉਂਦਾ ਹੈ । ਅੱਠੀ ਦਿਨੀਂ ਇੱਕ ਟੱਕ ਲਾ ਕੇ ਸੱਤ ਦਿਨ ਲਹੂ ਨੂੰ ਬੰਦ ਕਰਨ ਵਾਲੀਆਂ ਚੀਜਾਂ ਦੀ ਮਾਲਸ਼ ਕਰਦਾ ਹੈ । ਛੇ ਮਹੀਨੇ ਤਕ ਅੰਨ ਨੂੰ ਛੱਡ ਕੇ ਕੇਵਲ ਦੁੱਧ ਪੀ ਕੇ ਹੀ ਗੁਫ਼ਾ ਵਿੱਚ ਰਹਿ ਕੇ ਪਰਾਣਾਂ ਯਾਮ ਦਾ ਸਾਧਨ ਕਰਦਾ ਹੈ ।

ਪ੍ਰਸ਼ਨ : ਪੁਰਾਣਾਂ ਯਾਮ ਦਾ ਕੀ ਸਰੂਪ ਹੈ ?

ਉੱਤਰ : ਸੱਜੀ ਨਾਸ ਦੁਆਰਾ ਸਵਾਸਾਂ ਨੂੰ ਉਪਰ ਨੂੰ ਖਿਚਣਾਂ, ਇਸ ਦਾ ਨਾਮ ਪੂਰਕ ਹੈ । ਔਰ ਤ੍ਰਿਕੁਟੀ ਵਿੱਚ ਸਵਾਸਾਂ ਨੂੰ ਰੋਕਣਾ । ਇਸ

ਦਾ ਨਾਮ ਕੁੰਭਕ ਹੈ। ਖੱਬੀ ਨਾਸ ਦੁਆਰਾ ਸਵਾਸਾਂ ਨੂੰ ਹੇਠਾਂ ਉਤਾਰਨਾ, ਇਸ ਦਾ ਨਾਂ ਰੇਚਕ ਹੈ। ਇਸ ਨੂੰ ਪੁਰਾਣਾ ਯਾਮ ਕਿਹਾ ਜਾਂਦਾ ਹੈ। ਜੋਗੀ ਇਕਾਂਤ ਗੁਫਾ ਵਿੱਚ ਬੈਠ ਕੇ ਇਸ ਦਾ ਅਭਿਆਸ ਕਰਦਾ ਹੈ। ਤੇ ਹੋਲੀ ਹੋਲੀ ਆਪਣੀ ਖੁਰਾਕ ਨੂੰ ਘਟਾ ਦਿੰਦਾ ਹੈ। ਔਰ ਜਦ ਦੇਖਦਾ ਹੈ ਕਿ ਹੁਣ ਗਰਮੀ ਆ ਰਹੀ ਹੈ। ਤਾਂ ਆਪਣੀ ਜਬਾਨ ਨੂੰ ਉਲਟਾ ਕੇ ਸੰਘ ਵਿੱਚ ਲਾਉਣ ਦਾ ਅਭਿਆਸ ਕਰਦਾ ਹੈ, ਤਾਂ ਇਕ ਹਫਤਾ ਦੁੱਧ ਤੇ ਘਿਉ ਨੂੰ ਪੀ ਕੇ ਆਪਣਾ ਨਿਰਵਾਹ ਕਰਦਾ ਹੈ। ਅਤੇ ਫੇਰ ਦੋ ਤਿੰਨ ਦਿਨ ਕੁਝ ਵੀ ਨਹੀਂ ਖਾਂਦਾ ਪੀਂਦਾਂ, ਔਰ ਆਪਣੇ ਮੇਦੇ ਤੇ ਅੰਤੜੀਆਂ ਨੂੰ ਹਵਾ ਨਾਲ ਭਰ ਕੇ ਸਿਧ ਆਸਣ ਲਾ ਕੇ ਬੈਠ ਜਾਂਦਾ ਹੈ। ਔਰ ਲੰਮਾ ਸਾਹ ਖਿਚਦਾ ਹੈ। ਔਰ ਫਿਰ ਆਪਣੇ ਸਵਾਸ ਨੂੰ ਅੰਦਰ ਖਿਚ ਕੇ ਫੇਫੜਿਆ ਵਿੱਚ ਭਰ ਲੈਂਦਾ ਹੈ। ਔਰ ਜੀਭ ਨੂੰ ਸੰਗ ਵਿੱਚ ਫਸਾ ਕੇ ਸਵਾਸਾਂ ਨੂੰ ਰੋਕ ਲੈਂਦਾ ਹੈ। ਬਾਹਰ ਨਹੀਂ ਆਉਣਾ ਦਿੰਦਾ। ਔਰ ਅੱਖਾਂ ਦੀ ਜੋ ਨਿਗਾਹ ਹੈ, ਉਸ ਨੂੰ ਦੋਹਾਂ ਭਰਵੱਟਿਆਂ ਦੇ ਵਿਚਕਾਰ ਜਮਾਂਉਂਦਾ ਹੈ। ਭਾਵ ਇਕ ਟੱਕ ਆਪਣੀ ਨਿਗਾਹ ਨੂੰ ਭਰਵੱਟਿਆਂ ਦੇ ਵਿਚਕਾਰ ਜੋੜੀ ਰੱਖਦਾ ਹੈ। ਔਰ ਅੱਖ ਤਕ ਨਹੀਂ ਝਮਕਦਾ, ਇਸ ਦਾ ਨਾਮ ਖੇਚਰੀ ਮੁਦਰਾ ਹੈ। ਇਸ ਨੂੰ ਕਰਨ ਵਾਲਾ ਜੋ ਜੋਗੀ ਹੈ, ਉਹ ਮੌਤ ਨੂੰ ਜਿਤ ਲੈਂਦਾ ਹੈ। ਜੋ ਵੀ ਚਾਹੇ ਉਹੋ ਹੀ ਬਣ ਸਕਦਾ ਹੈ। ਜੇ ਅਵਤਾਰ ਬਣਨਾ ਚਾਹੇ, ਤਾਂ ਅਵਤਾਰਾਂ ਵਾਲੀ ਤਾਕਤ ਹੋ ਜਾਂਦੀ ਹੈ। ਔਰ ਤਿੰਨ੍ਹਾਂ ਸਮਿਆਂ ਦੀ ਉਸ ਨੂੰ ਸੋਝੀ ਹੋ ਜਾਂਦੀ ਹੈ। ਐਸਾ ਜੋਗੀ ਮਹਾਨ ਪਵਿਤਰ ਆਤਮਾ ਹੋ ਜਾਂਦਾ ਹੈ। ਇਸ ਤੋ ਬਿਨਾਂ ਪ੍ਰਮੇਸ਼ਰ ਦੀ ਪ੍ਰਾਪਤੀ ਨਹੀਂ ਹੁੰਦੀ, ਐਸਾ ਜੋ ਜੋਗੀ ਹੈ ਉਸ ਨੂੰ ਗਰਮੀ ਸਰਦੀ ਸੁਖ, ਦੁਖ, ਭੁਖ, ਪਿਆਸ, ਇਹ ਉਸ ਦੇ ਨੇੜੇ ਨਹੀਂ ਆਉਂਦੇ, ਜੋ ਜੋਗੀ ਚੌਵੀ ਵਰੇ ਇਸ ਮੁਦਰਾ ਨੂੰ ਕਰਦਾ

ਹੈ ਉਸ ਦਾ ਲਹੂ, ਪਾਣੀ ਬਣ ਜਾਂਦਾ ਹੈ। ਮੁਦਰਾ ਕਰਨ ਵੇਲੇ ਜੋ ਉਸ ਦਾ ਥੁਕ ਚੁੰਗਦਾ ਹੈ, ਉਸ ਨੂੰ ਅੰਮ੍ਰਿਤ ਆਖਦੇ ਹਨ, ਕਿਉਂਕਿ ਅੰਮ੍ਰਿਤ ਦੀ ਭੱਠੀ ਸਿਰ ਨੂੰ ਮੰਨਦੇ ਹਨ। ਜੋ ਮੂੰਹ ਦੇ ਵਿੱਚੋਂ ਥੁੱਕ ਜਾਂ ਲਾਲਾਂ ਡਿਗਦੀਆਂ ਹਨ, ਉਸਨੂੰ ਅੰਮ੍ਰਿਤ ਦੀਆਂ ਬੂੰਦਾਂ ਮੰਨਦੇ ਹਨ। ਇਹ ਖੇਚਰੀ ਮੁੰਦਰਾ ਨੂੰ ਕਰ ਕੇ ਜੋਗੀ ਮੁਕਤ ਪਦਵੀ ਨੂੰ ਪ੍ਰਾਪਤ ਕਰਦਾ ਹੈ। ਇਉਂ ਜੋਗੀ ਲੋਕ ਖੇਚਰੀ ਮੁੰਦ੍ਰਾ ਦੁਆਰਾ ਬੀਰਜ ਦੀ ਰੱਖਿਆ ਕਰਕੇ ਮੁਕਤੀ ਨੂੰ ਪ੍ਰਾਪਤ ਹੁੰਦਾ ਹੈ ।

ਪ੍ਰਸ਼ਨ : ਜੋ ਲੋਕ ਵੀਰਜ ਦੀ ਰੱਖਿਆ ਨਹੀਂ ਕਰਦੇ ? ਉਨ੍ਹਾਂ ਦਾ ਕੀ ਹਾਲ ਹੁੰਦਾ ਹੈ ?

ਉੱਤਰ : ਸੋ ਅੱਗੇ ਕਥਨ ਕਰਦੇ ਹਾਂ

*"ਅਸ਼ਟ ਸਿਧਿ ਜੇ ਧਾਰਤ ਜੋਗੀ । ਬਿੰਦ ਖਸੈ ਹਾਰਤ ਤੇ ਭੋਗੀ ।*

ਅਰਥ : ਜਿਹੜੇ ਜੋਗੀ ਨੌ ਨਿੱਧੀਆਂ ਅਠਾਰਾਂ ਸਿੱਧੀਆਂ ਦੇ ਧਾਰਨ ਵਾਲੇ ਹਨ । ਜੇ ਉਹ ਵੀ ਭੋਗ ਵਿੱਚ ਲੱਗ ਕੇ ਆਪਣੇ ਵੀਰਜ ਦਾ ਨਾਸ਼ ਕਰ ਲੈਂਦੇ ਹਨ । ਤਾਂ ਉਨ੍ਹਾਂ ਦੀਆਂ ਜੋ ਰਿੱਧੀਆਂ ਸਿੱਧੀਆਂ ਹਨ । ਸਭ ਨਾਸ਼ ਹੋ ਜਾਂਦੀਆਂ ਹਨ । ਇਹ ਉਹਨਾਂ ਨੂੰ ਫਲ ਪ੍ਰਾਪਤ ਹੁੰਦਾ ਹੈ । ਜੋ ਵ੍ਰੀਰਜ ਦੀ ਸੰਭਾਲ ਨਹੀਂ ਕਰਦੇ । ਤਾਂ ਤੇ ਐਸੀ ਜੋ ਉੱਤਮ ਵਸਤੂ ਹੈ । ਹਰ ਤਰੀਕੇ ਦੁਆਰਾ ਇਸ ਦੀ ਸੰਭਾਲ ਕਰੇ । ਜੈਸੇ ਕਿ ਕਥਨ ਕਰਦੇ ਹਨ ਅਸ ਅਤਿ ਉੱਤਮ ਬਿੰਦ ਜੋ ਜਗ ਮੇਂ । ਤਿਹਿ ਤੇ ਛੀਨ ਲੇਤ ਨਿੱਜ ਭਗ ਮੇਂ । ਐਸੀ ਜੋ ਸਭ ਤੋਂ ਉੱਤਮ ਵਸਤੂ ਜਗ ਵਿੱਚ ਹੈ । ਜਿਸ ਦੇ ਆਸਰੇ ਸੱਭ ਮਨੁੱਖਾਂ ਦਾ ਜੀਵਨ ਬਣਿਆ ਹੋਇਆ ਹੈ । ਇਸਤਰੀ ਦੀ ਸੰਗਤ ਕਰਕੇ ਉਸ ਦਾ ਨਾਸ਼ ਹੁੰਦਾ ਹੈ । ਇਸਤਰੀ ਦੀ ਸੰਗਤ ਕਰਕੇ ਮਨੁੱਖ ਦੇ ਸਰੀਰ ਦੀ ਐਸੀ ਹਾਲਤ ਹੋ ਜਾਂਦੀ ਹੈ। ਜਿਵੇਂ ਜ਼ਿਮੀਦਾਰ ਘੁਲਾੜੀ ਵਿੱਚ ਗੰਨੇ ਪੀੜ੍ਹ ਕੇ ਰਸ ਕੱਢ ਲੈਂਦਾ ਹੈ । ਬਾਕੀ ਖਾਲੀ ਤਥਾ ਹੀ ਰਹਿ ਜਾਂਦਾ ਹੈ । ਜਿਵੇਂ ਫੁੱਲਾਂ ਦੇ ਵਿੱਚੋਂ ਅਤਰ ਕੱਢਿਆਂ ਜਾਂਦਾ ਹੈ । ਬਾਕੀ ਫੋਗ ਹੀ ਰਹਿ ਜਾਂਦਾ ਹੈ । ਐਸੇ ਤਰ੍ਹਾਂ ਹੀ ਖੋਟੀ ਇਸਤਰੀ ਦੀ ਸੰਗਤ ਕਰਕੇ ਮਨੁੱਖ ਦੇ ਸਰੀਰ ਦੀ ਐਸੀ ਹਾਲਤ ਹੋ ਜਾਂਦੀ ਹੈ । ਤਾਕਤ ਤੋਂ ਬਿਨਾਂ, ਮਨੁੱਖ ਦਾ ਸਰੀਰ ਨਿਕੰਮਾ ਹੋ ਜਾਂਦਾ ਹੈ । ਕਾਮੀ ਪੁਰਖ

ਇਸਤਰੀ ਦੇ ਇਸ ਤਰ੍ਹਾਂ ਅਧੀਨ ਹੋ ਜਾਂਦਾ ਹੈ । ਆਪਣੇ ਮਾਤਾ ਪਿਤਾ ਦੀ ਸੇਵਾ ਅੰਰ ਸਤਿਕਾਰ ਨਹੀਂ ਕਰਦਾ । ਜਿਵੇਂ ਤੋਤਾ ਪੜਾਇਆਂ ਹੋਇਆਂ ਬੋਲਦਾ ਹੈ । ਇਸੇ ਤਰ੍ਹਾਂ ਹੀ ਜੋ ਕੁੱਛ ਤੀਵੀਂ ਸਿਖਾਉਂਦੀ ਹੈ । ਉਸੇ ਤਰ੍ਹਾਂ ਹੀ ਮਾਤਾ ਪਿਤਾ ਨੂੰ ਗਾਲ੍ਹਾਂ ਕੱਢਣ ਅੰਰ ਮਾਰਨ ਤੱਕ ਜਾਂਦਾ ਹੈ । ਜੈਸੇ ਕਥਨ ਕੀਤਾ ਹੈ ।

*ਜਿਉਂ ਸੂਆ ਪਿੰਜਰੇ ਮੇਂ ਬੰਧਵਾ ॥ ਸਿਖਿਓ ਬੋਲਤ ਸੁੱਧ ਅਸੁੱਧ ਵਾ ॥*
*ਤੈਸੇ ਜੋ ਕਿਛੁ ਨਾਰ ਸਿਖਾਵਤ ॥ ਸੋ ਗੁਰ ਪਿਤ ਮਾਤ ਹੀ ਸੁਨਾਵਤ ॥*

ਸਿੱਖੇ ਹੋਏ ਤੋਤੇ ਵਾਂਗੂੰ ਜਿਵੇਂ ਇਸਤਰੀ ਸਿਖਾਉਂਦੀ ਹੈ । ਉਵੇਂ ਹੀ ਮਾਤਾ ਪਿਤਾ ਅੰਰ ਗੁਰੂ ਦਾ ਨਿਰਾਦਰ ਕਰਦਾ ਹੈ । ਇਹ ਸਭ ਕੁੱਝ ਕਾਮੀ ਪੁਰਖ ਕਾਮ ਦੇ ਅਧੀਨ ਹੋ ਕੇ ਕਰਦਾ ਹੈ। ਜੋ ਭਲੇ ਬੁਰੇ ਦਾ ਵੀਚਾਰ ਨਹੀਂ ਕਰਦਾ। ਜੈਸੇ ਕਥਨ ਕੀਤਾ ਹੈ।

*ਕਾਮ ਦੋਖ ਯੋ ਨਰਹਿ ਖਿਗੋਵਤ । ਪ੍ਰਕਟ ਸੁੰਦਰੀ ਸੋ ਤਿਯ ਜੋਵਤ ॥*
*ਯਾਂ ਤੇ ਅਤਿ ਸਰੂਪ ਤਿਯ ਦੁਖਦਾ। ਤਾ ਕੋ ਤਿਆਗ ਕਹਤ ਮੁਨੀ ਸੁੱਖਦਾ।*

ਅਰਥ : ਇਸ ਤਰ੍ਹਾਂ ਕਾਮੀ ਪੁਰਖਾਂ ਨੂੰ ਕਾਮ ਸਦਾ ਹੀ ਦੁੱਖ ਦਿੰਦਾ ਹੈ । ਜੋ ਬਾਰ ਬਾਰ ਦੁੱਖ ਰੂਪ ਇਸਤਰੀਆਂ ਹਨ । ਉਨ੍ਹਾਂ ਨੂੰ ਦੇਖਣਾ ਕਰਦਾ ਹੈ । ਜੈਸੇ ਗੁਰੂ ਜੀ ਕਥਨ ਕਰਦੇ ਹਨ । *ਤਕਹਿ ਨਾਹਿ ਪਰਾਈਆਂ ਲੁਕ ਅੰਦਰ ਠਾਟੀ॥* ਤਾਂ ਤੇ ਜਿਵੇਂ ਹੋ ਸਕੇ ਉਸੇ ਤਰ੍ਹਾਂ ਹੀ ਖੋਟੀਆਂ ਇਸਤਰੀਆਂ ਦਾ ਤਿਆਗ ਕਰੇ। ਇਸੇ ਵਿੱਚ ਹੀ ਸਿਆਣੇ ਮੁਨੀ ਲੋਕ ਸੁੱਖ ਕਹਿੰਦੇ ਹਨ । ਤਾਂ ਤੇ ਸਾਰੇ ਸਿਆਣੇ ਲੋਕਾਂ ਦਾ ਇਹੋ ਹੀ ਖਿਆਲ ਹੈ ਕਿ ਮਨੁੱਖ ਤਾਂ ਹੀ ਸੁੱਖੀ ਹੋ ਸਕਦਾ ਹੈ । ਜੇ ਵਿਸ਼ੇ ਭੋਗਾਂ ਦਾ ਤਿਆਗ ਕਰੇ ।

ਪ੍ਰਸ਼ਨ : ਜੋ ਇਸਤਰੀ ਦੇ ਸੁੰਦਰ ਸਰੂਪ ਨੇ ਬੜਿਆ ਬੜਿਆਂ ਦੇ ਹੋਸ਼ ਭੁੱਲਾ ਦਿੱਤੇ ਹਨ। ਅੰਰ ਇਸਤਰੀਆਂ ਦੇ ਅਧੀਨ ਹੋ ਕੇ ਉਨ੍ਹਾਂ ਦੇ ਪਿੱਛੇ ਫਿਰਦੇ ਰਹੇ ਹਨ। ਉਸ ਦਾ ਤਿਆਗ ਕਿਵੇਂ ਹੋ ਸਕਦਾ ਹੈ ?

ਉੱਤਰ : ਸ਼ਾਸਤਰਾਂ ਵਿੱਚ ਜੋ ਵਸਤੂ ਵੀਚਾਰ ਅੰਰ ਮਿਥਿਆ ਦ੍ਰਿਸ਼ਟੀ ਇਸ ਨੂੰ ਵਾਰ ਵਾਰ ਮਨ ਵਿੱਚ ਵਸਾਉਣ ਕਰਕੇ ਇਸਤਰੀ ਅੰਰ ਵਿਸੇ ਭੋਗਾਂ ਵੱਲੋਂ ਨਫ਼ਰਤ ਹੁੰਦੀ ਹੈ । ਵਿਕਾਰੀ ਆਦਮੀ ਤੀਵੀਂ ਦੇ ਅੰਗਾਂ

ਦੀ ਉਪਮਾਂ ਕਰਦੇ ਹਨ। ਜੋ ਕਾਮੀ ਪੁਰਖ ਹਨ ਉਨ੍ਹਾਂ ਨੂੰ ਇਸਤਰੀ ਦਾ ਹਰ ਅੰਗ ਅੰਗ ਸੁੰਦਰ ਲੱਗਦਾ ਹੈ। ਔਰ ਕਈ ਉਪਮਾ ਦੇ ਕੇ ਉਨ੍ਹਾਂ ਦੀ ਵਡਿਆਈ ਕਰਦੇ ਹਨ। ਜੈਸੇ ਲੱਤਾ ਆਦਿਕ ਜੋ ਹਨ। ਉਹ ਮਾਨੋਂ ਕੇਲੇ ਦੇ ਥੰਭੇ ਹਨ। ਨੀਲੇ ਕਮਲ ਵਰਗੀਆਂ ਸੁੰਦਰ ਅਖੀਆਂ ਹਨ। ਇਉਂ ਹਰ ਇੱਕਲੇ ਇੱਕਲੇ ਅੰਗ ਦੀ ਵਡਿਆਈ ਕਰਦੇ ਹਨ। ਪਰ ਸਰੀਰ ਵਿੱਚ ਕੋਈ ਔਗੁਣ ਨਹੀਂ ਦੇਖਦੇ।

ਸਵੈਯਾ

*ਮੁੱਖ ਚੰਦ ਸਰੋਜ ਮਨੋ ਅਖੀਆਂ ਦੁਤਿ ਦਾੜਮ ਦੰਤਨ ਹੇਰ ਲਜਾਈ ॥*
*ਜਗ ਕਾਮ ਨਿਦਾਘ ਤਪੇ ਜਨ ਜੇ, ਦ੍ਰਿਗ ਸਿੰਚ ਸੁਧਾ ਤਿਨ ਤਾਪ ਮਿਟਾਈ॥*
*ਨਭ ਚੰਦ ਕਲਾ ਜਨ ਭੂਮਿ ਅਈ, ਇਨ ਪੇਖਨ ਤੇ ਮਨ ਮੈਂ ਖਿਗਸਾਈ।*
*ਸੁ ਗੁਲਾਬ ਪਿਖੇ ਮਧੁ ਮੂਰਤਿ ਸੀ, ਮਲ ਮੂਤ੍ਰਤਾ ਨਹਿ ਦੇਤ ਦਿਖਾਈ।*

ਭਾਈ ਗੁਲਾਬ ਸਿੰਘ ਜੀ ਕਥਨ ਕਰਦੇ ਹਨ ਕਿ ਕਾਮੀ ਮਨੁੱਖ ਜੋ ਇਸਤਰੀ ਦੇ ਸਰੀਰ ਵਿੱਚ ਮਲ ਮੂਤਰ ਗੰਦਗੀ ਨੱਕ ਵਿੱਚ ਸ਼ੀਡ, ਅੱਖਾਂ ਵਿੱਚ ਗਿੱਡ, ਉਨ੍ਹਾਂ ਨੂੰ ਤਾਂ ਵੇਖਦੇ ਨਹੀਂ ਹਨ ਔਰ ਹੋਰ ਅੰਗਾਂ ਦੀ ਦਿਨ ਰਾਤ ਉਪਮਾ ਕਰੀ ਜਾਂਦੇ ਹਨ। ਜੈਸੇ ਮੂੰਖ ਚੰਦ ਵਰਗਾ, ਅੱਖੀਆਂ ਕਮਲ ਫੁੱਲ ਵਰਗੀਆਂ ਔਰ ਦੰਦ ਜੋ ਅਨਾਰ ਦੇ ਦਾਣਿਆਂ ਨਾਲੋਂ ਵੀ ਸੋਹਣੇ ਹਨ। ਜਿਹੜੇ ਲੋਕ ਕਾਮ ਰੂਪੀ ਅੱਗ ਦੇ ਨਾਲ ਹਾੜ ਜੇਠ ਦੇ ਮਹੀਨੇ ਵਾਂਗੂੰ ਤੱਪ ਰਹੇ ਹਨ। ਉਨ੍ਹਾਂ ਦੇ ਉੱਪਰ ਨੇਤ੍ਰਾਂ ਦੀ ਕਟਾਸ਼ ਰੂਪੀ ਅੰਮ੍ਰਿਤ ਦੇ ਛਿੱਟੇ ਮਾਰ ਕੇ ਉਨ੍ਹਾਂ ਦੇ ਮਨ੍ਹਾਂ ਨੂੰ ਸ਼ਾਂਤ ਕਰਦੀ ਹੈ। ਸਰੀਰ ਦੀ ਸੁੰਦਰਤਾ ਐਸੀ ਹੈ ਮਾਨੋ ਅਕਾਸ਼ ਵਿੱਚੋ ਚੰਦ੍ਰਮਾ ਦਾ ਹੀ ਟੁਕੜਾ ਟੁੱਟ ਕੇ ਧਰਤੀ ਤੇ ਆਇਆ ਹੈ। ਜਿਸ ਨੂੰ ਵੇਖਣ ਨਾਲ ਹੀ ਮਨ ਖਿੜ ਜਾਂਦਾ ਹੈ। ਮਾਨੋ ਕਿ ਸ਼ਹਿਦ ਦੀ ਮੂਰਤੀ ਹੀ ਰੱਬ ਨੇ ਪੈਦਾ ਕੀਤੀ ਹੈ। ਕਾਮੀ ਪੁਰਖ ਵਿਚਾਰ ਤੋ ਹੀਣੇ ਦਿਨ ਰਾਤ ਇਸਤਰੀ ਦੇ ਅੰਗਾਂ ਦੀ ਹੀ ਵਡਿਆਈ ਕਰਦੇ ਰੋਹਿੰਦੇ ਹਨ। ਔਰ ਜਿਸ ਕਰਕੇ ਆਪਣੇ ਅਸਲ ਪਰਮਾਰਥ ਨੂੰ ਭੁੱਲ ਕੇ ਨਰਕਾਂ ਦੇ ਭਾਗੀ ਬਣਦੇ ਹਨ। ਸਿਰਫ ਵਸਤੂ ਵੀਚਾਰ ਯੋਧੇ ਨਾਲ ਕਾਮ ਰੂਪੀ ਸੱਤਰੂ ਦਾ ਨਾਸ਼ ਕੀਤਾ ਜਾਂਦਾ ਹੈ। ਜੋ ਕਿ ਅੱਗੇ ਕਥਨ ਕਰਦੇ ਹਨ।

*ਵਸਤੁ ਵਿਚਾਰ ਕਰੇ ਨਰ ਜੋ, ਤਿਹ ਕੋ ਯੁਵਤੀ ਇਮ ਦੇਤ ਦਿਖਾਈ ।*
*ਮਲ ਮਾਸ ਕੇ ਕੀਚੜ ਸੰਗ ਬਿਰੰਚ, ਸੁ ਹਾਂਡਨ ਦੀ ਪੁਤਲੀ ਸੁ ਬਨਾਈ ।*
*ਮੁੱਖ ਥੂਕ ਸੋ ਨਾਂਕ ਮੇਂ ਸੀਂਢ ਭਰੇ । ਨਿਸਿ ਬਾਸਰ ਨੈਨਿਨ ਗੀਡ ਬਹਾਈ ।*
*ਦੁਰਗੰਧ ਮਲੀਨ ਸੁ ਨਾਰਿ ਮਨੋ, ਖਿਰਕੀ ਯਮ ਧਾਮ ਬਿਰੰਚ ਬਨਾਈ ॥ ੬੧॥*

ਜੋ ਸਿਆਣੇ ਲੋਕ ਵਸਤੂ ਵਿਚਾਰ ਕਰਨ ਵਾਲੇ ਹਨ । ਉਹ ਇਸ ਤਰ੍ਹਾਂ ਇਸਤਰੀ ਦੇ ਸਰੀਰ ਵਿੱਚ ਨਫ਼ਰਤ ਪੈਦਾ ਕਰਦੇ ਹਨ । ਆਪਣੇ ਮਨ ਨੂੰ ਸਮਝਾਉਣ ਵਾਸਤੇ। ਕਿ ਇਹ ਜੋ ਇਸਤਰੀ ਹੈ ਮਾਨੋਂ ਕਿ ਗੰਦਗੀ ਮਾਸ ਦੇ ਗਾਰੇ ਨਾਲ ਬ੍ਰਹਮਾਂ ਨੇ ਹੱਡੀਆਂ ਤੇ ਨਾੜੀਆਂ ਦੀ ਇੱਕ ਪੁਤਲੀ ਬਨਾਈ ਹੋਈ ਹੈ । ਜਿਸ ਦੇ ਸਰੀਰ ਵਿੱਚ ਕੋਈ ਵੀ ਚੰਗੀ ਚੀਜ਼ ਨਹੀਂ ਹੈ । ਮੂੰਹ ਦੇ ਵਿੱਚੋਂ ਥੁੱਕ ਬਲਗਮ, ਨੱਕ ਵਿੱਚੋਂ ਦਿਨ ਰਾਤ ਸੀਢ ਔਰ ਅੱਖਾਂ ਵਿੱਚ ਦਿਨ ਰਾਤ ਗਿੱਡ ਵਗਦੀ ਰਹਿੰਦੀ ਹੈ । ਬਦਬੂ ਤੇ ਮਲੀਨਤਾ ਦਾ ਹੀ ਮਾਨੋ ਘਰ ਹੈ । ਯਮਰਾਜੇ ਦੇ ਘਰ ਨੂੰ ਲਿਜਾਣ ਵਾਸਤੇ ਮਾਨੋ ਬ੍ਰਹਮਾ ਨੇ ਇਹ !!?! ਖਿੜਕੀ ਬਨਾਈ ਹੋਈ ਹੈ । ਭਾਵ ਕਿ ਇਸ ਨੂੰ ਇਸਤਰੀ ਨਾ ਸਮਝੋ । ਇਹ ਸਮਝੋ ਕਿ ਯਮ ਰਾਜੇ ਦੇ ਘਰ (ਨਰਕ) ਨੂੰ ਜਾਣਦਾ ਇਕ ਰਾਹ ਹੈ। ਜੋ ਇਸਤਰੀ ਨਾਲ ਹਦੋ ਵੱਧ ਪਿਆਰ ਕਰਨਾ ਹੈ । ਇਹ ਮਾਨੋ ਨਰਕ ਵਿੱਚ ਹੀ ਡਿੱਗਨਾ ਹੈ । ਇਸ ਤਰ੍ਹਾਂ ਵਸਤੂ ਵਿਚਾਰ ਕਰਕੇ ਇਸਤਰੀ ਦੇ ਸ਼ਰੀਰ ਵਲੋਂ ਨਫ਼ਰਤ ਪੈਦਾ ਕਰੇ। ਫਿਰ ਹੀ ਮਨੁੱਖ ਸੁੱਖੀ ਹੋ ਸਕਦਾ ਹੈ ।

ਗਿਆਨ ਦਾ ਸਾਧਨ ਪ੍ਰਕਰਣ ਇਤੀ (ਸਮਾਪਤੰ)

ੴ ਸਤਿਗੁਰ ਪ੍ਰਸਾਦਿ ॥

*"ਮਨੁੱਖ ਬ੍ਰਹਮਚਰਜ ਨੂੰ ਕਿਵੇਂ ਧਾਰਨ ਕਰੇ"*

ਪ੍ਰਸ਼ਨ : ਇਸਤਰੀ ਵੱਲੋਂ ਨਫ਼ਰਤ ਪੈਦਾ ਕਰਕੇ ਮਨੁੱਖ ਬ੍ਰਹਮਚਰਜ ਨੂੰ ਕਿਵੇਂ ਧਾਰਨ ਕਰੇ ?

ਉੱਤਰ : ਜੋ ਸ਼ਾਸਤਰਾਂ ਵਿੱਚ ਬ੍ਰਹਮਚਰਜ ਦਾ ਸਰੂਪ ਕਥਨ ਕੀਤਾ ਹੈ । ਉਸ ਅਨੁਸਾਰ ਆਪਣੇ ਮਨ ਨੂੰ ਸ਼ੁੱਧ ਕਰਕੇ ਅਸ਼ਟ ਪ੍ਰਕਾਰ ਦਾ ਜੋ ਮੈਥਨ ਹੈ । ਉਸ ਵੱਲੋ ਬੱਚ ਕੇ ਰਹਿਣਾ ਇਸ ਦਾ ਨਾਮ ਹੀ ਬ੍ਰਹਮਚਰਜ ਹੈ । ਸੋ ਅੱਗੇ ਕਥਨ ਕਰਦੇ ਹਾਂ ।

*ਮੈਥਨ ਅਸ਼ਟ ਪ੍ਰਕਾਰ ਜੋ ਨਾਥ ਕਹਿਓ ਸੁਰਤੀ ਮਾਹਿ ॥*
*ਇਨ ਤੇ ਨਿੱਜ ਬਿਪਰੀਤ ਜੋ ਬ੍ਰਹਮਚਰਜਕਹਿ ਤਾਂ ਹੇ ॥*

ਜੋ ਸਾਸਤਰਾਂ ਵਿੱਚ ਅੱਠ ਪ੍ਰਕਾਰ ਦਾ ਮੈਥਨ ਕਥਨ ਕੀਤਾ ਹੈ । ਇਸ ਤੋਂ ਉਲਟ ਰਹਿਣਾ । ਭਾਵ ਇਨ੍ਹਾਂ ਵਿੱਚ ਨਾ ਫਸਣਾ । ਇਸ ਦਾ ਨਾਂ ਬ੍ਰਹਮਚਰਜ਼ ਹੈ । ੭।

ਪ੍ਰਸ਼ਨ : ਜੋ ਅੱਠ ਪ੍ਰਕਾਰ ਦਾ ਮੈਥਨ ਹੈ ਇਸ ਦਾ ਕੀ ਸਰੂਪ ਹੈ ?

ਉੱਤਰ : ਅੱਗੇ ਕਥਨ ਕਰਦੇ ਹਾਂ ੧. ਇਸਤਰੀ ਦੀ ਵਡਿਆਈ ਸੁਣਣੀ। 2. ਇਸਤਰੀ ਦੀ ਵਡਿਆਈ ਕਰਨੀ, ੩. ਉਸਦੇ ਗੁਣਾਂ ਦਾ ਬਾਰ ਬਾਰ ਕਥਨ ਕਰਨਾ । ੪. ਚਿੱਤ ਵਿੱਖੇ ਹਰ ਵਕਤ ਇਸਤਰੀ ਨੂੰ ਯਾਦ ਕਰਦੇ ਰਹਿਣਾ । 5. ਇਕਾਂਤ ਵਿੱਚ ਉਸ ਦੇ ਨਾਲ ਗੱਲ ਬਾਤ ਕਰਨੀ 6. ਉਸ ਦੇ ਮਿਲਣ ਦਾ ਪੱਕਾ ਇਰਾਦਾ ਕਰਨਾ 7. ਸਰੀਰ ਕਰਕੇ ਦਿਨ ਰਾਤ ਮਿਲਣ ਦਾ ਯਤਨ ਕਰਨਾ 8. ਮਿਲਾਪ ਹੋਣਾ । ਇਹ ਅੱਠ ਪ੍ਰਕਾਰ ਦੇ ਮੈਥਨ ਦਾ ਸਰੂਪ ਹੈ । ਜੋ ਇਸ ਅੱਠ ਪ੍ਰਕਾਰ ਦੇ ਮੈਥਨ ਤੋਂ ਬਚ ਕੇ ਰਹਿੰਦਾ ਹੈ। ਇਸ ਦਾ ਨਾਂ ਬ੍ਰਹਮਚਰਜ ਹੈ ॥੮॥

ਪ੍ਰਸ਼ਨ : ਪੁੱਤਰ ਕਿਵੇਂ ਦੁੱਖ ਰੂਪ ਹੈ ?

ਉੱਤਰ : ਸੋ ਇਉਂ ਕਥਨ ਕੀਤਾ ਹੈ । ਪੁੱਤਰ ਜੋ ਮਿੱਠੀਆਂ ਮਿੱਠੀਆਂ ਤੋਤਲੀਆਂ ਗੱਲਾਂ ਕਰਦਾ ਹੈ । ਜੈਸੇ ਦੁੱਧ ਨੂੰ ਉੱਦੂ, ਰੋਟੀ ਨੂੰ ਤੋਤੀ । ਇਹ ਬੱਚੇ ਦੀਆਂ ਜੋ ਪਿਆਰੀਆਂ ਪਿਆਰੀਆਂ ਗੱਲਾ ਹਨ ਮਾਨੋ ਮੋਹਣੀ ਮੰਤ੍ਰ ਹਨ । ਜਿਸ ਨੂੰ ਸੁਣ ਸੁਣ ਕੇ ਮਾਤਾ ਪਿਤਾ ਬੜੇ ਆਨੰਦ ਹੁੰਦੇ ਹਨ । ਐਸੀਆਂ ਗੱਲਾਂ ਨੂੰ ਸੁਣ ਸੁਣ ਕੇ ਮੂਰਖ ਲੋਕ ਬੱਚੇ ਦੇ ਮੋਹ ਦੇ ਅਧੀਨ ਹੋ ਕੇ ਦਿਨ ਰਾਤ ਦੁੱਖੀ ਹੁੰਦੇ ਹਨ। ਇਉਂ ਪੁੱਤਰ ਜੋ ਹੈ ਅਨੇਕਾਂ ਹੀ ਦੁੱਖਾਂ ਦਾ ਕਾਰਣ ਬਣਦਾ ਹੈ। ਜੈਸੇ ਕਥਨ ਕੀਤਾ ਹੈ ।

*ਪੁੱਤਰ ਸਦਾ ਦੁੱਖ ਦੇਤ ਯੂ ਬਿਨਾਂ ਪ੍ਰਾਪਤ ਦੁੱਖ ਏਕ ।*
*ਗਰਭ ਸਮੇਂ ਦੁੱਖ, ਜਨਮ ਦੁੱਖ, ਮਰੇ ਤ ਦੁੱਖ ਅਨੇਕ ॥*

ਪੁੱਤਰ ਜੋ ਹੈ ਉਹੋ ਸਦਾ ਹੀ ਦੁੱਖ ਦਾ ਕਾਰਣ ਹੈ । ਜੇ ਪੁੱਤਰ ਪੈਦਾ ਨਾ ਹੋਵੇ ਤਾਂ ਦਿਨ ਰਾਤ ਇਸੇ ਦੁੱਖ ਵਿੱਚ ਤੜਫਦੇ ਹਨ ਕਿ ਸਾਡੇ ਘਰ ਬੱਚਾ ਨਹੀਂ ਹੋਇਆ। ਨਾ ਜੰਮੇ ਦਾ ਤਾਂ ਇਕ ਹੀ ਦੁੱਖ ਹੈ । ਪਰ ਜੱਦ ਬੱਚਾ ਜਨਮ ਲੈ ਲੈਂਦਾ ਹੈ। ਤਾਂ ਦੁੱਖਾਂ ਦੀਆਂ ਪੰਡਾਂ ਹੀ ਖੁੱਲ ਜਾਂਦੀਆਂ ਹਨ । ਪਹਿਲੇ ਨਾ ਜਨਮ ਦਾ ਦੁੱਖ 2. ਦੂਸਰਾ ਜੱਦ ਬੱਚਾ ਗਰਭ ਵਿੱਚ ਹੁੰਦਾ ਹੈ। ਉਸ ਦੀ ਸੰਭਾਲ ਦਾ ਦੁੱਖ ਕਿਤੇ ਗਰਭ ਗਿਰ ਨਾ ਜਾਵੇ 3. ਤੀਸਰਾ ਇਹ ਚਿੰਤਾ ਬਣੀ ਰਹਿਣੀ ਪਤਾ ਨਹੀਂ ਲੜਕਾ ਹੋਊ ਜਾਂ ਲੜਕੀ। ਚੌਥਾ ਜਨਮ ਸਮੇਂ ਦਾ ਦੁੱਖ ਜੋ ਇਤਨਾ ਹੁੰਦਾ ਹੈ ਮਾਨੋ ਮੌਤ ਦੇ ਸਮਾਨ ਉਹੋ ਦੁੱਖ ਦਾ ਸਮਾਂ ਹੁੰਦਾ ਹੈ। ਔਰ ਪੰਜਵਾਂ ਜੱਦ ਬੱਚਾ ਕੁੱਝ ਦਿਨਾਂ ਦਾ ਜਾਂ ਮਹੀਨਿਆਂ ਦਾ ਜਾਂ ਸਾਲ ਦਾ ਹੋ ਕੇ ਮਰ ਜਾਂਦਾ ਹੈ । ਉਸ ਸਮੇਂ ਦਾ ਜੋ ਦੁੱਖ ਹੁੰਦਾ ਹੈ ਉਸਨੂੰ ਕੋਈ ਕਥਨ ਹੀ ਨਹੀਂ ਕਰ ਸਕਦਾ । ਮਾਤਾ ਬਾਰ ਬਾਰ ਆਪਣੇ ਪੁੱਤਰ ਨੂੰ ਯਾਦ ਕਰ ਕਰ ਕੇ ਰੋਂਦੀ ਰਹਿੰਦੀ ਹੈ। ਕਿ ਏਦੋ ਤਾਂ ਨਾ ਜੰਮਦਾ ਤਾਂ ਚੰਗਾ ਸੀ । ਸਾਨੂੰ ਇਤਨਾਂ ਦੁੱਖ ਨਾ ਹੁੰਦਾ । ਜੇ ਭਲਾ ਬੱਚਾ ਜਿਉਂਦਾ ਰਹਿ ਜਾਵੇ ਤਾਂ ਜੋ ਨੌ ਗ੍ਰਹਿ ਹਨ । ਉਨ੍ਹਾਂ ਵਿੱਚੋ ਕਿਸੇ ਨਾ ਕਿਸੇ ਗ੍ਰਹਿ ਦੇ ਅਸਰ ਕਰਕੇ ਬੱਚਾ ਬੀਮਾਰ ਰਹਿੰਦਾ ਹੈ । ਨੀਂਦ ਨਹੀਂ ਆਉਂਦੀ । ਮਾਤਾ ਪਿਤਾ ਸਾਰੀ ਰਾਤ ਉਸ ਦੇ ਪਾਸ ਬੈਠੇ ਜਾਗਦੇ ਰਹਿੰਦੇ ਹਨ । ਜੱਦ ਕੁੱਝ ਮਹਿਨਿਆ ਦਾ ਹੋ ਕੇ ਦੰਦ ਨਿਕਲਣ ਦਾ ਸਮਾਂ ਆਉਂਦਾ ਹੈ। ਔਰ ਦੰਦਾ ਦੇ ਦੁੱਖ ਕਰਕੇ ਬੱਚਾ ਦਿਨ ਰਾਤ ਰੋਦਾ ਰਹਿੰਦਾ ਹੈ। ਔਰ ਬਹੁਤ

ਕਮਜ਼ੋਰ ਹੋ ਜਾਂਦਾ ਹੈ। ਔਰ ਮਾਤਾ ਬੱਚੇ ਦੀ ਰੱਖਿਆ ਵਾਸਤੇ ਅਨੇਕਾਂ ਝਾੜੇ ਟੂਣੇ ਜੰਤ੍ਰ ਮੰਤ੍ਰ ਕਰਾਉਂਦੀ ਹੈ। ਜਿਨ੍ਹਾਂ ਪੀਰਾਂ ਫ਼ਕੀਰਾਂ ਨੂੰ ਘਰਦੇ ਮੰਨਦੇ ਨਹੀਂ ਹਨ। ਉਨ੍ਹਾਂ ਦੀ ਵੀ ਸੁੱਖਣਾ ਸੁੱਖ ਕੇ ਮੱਥਾ ਟੇਕਦੀ ਹੈ। ਜਿਨ੍ਹਾਂ ਨੂੰ ਆਪਣੇ ਵੱਡਿਆ ਨੇ ਕਦੇ ਮੰਨਿਆ ਨਹੀਂ, ਪਰ ਪੁੱਤ੍ਰ ਦੇ ਸੁੱਖ ਵਾਸਤੇ ਇਹ ਸੱਭ ਨੇਮ ਤੋੜ ਦਿੰਦੀ ਹੈ। ਔਰ ਕਈ ਬੱਚਿਆਂ ਨੂੰ ਮਾਤਾ ਨਿਕਲ ਆਉਂਦੀ ਹੈ। ਉਸ ਨਾਲ ਬਹੁਤ ਸਾਰੇ ਬੱਚੇ ਮਰ ਜਾਂਦੇ ਹਨ। ਮਾਤਾ ਇਸ ਭੈ ਕਰਕੇ ਹਰ ਵਕਤ ਆਪਣੇ ਬੱਚੇ ਦੇ ਫ਼ਿਕਰ ਵਿੱਚ ਲੱਗੀ ਰਹਿੰਦੀ ਹੈ। ਮਾਤਾ ਰਾਣੀ ਦੀ ਸੁੱਖਣਾ ਸੁੱਖਦੀ ਹੈ। ਕਿ ਹੇ ਮਾਤਾ ਮੇਰਾ ਬੱਚਾ ਰਾਜੀ ਕਰਦੇ, ਤਾਂ ਮੈਂ ਤੇਰੇ ਗਧੇ ਨੂੰ ਮੱਥਾ ਟੇਕੂੰਗੀ। ਨਾਲੇ ਦਾਣੇ ਚਾਰੂੰਗੀ। ਇਉਂ ਝੋਲੀ ਵਿੱਚ ਛੋਲੇ ਪਾ ਕੇ ਗਧੇ ਨੂੰ ਚਾਰਦੀ ਹੈ। ਨਾਲੇ ਬੇਨਤੀਆਂ ਕਰਦੀ ਹੈ ਪੁੱਤਰ ਵਾਸਤੇ ਜਿਹੜੇ ਕੰਮ ਕਦੇ ਵੀ ਆਪਣੇ ਵੱਡਿਆਂ ਨੇ ਨਹੀਂ ਕੀਤੇ। ਆਪਣਾ ਧਰਮ ਤੋੜ ਕੇ ਉਨ੍ਹਾਂ ਨੂੰ ਵੀ ਕਰਦੀ ਹੈ। ਜੇ ਪੁੱਤਰ ਮਰ ਜਾਵੇ। ਫਿਰ ਉਸਦੇ ਦੁੱਖ ਨੂੰ ਮਾਤਾ ਹੀ ਜਾਣਦੀ ਹੈ। ਜੈਸੇ ਕਥਨ ਕੀਤਾ ਹੈ

*ਜਰਾ ਕਸਟੰ ਬਾਸ ਦੇਵਹੁ ਪੁਤ੍ਰ ਮਰਣੰ ਅਤੀ ਕਸਟੰ ॥*

ਇਉਂ ਬੱਚੇ ਦੇ ਸਮਾਲਣ ਅਰ ਪਾਲਣ ਵਿੱਚ ਅਨੇਕਾਂ ਹੀ ਕੱਸਟ ਝੱਲਣੇ ਪੈਂਦੇ ਹਨ। ਜੱਦ ਵੱਡਾ ਹੋ ਕੇ ਵਿਆਹਿਆ ਜਾਂਦਾ ਹੈ। ਜੋ ਕਿੱਛੂ ਰਾਤ ਨੂੰ ਉਸ ਨੂੰ ਇਸਤ੍ਰੀ ਸਿਖਾਉਂਦੀ ਹੈ। ਕਿ ਤੇਰੇ ਮਾਤਾ ਪਿਤਾ ਮੈਨੂੰ ਗਾਲ੍ਹਾਂ ਕੱਢਦੇ ਹਨ। ਔਰ ਦੁੱਖ ਦਿੰਦੇ ਹਨ। ਤਾਂ ਪੜ੍ਹੇ ਹੋਏ ਤੋਤੇ ਵਾਂਗੂੰ ਜੋ ਕਿੱਛੂ ਇਸਤਰੀ ਨੇ ਸਿਖਾਇਆ ਹੈ ਉਸ ਦੇ ਅਸਰ ਕਰਕੇ ਮਾਤਾ ਪਿਤਾ ਵੱਲ ਕੌੜੀ ਨਿਗ੍ਹਾ ਨਾਲ ਦੇਖਣ ਲੱਗ ਜਾਂਦਾ ਹੈ। ਜਾਂ ਕੋਈ ਬਹਾਨਾ ਬਣਾ ਕੇ ਉਨ੍ਹਾਂ ਨੂੰ ਘੂਰਦਾ ਹੈ। ਜਾਂ ਗਾਲਾਂ ਕੱਢਦਾ ਹੈ। ਜੋ ਮਾਤਾ ਪਿਤਾ ਨੇ ਅਨੇਕਾਂ ਹੀ ਕਸ਼ਟ ਝੱਲ ਕੇ ਇਸ ਦੀ ਪਾਲਣਾ ਕੀਤੀ। ਉਸ ਨੂੰ ਭੁੱਲ ਕੇ ਵੀ ਯਾਦ ਨਹੀਂ ਕਰਦਾ। ਜੋ ਵੀ ਕੁੱਛ ਖੱਟ ਵੱਟ ਕੇ ਲਿਆਉਂਦਾ ਹੈ। ਉਹੋ ਸੱਭ ਆਪਣੇ ਘਰ ਵਾਲੀ ਨੂੰ ਹੀ ਦਿੰਦਾ ਹੈ। ਮਾਤਾ ਪਿਤਾ ਦੀ ਗੱਲ ਤੱਕ ਵੀ ਨਹੀਂ ਸੁਣਦਾ। ਉਸ ਨੂੰ ਦੇਖ ਦੇਖ ਕੇ ਦਿਨ ਰਾਤਿ ਦੁਖੀ ਰਹਿੰਦੇ ਹਨ। ਤਾ ਹੀ ਕਥਨ ਕੀਤਾ ਹੈ।

ਦੋਹਰਾ ॥

*ਕਰਿ ਵੀਚਾਰ ਜੋ ਦੇਖੀਐ, ਪੁੱਤ੍ਰ ਸਦਾ ਦੁੱਖ ਰੂਪ ॥*
*ਸੁੱਖ ਚਾਹਤ ਜੋ ਪੁੱਤ੍ਰ ਤੇ, ਤੇ ਮੂੜਨ ਕੇ ਭੂਪ ॥*

ਇਉਂ ਜੇ ਆਦਿ ਤੋ ਅੰਤ ਤੱਕ ਵੀਚਾਰ ਕਰਕੇ ਦੇਖੀਐ ਤਾਂ ਪੁੱਤ੍ਰ ਸਦਾ ਦੁੱਖਦਾ ਹੀ ਕਾਰਣ ਹੈ । ਜੋ ਲੋਕ ਪੁੱਤ੍ਰਾਂ ਤੋਂ ਸੁੱਖ ਚਾਹੁੰਦੇ ਹਨ । ਉਹ ਮਾਨੋਂ ਮੂਰਖਾ ਦੇ ਰਾਜੇ ਹਨ।

ਪ੍ਰਸ਼ਨ : ਧਨ ਦੁੱਖ ਰੂਪ ਕਿਵੇਂ ਹੈ ?

ਉੱਤਰ : ਧਨ ਕਰਕੇ ਮਨੁੱਖ ਨੂੰ ਦੁੱਖ ਹੋਣਾ ॥ ਉਸਦਾ ਸਰੂਪ ਕਥਨ ਕਰਦੇ ਹਨ

ਦੋਹਰਾ

*ਦੁਖ਼ ਦੁਖ਼ਦ ਤਿੰਹੂ ਭਾਂਤਿ ਯਹ ਸੰਪਤ ਮਾਨਤ ਕਰੂਰ ॥*
*ਬਿਸ੍ਰਯੋ ਆਤਮ ਗਿਆਨ ਧਨ, ਸਭ ਸੁਖ ਸੰਪਤਿ ਮੂਰ ॥ ੧੨ ॥*

ਪੁੱਤ੍ਰ, ਇਸਤਰੀ, ਘਰ ਇਨ੍ਹਾਂ ਤਿੰਨਾਂ ਦੇ ਸਾਮਾਨ ਧਨ ਭੀ ਦੁਖ ਰੂਪ ਹੈ । ਜੋ ਪੁਰਖ ਇਸ ਨੂੰ ਆਪਣੀ ਜਾਇਦਾਦ ਮੰਨ ਬੈਠਾ ਹੈ, ਉਹ ਪੁਰਖ ਮੂਰਖ ਸੁਭਾ ਵਾਲਾ ਹੈ । ਆਤਮਾ ਦਾ ਗਿਆਨ ਰੂਪ ਜੋ ਸੱਚਾ ਧਨ ਬ੍ਰਹਮਾ ਨੰਦ ਹੈ, ਉਹ ਸੱਚੀ ਜਾਇਦਾਦ ਹੈ। ਪਰ ਅਗਿਆਨੀ ਮਨੁੱਖ ਝੂਠੇ ਧਨ ਵਿੱਚ ਲੱਗ ਕੇ ਇਸ ਸੱਚੇ ਧਨ ਨੂੰ ਭੁੱਲ ਜਾਂਦਾ ਹੈ । ੧੨॥ ਸੋ ਜੈਸੇ ਕਥਨ ਕੀਤਾ ਹੈ ।

ਦੋਹਰਾ

*ਬਹੁ ਉਦਮ ਪ੍ਰਾਪਤੀ ਕਰੈ, ਅਤੀ ਕਲੇਸ਼ਤਾ ਹੇਤ ॥*
*ਜੁਰੈ ਤੁ ਰਛਾ ਨਿਪਟ ਦੁਖ, ਜਾਇ ਤ ਪ੍ਰਾਣ ਸਮੇਤ ॥੧੩॥*

ਅਰਥ : ਮਨੁੱਖ ਧਨ ਨੂੰ ਇੱਕਠਿਆਂ ਕਰਨ ਵਾਸਤੇ ਬਹੁਤ ਦੁਖ ਝੱਲਦਾ ਹੈ, ਭਾਵ ਕਿ ਧਨ ਨੂੰ ਇੱਕਠਿਆ ਕਰਨ ਵਾਸਤੇ ਭਲੇ ਬੁਰੇ ਦਾ ਕੋਈ ਵਿਚਾਰ ਨਹੀਂ ਕਰਦਾ, ਪਾਪ ਰੂਪ ਕਰਮ ਕਰ ਕੇ ਵੀ ਧਨ ਨੂੰ ਇਕੱਠਿਆਂ ਕਰਨ ਦਾ ਯਤਨ ਕਰਦਾ ਹੈ । ਜੈਸੇ ਗੁਰੂ ਫ਼ੁਮਾਣ ਹੈ :

*ਪਾਪਾ ਬਾਝਹੁ ਹੋਵੈ ਨਾਂਹੀ, ਮੋਇਆਂ ਸਾਥ ਨਾ ਜਾਈ ॥*

ਜੈਸੇ ਅੱਗੇ ਹੋਰ ਕਥਨ ਕਰਦੇ ਹਨ ।

ਮਾਰੂ ਮਹਲਾ ੫ ॥ ਪੰਜਵਾਂ ॥

*ਮੋਹਨੀ ਮੋਹਿ ਲੀਏ ਤ੍ਰੈ ਗੁਨੀਆਂ ॥ ਲੋਭਿ ਵਿਆਪੀ ਝੂਠੀ ਦੁਨੀਆਂ ॥*
*ਮੇਰੀ ਮੇਰੀ ਕਰਿ ਕੈ ਸੰਚੀ, ਅੰਤ ਕੀ ਬਾਰ ਸਗਲ ਲੇ ਛਲੀਆ ॥੧॥*
*ਨਿਰਭਉ ਨਿਰੰਕਰੁ ਦਇਅਲੀਆ। ਜੀਅ ਜੰਤ ਸਗਲੇ ਪ੍ਰਤਿਪਲੀਆ ॥੧॥ ਰਹਾਉ॥*
*ਏਕੈ ਸ੍ਰਮ ਕਰਿ ਗਾਡੀ ਗਡ ਹੈ ॥ ਏਕਹਿ ਸੁਪਨੈ, ਦਾਮੁ ਨ ਛਡ ਹੈ ॥*
*ਰਾਜੁ ਕਮਾਇ ਕਰੀ ਜਿਨਿ ਥੈਲੀ, ਤਾ ਕੈ ਸੰਗ ਨ ਚੰਚਲਿ ਚਲੀਆ ॥੨॥*
*ਏਕਹਿ ਪ੍ਰਾਣ ਪਿੰਡ ਤੇ ਪਿਆਰੀ ॥ ਏਕ ਸੰਚੀ ਤਜਿ ਬਾਪ ਮਹਤਾਰੀ ॥*
*ਸੁਤ, ਮੀਤ, ਭ੍ਰਾਤ, ਤੇ ਗ੍ਰਹਜੀ, ਤਾ ਕੈ ਨਿਕਟਿ ਨ ਹੋਈ ਖਲੀਆ ॥੩॥*

ਅਰਥ : ਮਾਇਆ ਵਾਸਤੇ ਮਨੁੱਖ ਬੜੇ ਬੜੇ ਪਾਪ ਕਰਦਾ ਹੈ, ਆਪਣੇ ਬੇਟ, ਭਾਈਆਂ, ਮਾਂ, ਬਾਪ, ਗੁਰੂ ਸਭ ਤੋਂ ਛੁਪਾ ਛੁਪਾ ਕੇ ਚੋਰੀ ਰੱਖਦਾ ਹੈ। ਪਰ ਇਹ ਚੰਚਲ ਮਾਇਆ ਉਸ ਦੇ ਸਾਥ ਫ਼ਿਰ ਵੀ ਨਹੀਂ ਜਾਂਦੀ। ਇਉਂ ਮਾਇਆ ਨੂੰ ਅਨੇਕਾਂ ਹੀ ਯਤਨਾਂ ਨਾਲ ਇਕੱਠੀ ਕਰਦਾ ਹੈ, ਜੇ ਇਕੱਠੀ ਹੋ ਜਾਵੇ, ਤਾਂ ਉਸ ਦੀ ਰੱਖਿਆ ਕਰਨ ਦਾ ਦੁੱਖ ਬਣਿਆ ਰਹਿੰਦਾ ਹੈ। ਜੇ ਕਿਸੇ ਕਾਰਣ ਕਰ ਕੇ ਉਸ ਧਨ ਦਾ ਨਾਸ ਹੋ ਜਾਵੇ ਜਾਂ ਉਸ ਨੂੰ ਚੋਰ ਲੈ ਜਾਣ, ਤਾਂ ਉਸੇ ਦੇ ਵਿਯੋਗ ਵਿੱਚ ਆਪਣੇ ਪ੍ਰਾਣ ਤਿਆਗ ਦਿੰਦਾ ਹੈ ਜਾਂ ਪਾਗਲ ਹੋ ਜਾਂਦਾ ਹੈ। ਤਾਂ ਹੀ ਗੁਰੂ ਜੀ ਕਥਨ ਕਰਦੇ ਹਨ : ਜਾਇ ਤਾਂ ਪ੍ਰਾਣ ਸਮੇਤ॥ ਜਦ ਮਾਇਆ ਹੱਥੋਂ ਚਲੀ ਜਾਂਦੀ ਹੈ। ਤਾਂ ਨਾਲ ਹੀ ਪ੍ਰਾਣਾਂ ਨੂੰ ਲੈ ਜਾਂਦੀ ਹੈ। ਜੈਸੇ ਦ੍ਰਿਸ਼ਟਾਂਤ ਹੈ। ਇਕ ਜਿਮੀਂਦਾਰ ਔਰ ਦੋ ਉਸ ਦੇ ਲੜਕੇ ਤਿੰਨੇ ਹੀ, ਨਦੀ ਕਿਨਾਰੇ ਉਨ੍ਹਾਂ ਦਾ ਖੇਤ ਸੀ, ਉਸ ਵਿੱਚ ਹਲ ਵਾਹ ਰਹੇ ਸਨ, ਹਲ ਵਾਹੁੰਦਿਆਂ ਉਨ੍ਹਾਂ ਨੂੰ ਜਮੀਨ ਵਿੱਚੋਂ ਮੋਹਰਾਂ ਦੀ ਭਰੀ ਹੋਈ ਇਕ ਗਾਗਰ ਮਿਲੀ, ਜਿਸ ਨੂੰ ਵੇਖ ਕੇ ਬਹੁਤ ਖੁਸ਼ ਹੋਏ, ਕਹਿਣ ਲੱਗੇ ਆਪਾਂ ਇਸ ਨੂੰ ਨਦੀ ਵਿੱਚ ਧੋ ਲਈਏ, ਜੋ ਗਾਗਰ ਨੂੰ ਮਿੱਟੀ ਲੱਗੀ ਹੋਈ ਹੈ। ਜਦ ਇੱਕ ਗਾਗਰ ਲੈ ਕੇ ਨਦੀ ਵਿੱਚ ਲਿਜਾ ਕੇ ਧੋਣ ਲੱਗਾ, ਤਾਂ ਪਾਣੀ ਦਾ ਪ੍ਰਵਾਹ ਤੇਜ ਹੋਣ ਕਰਕੇ ਗਾਗਰ ਹੱਥੋਂ ਛੁੱਟ ਕੇ ਅੱਗੇ ਰੁੜ ਗਈ, ਔਰ ਯਤਨ ਕਰਨ ਤੇ ਵੀ ਜਦੋਂ ਉਨ੍ਹਾਂ ਨੂੰ ਨਾ ਮਿਲੀ, ਤਾਂ ਤਿੰਨਾਂ ਨੂੰ ਹੀ ਇਸ ਦਾ ਹਾਵਾ ਲੱਗ ਗਿਆ, ਜਿਹੜਾ ਧੋਂਦਾ ਸੀ ਉਹ ਤਾਂ ਇਸ ਤਰਾਂ ਕਹੀ ਜਾਂਦਾ ਹੈ। ਹਾਏ ਧੋਵਤ ਗਈ, ਹਾਏ ਧੋਵਤ ਗਈ ਦੂਜਾ, ਹਾਏ ਕਾਹਨੂੰ ਧੋਂਦੇ, ਹਾਏ ਕਾਹਨੂੰ ਧੋਂਦੇ,

ਤੀਜਾ ਘਰ ਚਲ ਧੋਂਦੇ, ਹਾਏ ਘਰ ਚਲ ਧੋਂਦੇ, ਇਸ ਹਾਵੇ ਵਿੱਚ ਹੀ ਤਿੰਨਾਂ ਦੀ ਮੌਤ ਹੋ ਜਾਂਦੀ ਹੈ । ਇਸ ਤਰੀਕੇ ਨਾਲ ਇਹ ਜੋ ਝੂਠਾ ਧਨ ਹੈ । ਤਿੰਨਾਂ ਹਾਲਤਾਂ ਵਿੱਚ ਦੁੱਖ ਦਾ ਕਾਰਣ ਹੈ । ਪਹਿਲੇ ਜੋੜਨ ਵਿੱਚ, ਦੂਜਾ ਰੱਖਿਆ ਕਰਨ ਵਿੱਚ, ਤੀਜਾ ਨਾਸ ਹੋਣ ਵਿੱਚ ਤਾਂ ਹੀ ਮਹਾਤਮਾ ਨਿਹਚਲ ਦਾਸ ਜੀ ਕਥਨ ਕਰਦੇ ਹਨ

ਦੋਹਰਾ ॥

*ਤਜ ਤੀਏ ਪੁਤ੍ਰ ਜੁ ਧਨ ਚਹੈ, ਤਾਕੇ ਮੁਖ ਮੈ ਧੂੜ ।*
*ਧਨ ਜੋਰਨ, ਰਛਾ ਕਰਨ, ਖਰਚ ਨਾਸ ਦੁੱਖ ਮੂਰ ।੧੧੦।*

ਅਰਥ : ਜੋ ਇਸਤ੍ਰੀ ਪੁਤ੍ਰ ਦਾ ਤਿਆਗ ਕਰਕੇ ਧਨ ਚਾਹੁੰਦੇ ਹਨ ਉਨ੍ਹਾਂ ਦੇ ਮੁੱਖ ਵਿੱਚ ਵੀ ਧੂੜ ਹੀ ਪੈਂਦੀ ਹੈ ਜਿਸਦੀ ਦਿਨ ਰਾਤ ਰੱਖਿਆ ਕਰਨ ਵਾਸਤੇ ਚਿੰਤਾ ਬਣੀ ਰਹਿੰਦੀ ਹੈ । ਜੋ ਲੋਗ ਧਨ ਇਕੱਠਾ ਕਰਨਾ ਚਾਹੁੰਦੇ ਹਨ ਸੋ ਇਸ ਤਰ੍ਹਾਂ ਪਾਪ ਕਰਕੇ ਜੋੜਦੇ ਹਨ ਜਿਵੇਂ ਅੱਗੇ ਕਥਨ ਕਰਦੇ ਹਨ ।

ਚੌਪਈ ॥

*ਜੋ ਚਾਹੇ ਮਾਇਆ ਬਹੁ ਜੋਰੀ ॥ ਕਰੈ ਅਨ੍ਰਥ ਸੋ ਲਾਖ ਕਰੋਰੀ ।*
*ਜਾਤ ਧਰਮ ਕੁਲ ਧਰਮ ਸੁ ਤਿਆਗੇ ॥ ਜੋ ਧਨ ਕੋ ਜੋਰਨ ਲਾਗੈ ॥ ੧੧੧॥*
*ਬਿਨਾ ਭਾਗ ਤਦਪਿ ਨ ਧਨ ਜੁਰ ਹੈ ॥ ਜੁਰੇ ਤੁ ਰਛਾ ਕਰ ਕਰ ਮਰ ਹੈ ।*
*ਖਰਚੈ ਧਨ ਘਟ ਹੈ ਜਹਿ ਚਿੰਤਾ ॥ ਨਾਸੇ ਨਿਸ ਦਿਨ ਤਾਪ ਅਨੰਤਾ ॥ ੧੧੨ ॥*

ਜੋ ਲੋਕ ਧਨ ਨੂੰ ਇੱਕਠਾ ਕਰਨਾ ਚਾਹੁੰਦੇ ਹਨ । ਉਹ ਲੋਕ ਲੱਖਾ ਹੀ ਪਾਪ ਕਰਦੇ ਹਨ ! ਆਪਣੇ ਜਾਤੀ ਕੁੱਲ ਦੇ ਧਰਮ ਨੂੰ ਤਿਆਗ ਕੇ ਧਨ ਨੂੰ ਇਕੱਠਾ ਕਰਦੇ ਹਨ। ਪਰ ਬਿਨਾਂ ਭਾਗਾਂ ਤੋਂ ਫੇਰ ਵੀ ਧਨ ਦੀ ਪ੍ਰਾਪਤੀ ਨਹੀਂ ਹੁੰਦੀ, ਜੈਸੇ ਕਥਨ ਕੀਤਾ ਹੈ।

ਸਵੈਯਾ :

*ਧਨ ਪਾਵਨ ਕੋ ਜਿਹ ਜਹਾਜ ਸਜੈ, ਬਿਨ ਭਾਗਨ ਤੇਂ ਜਲ ਸਿੰਧ ਡੁਬਾਈ ॥*
*ਸੁ ਖਨੇ ਬਹੁ ਬਾਰਨ ਭੂਮ ਘਨੀ ਧਰ ਤੇ ਨਹ ਏਕ ਵਿਰਾਟਕਾ ਪਾਈ ॥*
*ਨ੍ਰਿਪ ਕੀ ਕਰ ਆਇਸ ਸੇਵ ਭਲੇ, ਭਿਰ ਸੰਗਹ ਮਾਹਿ ਸੁ ਅੰਗ ਤੁੜਾਈ ॥*
*ਬਿਧ ਲੋਕਹਿ ਲੋ ਜਬ ਦੌਰ ਫਿਰੈ, ਧਨ ਪਾਵਤ ਨ ਬਿਨ ਭਾਗ ਸਹਾਈ ॥੨੨॥*

ਅਰਥ : ਜਿਨ੍ਹਾਂ ਨੇ ਧਨ ਦੀ ਪ੍ਰਾਪਤੀ ਵਾਸਤੇ ਸਮਾਨ ਦੇ ਜਹਾਜ ਭਰ ਕੇ ਬਾਹਰਲੇ ਟਾਪੂਆਂ ਵੱਲ ਨੂੰ ਤੋਰੇ ਸਨ । ਬਿਨ੍ਹਾਂ ਭਾਗਾਂ ਤੋ ਉਹ ਸਮੁੰਦਰ ਵਿੱਚ ਹੀ ਡੁੱਬ ਗਏ । ਔਰ ਕਈਆਂ ਨੇ ਧਨ ਦੀ ਪ੍ਰਾਪਤੀ ਵਾਸਤੇ ਪੁਰਾਣੀਆਂ ਥੇਹਾਂ ਨੂੰ ਪੁੱਟਣਾ ਕੀਤਾ । ਪਰ ਭਾਗਾਂ ਤੋ ਬਿਨ੍ਹਾਂ ਇੱਕ ਕੌਡੀ ਵੀ ਨਹੀਂ ਮਿਲੀ । ਜੋ ਲੋਗ ਧਨ ਵਾਸਤੇ ਰਾਜੇ ਦੀ ਫੌਜ ਵਿੱਚ ਭਰਤੀ ਹੁੰਦੇ ਹਨ । ਪਰ ਬਿਨ੍ਹਾਂ ਭਾਗਾਂ ਤੋ ਜੰਗ ਵਿੱਚ ਜਾਣ ਸਾਰ ਹੀ ਉਨ੍ਹਾਂ ਦੇ ਅੰਗ ਟੁੱਟ ਜਾਂਦੇ ਹਨ । ਚਾਹੇ ਬ੍ਰਹਮਾ ਦੇ ਲੋਗ ਤੱਕ ਮਨੁੱਖ ਭੱਜਾ ਫਿਰੇ । ਪਰ ਬਿਨਾਂ ਭਾਗਾਂ ਤੋ ਮਨੁੱਖ ਨੂੰ ਧਨ ਦੀ ਪ੍ਰਾਪਤੀ ਨਹੀਂ ਹੁੰਦੀ । ਜੈਸੇ ਅੱਗੇ ਕਥਨ ਕਰਦੇ ਹਨ ।

ਦੋਹਰਾ ॥

*ਬਿਨ੍ਹਾਂ ਭਾਗ ਜੱਗ ਸੁੱਖ ਕਹਾਂ, ਮੋਖ ਕਹਾਂ ਨਰ ਹੋਇ ॥*
*ਭੋਗ ਮੋਖ ਨਰ ਜੋ ਚਹੈ, ਪੁੰਨ ਕਮਾਵੈ ਸੋਇ ॥*

ਅਰਥ : ਬਿਨ੍ਹਾਂ ਭਾਗਾਂ ਤੋ ਧਨ ਦੀ ਪ੍ਰਾਪਤੀ ਨਹੀਂ ਹੁੰਦੀ । ਔਰ ਨਾ ਹੀ ਮੁੱਕਤੀ ਮਿਲਦੀ ਹੈ । ਜੋ ਵੀ ਮਨੁੱਖ ਭੋਗ ਤੇ ਮੋਖ ਚਾਹੁੰਦਾ ਹੈ । ਸੋ ਸਦਾ ਹੀ ਪੁੰਨਾ ਨੂੰ ਕਰੇ । ਜੋ ਵੀ ਦੁਨੀਆਂ ਦੇ ਵਿੱਚ ਰਾਜ ਭਾਗ ਮਾਇਆ ਦਾ ਸੁੱਖ ਹੈ । ਸਭ ਪੁੰਨਾਂ ਰੂਪੀ ਪਾਣੀ ਕਰਕੇ ਹਰਾ ਭਰਾ ਹੈ । ਜਿਵੇਂ ਕਥਨ ਕੀਤਾ ਹੈ ।

ਸਵੈਯਾ ॥

*ਘਰ ਭੀਤਰ ਹੇਮ ਭੰਡਾਰ ਭਰੇ, ਮੁਕਤਾ ਫਲ ਕੀ ਗਜ਼ ਪੀਠ ਅੰਬਾਰੀ ॥*
*ਜਸ ਚੰਦ ਕੀਓ ਉਜਿਆਰ ਚਹੂੰ ਚੱਕ, ਨੂਤਨ ਹੈ ਤਨ ਰੋਗ ਨਿਵਾਰੀ ॥*
*ਰਤ ਕੇ ਸਮ ਸੁੰਦਰ ਔ ਹਿਤ ਕਾਰਣ, ਨਾਰ ਤਥਾ ਗੁਣ ਸੀਲ ਉਦਾਰੀ ॥*
*ਕ੍ਰਿਤ ਪੁੰਨ ਬਿਨ੍ਹਾਂ ਯਹਿ ਆਹਿ ਕਹਾਂ, ਬਿਧਿ ਪੁੰਨਨ ਨੀਰ ਰਚੀ ਫੁਲਵਾਰੀ ॥ ੨੪ ॥*

ਅਰਥ : ਜੋ ਘਰ ਵਿੱਚ ਸੋਨੇ ਚਾਂਦੀ ਹੀਰੇ ਮੋਤੀਆਂ ਦੇ ਭੰਡਾਰੇ ਭਰੇ ਹੋਏ ਹਨ । ਔਰ ਹਾਥੀਆਂ ਦੇ ਉੱਪਰ ਜੋ ਸੁੰਦਰ ਅੰਬਾਰੀਆਂ ਹਨ । ਜਿਨ੍ਹਾਂ ਨਾਲ ਮੋਤੀਆਂ ਦੀਆਂ ਲੜੀਆਂ ਲਮਕ ਰਹੀਆਂ ਹਨ । ਜਿਨ੍ਹਾਂ ਦਾ ਚੰਦ੍ਰਮਾਂ ਵਾਂਗੂ ਉਜਲ ਜੱਸ ਦੁਨੀਆਂ ਤੇ ਫੈਲ ਰਿਹਾ ਹੈ । ਜਵਾਨ ਉਮਰ ਸਰੀਰ ਨੂੰ ਕੋਈ ਰੋਗ ਨਹੀਂ । ਘਰ ਦੇ ਵਿੱਚ ਸੁੰਦਰ ਇਸਤ੍ਰੀ ਜੋ ਕਾਮ ਦੀ ਇਸਤ੍ਰੀ ਵਾਂਗ ਸੁੰਦਰ ਹੈ । ਦਿਨ ਰਾਤ ਪ੍ਰੇਮ ਕਰਨ ਵਾਲੀ ਹੈ । ਔਰ ਜਿਸਦੇ ਵਿੱਚ ਸਾਰੇ ਹੀ ਪਤੀ ਬ੍ਰਤ ਧਰਮ ਤੋ ਲੈ ਕੇ ਜੋ ਚੰਗੇ ਗੁਣ ਹਨ । ਇਹ ਜਿਤਨਾਂ ਵੀ ਸਾਰਾ ਕੁਝ ਹੈ । ਪੁੰਨਾਂ ਤੋ ਬਿਨਾਂ ਪ੍ਰਾਪਤ ਨਹੀਂ ਹੁੰਦਾ । ਮਾਨੋ ਬ੍ਰਹਮਾਂ ਨੇ ਪੁੰਨਾਂ

ਰੂਪੀ ਪਾਣੀ ਪਾ ਕੇ ਇਹ ਸੁੱਖਾਂ ਰੂਪੀ ਫੁੱਲਵਾੜੀ ਰਚੀ ਹੈ । ਇਉਂ ਭਾਗਾਂ ਤੋਂ ਬਿਨਾਂ ਧਨ ਦੀ ਪ੍ਰਾਪਤੀ ਨਹੀਂ ਹੁੰਦੀ । ਇਸ ਕਰਕੇ ਧਨ ਦੇ ਜੋੜਨ ਦੀ ਰੱਖਿਆ ਕਰਨ ਦੀ ਅੋਰ ਨਾਸ ਹੋਣ ਦੀ ਸਦਾ ਹੀ ਚਿੰਤਾ ਬਣੀ ਰਹਿੰਦੀ ਹੈ । ਤਾਂ ਤੇ ਇਨ੍ਹਾਂ ਦਾ ਤਿਆਗ ਕਰਨਾ ਹੀ ਭਲਾ ਹੈ । ਤਾਂ ਹੀ ਸੁੱਖ ਦੀ ਪ੍ਰਾਪਤੀ ਹੁੰਦੀ ਹੈ ਜੇ ਇਉਂ ਕਥਨ ਹੈ ।

*ਤਾਂ ਤੇ ਇਨਕੋ ਸੰਗ ਤੂੰ, ਛਾਡ ਕੁਸ਼ਲ ਜੀਅ ਮਾਨ ॥*
*ਮਾਨੋ ਬਿਖ ਤੇ ਸਰਪ ਤੇ, ਠਗ ਤੇ ਛੁਟਿਯੋ ਨਿਦਾਨ ॥*

ਅਰਥ : ਐ ਮਨੁੱਖ, ਜੇ ਤੂੰ ਸਦਾ ਸੁੱਖ ਚਾਹੁੰਦਾ ਹੈ ਤਾਂ ਇਨ੍ਹਾਂ ਦਾ ਸੰਗ ਛੱਡ । ਤਾਂ ਤੇਰੇ ਮਨ ਵਿੱਚ ਖੁਸ਼ੀ ਹੋਵੇਗੀ । ਜੋ ਇਸਤ੍ਰੀ ਪੁੱਤਰ ਧਨ ਦੇ ਮੋਹ ਤੋਂ ਛੁਟਕਾਰਾ ਪਾਉਣਾ ਹੈ । ਮਾਨੋਂ ਭਿਆਨਕ ਕਾਲੇ ਨਾਗ ਦੇ ਮੂੰਹ ਵਿੱਚੋਂ ਹੀ ਛੁਟਕਾਰਾ ਪਾਇਆ ਹੈ। ਜਾਂ ਇਉਂ ਸਮਝ ਲਵੇ ਕਿ ਠੱਗਾਂ ਦੇ ਘੇਰੇ ਵਿੱਚੋਂ ਹੀ ਛੁਟਕਾਰਾ ਪਾਇਆ ਹੈ । ਸਾਹਿਬ ਸ੍ਰੀ ਗੁਰੂ ਤੇਗ ਬਹਾਦਰ ਮਹਾਰਾਜ ਜੀ ਕਥਨ ਕਰਦੇ ਹਨ ਕਿ ਉਨ੍ਹਾਂ ਮਨੁੱਖਾਂ ਦੇ ਹਿਰਦੇ ਵਿੱਚ ਹੀ ਪ੍ਰਮੇਸਰ ਦਾ ਵਾਸਾ ਹੁੰਦਾ ਹੈ । ਜੋ ਲੋਕ ਮਾਇਆ ਆਦਿਕ ਪਦਾਰਥਾਂ ਦਾ ਤਿਆਗ ਕਰਦੇ ਹਨ । ਸੋ ਪਵਿੱਤਰ ਬਾਣੀ ਵਿੱਚ ਕਥਨ ਕੀਤਾ ਹੈ ।

*ਜਿਹਿ ਮਾਇਆ ਮਮਤਾ ਤਜੀ ਸਭ ਤੇ ਭਇਓ ਉਦਾਸੁ ॥*
*ਕਹੁ ਨਾਨਕੁ ਸੁਣ ਰੇ ਮਨਾ ਤਿਹਿ ਘਟ ਬ੍ਰਹਮ ਨਿਵਾਸੁ ॥੧੮॥*

ਅੋਰ ਜੋ ਲੋਕ ਮਾਇਆ ਦੇ ਪਿਛੇ ਭੱਜੇ ਫਿਰਦੇ ਹਨ । ਉਨ੍ਹਾਂ ਦੀ ਬਾਬਤ ਇਉਂ ਕਥਨ ਕਰਦੇ ਹਨ ।

*ਮਾਇਆ ਕਾਰਨ ਧਾਵਹੀ ਮੂਰਖ ਲੋਗ ਅਜਾਨ ॥*
*ਕਹੁ ਨਾਨਕ ਬਿਨੁ ਹਰਿ ਭਜਨੁ ਬ੍ਰਿਥਾ ਜਨਮੁ ਸਿਰਾਨੁ ॥ ੨੮॥*

ਜਿਨ੍ਹਾਂ ਦਾ ਮਨ ਦਿਨ ਰਾਤ ਮਾਇਆ ਵਿੱਚ ਫਸਿਆ ਹੋਇਆ ਹੈ । ਉਨ੍ਹਾਂ ਦਾ ਜੀਵਨ ਨਿਸਫਲ ਹੈ ਸੋ ਕਥਨ ਕਰਦੇ ਹਨ।

*ਮਨੁ ਮਾਇਆ ਮਹਿ ਫਧਿ ਰਹਿਓ ਬਿਸਰਿਓ ਗੋਬਿੰਦ ਨਾਮੁ ॥*
*ਕਹੁ ਨਾਨਕ ਬਿਨੁ ਹਰਿ ਭਜਨ ਜੀਵਨ ਕਉਨੇ ਕਾਮ ॥੩੦॥*

ਜਿਨ੍ਹਾਂ ਦਾ ਮਨ ਮਾਇਆ ਦੇ ਹੰਕਾਰ ਵਿੱਚ ਮਸਤ ਹੋ ਰਿਹਾ ਹੈ । ਅੋਰ ਪ੍ਰਮੇਸਰ ਦੇ ਨਾਮ ਨੂੰ ਭੁਲਾ ਦਿੱਤਾ ਹੈ । ਅੱਗੇ ਉਨ੍ਹਾਂ ਦੀ ਹਾਲਤ ਕਥਨ ਕਰਦੇ ਹਨ ।

*ਪ੍ਰਾਨੀ ਰਾਮੁ ਨ ਚੇਤਈ ਮਦੁ ਮਾਇਆ ਕੈ ਅੰਧੁ ॥*
*ਕਹੁ ਨਾਨਕ ਹਰਿ ਭਜਨੁ ਬਿਨੁ ਪਰਤ ਤਾਹਿ ਜਮ ਫੰਧੁ ॥ ੩੧ ॥*

ਪ੍ਰਸ਼ਨ : ਐਸਾ ਧਨ ਦੁਨੀਆਂ ਵਿੱਚ ਕਿਹੜਾ ਹੈ ? ਜਿਸਦੇ ਨਾਸ ਹੋਣ ਦਾ ਭੈ ਨ ਰਹੇ ? ਔਰ ਅੱਗੇ ਪ੍ਰਲੋਕ ਵਿੱਚ ਵੀ ਨਾਲ ਜਾਵੇ ?

ਉੱਤਰ: ਐਸਾ ਇਕ ਨਾਮ ਰੂਪੀ ਹੀ ਸੱਚਾ ਧਨ ਹੈ । ਨਾਂ ਇਹ ਸੜਦਾ ਹੈ । ਨਾਂ ਚੋਰਾਂ ਦਾ ਹੀ ਡਰ ਹੈ । ਨਾਂ ਇਹ ਧਨ ਡੁੱਬਦਾ ਹੀ ਹੈ। ਨਾਮ ਰੂਪੀ ਧਨ ਪ੍ਰਲੋਕ ਵਿੱਚ ਵੀ ਜੀਵ ਦੀ ਮਦਦ ਕਰਦਾ ਹੈ। ਜੋ ਇਉਂ ਕਥਨ ਹੈ ।

*ਜਹ ਮਾਤ ਪਿਤਾ ਸੁਤ ਮੀਤ ਨ ਭਾਈ॥*
*ਮਨੁ ਊਹਾਂ ਨਾਮ ਤੇਰੈ ਸੰਗ ਸਹਾਈ ॥*

ਸੋ ਗੁਰੂ ਨਾਨਕ ਦੇਵ ਜੀ ਮਹਾਰਾਜ ਮਾਰੂ ਰਾਗ ਦੇ ਵਿੱਚ ਇਸ ਤਰ੍ਹਾਂ ਕਥਨ ਕਰਦੇ ਹਨ ।

ਮਾਰੂ ਮਹਲਾ ੧ ॥

*ਇਹ ਧਨੁ ਸਰਬ ਰਹਿਆ ਭਰਪੂਰਿ ॥*
*ਮਨਮੁਖ ਫਿਰਹਿ ਸਿ ਜਾਣਹਿ ਦੂਰ ॥੧॥*
*ਸੋ ਧਨੁ ਵਖਰੁ ਨਾਮੁ ਰਿਦੈ ਹਮਾਰੈ ॥*
*ਜਿਸੁ ਤੂੰ ਦੇਹਿ ਤਿਸੈ ਨਿਸਤਾਰੈ ॥੧॥ ਰਹਾਉ ॥*
*ਨ ਇਹੁ ਧਨੁ ਜਲੈ ਨ ਤਸਕਰੁ ਲੈ ਜਾਇ ॥*
*ਨ ਇਹੁ ਧਨੁ ਡੂਬੈ ਨ ਇਸੁ ਧਨੁ ਕੋ ਮਿਲੈ ਸਜਾਇ ॥੨॥*
*ਇਸੁ ਧਨੁ ਕੀ ਦੇਖਹੁ ਵਡਿਆਈ ॥*
*ਸਹਜੇ ਮਾਤੇ ਅਨਦਿਨੁ ਜਾਈ ॥ ੩॥*
*ਇਕ ਬਾਤ ਅਨੂਪ ਸੁਨਹੁ ਨਰੁ ਭਾਈ ॥*
*ਇਸੁ ਧਨੁ ਬਿਨੁ ਕਹਹੁ ਕਿਨੈ ਪਰਮਗਤਿ ਪਾਈ ॥੪॥*
*ਭਣਤਿ ਨਾਨਕ ਅਕਥੁ ਕੀ ਕਥਾ ਸੁਣਾਏ ॥*
*ਸਤਿਗੁਰ ਮਿਲਹਿ ਤ ਇਹੁ ਧਨੁ ਪਾਏ ॥ ੫ ॥੮॥*

ਪ੍ਰਸ਼ਨ : ਜੋ ਪਿੱਛੇ ਇਸਤਰੀ ਦੀ ਨਿੰਦਿਆ ਕੀਤੀ ਹੈ ਬਹੁਤ ਸਾਰੇ ਮਹਾਤਮਾ ਔਰ ਵਿਦਵਾਨਾਂ ਸਿਆਣਿਆਂ ਨੇ ਇਸਤਰੀ ਦੇ ਬਹੁਤ ਸਾਰੇ ਔਗੁਣ ਜ਼ਾਹਿਰ ਕੀਤੇ ਹਨ । ਔਰ ਗੁਰੂ ਘਰ ਵਿੱਚ ਗੁਰਮਤਿ ਦੀ ਰੀਤੀ ਅਨੁਸਾਰ ਇਸਤਰੀ ਬਾਬਤ ਕੀ ਖਿਆਲ ਹੈ ?

ਉੱਤਰ : ਗੁਰੂ ਘਰ ਦੇ ਵਿੱਚ ਇਸਤਰੀ ਔਰ ਮਨੁੱਖ ਦਾ ਬਰਾਬਰ ਦਾ ਹੀ ਦਰਜਾ ਦਿੱਤਾ ਹੈ । ਜੈਸੇ ਭਗਤ ਕਬੀਰ ਜੀ ਕਥਨ ਕਰਦੇ ਹਨ:- ਅਰਧ ਸਰੀਰੀ ਨਾਰਿ ਨ ਛੋਡੈਂ ਤਾਂ ਤੇ ਹਿੰਦੂ ਹੀ ਰਹੀਐ ॥ ਭਾਵ ਕਿ ਇਸਤਰੀ ਨੂੰ ਮਨੁੱਖ ਦਾ ਅੱਧਾ ਸਰੀਰ ਮੰਨਣਾ ਕੀਤਾ ਹੈ । ਜੈਸੇ ਭਾਈ ਗੁਰਦਾਸ ਜੀ ਇਸ ਤਰ੍ਹਾਂ ਕਥਨ ਕਰਦੇ ਹਨ (ਲੋਕ ਵੇਦ ਗੁਣ ਗਿਆਨ ਵਿਚੱ ਅਰਧ ਸਰੀਰੀ ਮੋਖ ਦੁਆਰੀ) ਭਾਵ ਕਿ ਇਸਤਰੀ ਜੋ ਹੈ ਲੋਕ ਰੀਤੀ ਔਰ ਵੇਦ ਰੀਤੀ ਅਨੁਸਾਰ ਮੁਕਤੀ ਵਿੱਚ ਮਦਦ ਕਰਨ ਵਾਲੀ ਹੈ । ਗੁਰੂ ਜੀ ਨੇ ਇਨ੍ਹਾਂ ਦੀ ਨਿੰਦਿਆ ਕੀਤੀ ਹੈ । ਪਤੀਬਰਤ ਧਰਮ ਤੋਂ ਰਹਿਤ ਇਸਤਰੀ ਔਰ ਨਾਮ ਤੋਂ ਹੀਣੇ ਮਨੁੱਖ ਔਰ ਤੀਸਰਾ ਵਿਕਾਰ ਔਗਣ ਜਿਨ੍ਹਾਂ ਕਰਕੇ ਮਨੁੱਖ ਅਧੋ ਗਤੀ ਨੂੰ ਪ੍ਰਾਪਤ ਹੁੰਦਾ ਹੈ । ਜੈਸੇ ਕਥਨ ਕਰਦੇ ਹਨ ।

*ਜਿਉਂ ਛੁੱਟੜਿ ਘਰਿ ਘਰਿ ਫਿਰੈ, ਬਦਚਾਰਨ ਬਦਨਾਉ ॥*

ਜਾਂ

*ਖਸਮ ਵਿਸਾਰਹਿ ਤੇ ਕਮਜਾਤਿ ॥ ਨਾਨਕ ਨਾਵੈ ਬਾਝੁ ਸੁਨਾਤਿ ॥*

ਸਾਰੀਆਂ ਇਸਤਰੀਆਂ ਮਾੜੀਆਂ ਨਹੀਂ ਹਨ । ਉਨ੍ਹਾਂ ਦੀ ਨਿੰਦਿਆਂ ਕੀਤੀ ਹੈ ਜੋ ਪਤੀ ਤੋਂ ਬੇਮੁੱਖ ਹੋ ਕੇ ਬਾਹਰ ਭਟਕਦੀਆਂ ਫਿਰਦੀਆਂ ਹਨ । ਉਨ੍ਹਾਂ ਨੂੰ ਗੁਰੂ ਜੀ ਨੇ ਕਮਜਾਤਾਂ ਦੱਸਿਆ ਹੈ । ਜੋ ਪਤੀ ਦੀ ਸੇਵਾ ਨਹੀਂ ਕਰਦੀਆਂ, ਔਰ (ਨਾਨਕ ਨਾਵੈ ਬਾਝੁ ਸਨਾਤਿ) ਜੋ ਨਾਮ ਤੋ ਹੀਣੇ ਬੇਮੁੱਖ ਮਨੁੱਖ ਹਨ । ਜੋ ਗੁਰੂ ਪ੍ਰਮੇਸਰ ਔਰ ਸੰਗਤ ਇਨ੍ਹਾਂ ਦੀ ਨਿੰਦਿਆ ਕਰਦੇ ਹਨ । ਉਨ੍ਹਾਂ ਨੂੰ ਧਰਤੀ ਤੇ ਭਾਰ ਰੂਪ ਦੱਸਿਆ ਹੈ ਜੈਸੇ ਕਥਨ ਹੈਂ । "ਵਿਸਰਿਆ ਜਿਨ ਨਾਮ, ਤੇ ਭੂਇ ਭਾਰ

ਥੀਏ ॥ ਔਰ ਤੀਸਰੇ ਜੋ ਵਿਕਾਰ ਹਨ । ਜਿਨ੍ਹਾਂ ਕਰਕੇ ਮਨੁੱਖ ਦਾ ਜੀਵਨ ਨਾਸ਼ ਹੁੰਦਾ ਹੈ । ਜੈਸੇ ਗੁਰੂ ਅਰਜਨ ਦੇਵ ਮਹਾਰਾਜ ਸਹਸਕ੍ਰਿਤੀ ਸਲੋਕਾਂ ਵਿੱਚ ਕਾਮ ਦੀ ਬਾਬਤ ਕਥਨ ਕਰਦੇ ਹਨ ।

*ਹੇ ਕਾਮੰ ਨਰਕ ਬਿਸ੍ਰਾਮੰ ਬਹੁ ਜੋਨੀ ਭ੍ਰਮਾਵਣਹ ॥*
*ਚਿਤ ਹਰਣੰ ਤ੍ਰੈ ਲੋਕ ਗੰਮੰ ਜਪ ਤਪ ਸੀਲ ਬਿਦਾਰਣਹ ॥*
ਅਲਪ ਸੁੱਖ ਅਵਿਤ ਚੰਚਲ ਊਚ ਨੀਚ ਸਮਾਵਣਹ ॥
ਤਵ ਭੈ ਬਿਮੁੰਚਿਤ ਸਾਧ ਸੰਗਮ ਓਟ ਨਾਨਕ ਨਾਰਾਇਣਹ ॥੪੬॥

ਅਰਥ : ਹੇ ਕਾਮ ਦੇਵ ਤੂੰ ਐਸਾ ਨੀਚ ਹੈ ਤੇਰੀ ਸੰਗਤ ਕਰਕੇ ਮਨੁਖ ਨਰਕਾਂ ਵਿੱਚ ਵਾਸਾ ਕਰਦਾ ਹੈ । ਔਰ ਚੁਰਾਸੀ ਲੱਖ ਜੂਨ ਵਿੱਚ ਜੀਵਾਂ ਨੂੰ ਭਰਮਾਉਣਾ ਕਰਦਾ ਹੈ । ਮਨੁੱਖ ਦੇ ਚਿੱਤ ਨੂੰ ਆਪਣੇ ਅਧੀਨ ਕਰ ਲੈਂਦਾ ਹੈ । ਔਰ ਤਿੰਨਾਂ ਲੋਕਾਂ ਵਿੱਚ ਤੇਰੀ ਪਹੁੰਚ ਹੈ । ਔਰ ਮਨੁੱਖ ਦੇ ਜਪ ਤਪ ਧਰਮ ਨੂੰ ਨਾਸ਼ ਕਰਨ ਵਾਲਾ ਹੈ । ਜਥਾ

*ਕਰੀਚਕ ਥੇ ਸੌ ਭ੍ਰਾਤ, ਕਾਮ ਕਰ ਨਾਸ ਭਏ ਸਭ ॥*
*ਪੁਨ ਨਾਰੀ ਕੀ ਪ੍ਰੀਤ ਕਰ, ਸੀਸ ਦਏ ਦਸ ਲੰਕ ਪਤਿ ॥*

*ਕਾਮ ਬਰੋਬਰ ਬਿਆਧ ਨਹੀਂ, ਸਤ੍ਰ ਨਾ ਮੋਹ ਸਮਾਨ ॥*
*ਆਨ ਅਗਨਿ ਨਹਿ ਕ੍ਰੋਧ ਸਮ, ਸੁੱਖ ਨ ਸਮਾਨ ਗਿਆਨ ॥*

ਜੈਸੇ ਬ੍ਰਹਮਾ ਇੰਦ੍ਰ ਆਦਿਕ ਉਨ੍ਹਾਂ ਦਾ ਵੀ ਤੂੰ ਧਰਮ ਨਾਸ਼ ਕੀਤਾ । ਜੈਸੇ ਭਗਤ ਰਵਿਦਾਸ ਜੀ ਕਥਨ ਕਰਦੇ ਹਨ

*ਗੋਤਮ ਨਾਰਿ ਉਮਾਪਤਿ ਸ੍ਵਾਮੀ ॥ ਸੀਸ ਧਰਨ ਸਹਸ ਭਗ ਗਾਮੀ ॥*
*ਇਨ ਦੂਤਨ ਖਲ ਬਧਿ ਕਰਿ ਮਾਰਿਓ ॥ ਬਡੋ ਨਿਲਾਜ ਅਜਹੂੰ ਨਹੀਂ ਹਾਰਿਓ ॥*

ਹੇ ਕਾਮ ਤੇਰੀ ਸੰਗਤ ਕਰਕੇ ਇੰਦ੍ਰ ਜੋ ਸੀ, ਸਹਸ ਭਗ ਨੂੰ ਪ੍ਰਾਪਤ ਹੋਇਆ। ਔਰ ਬ੍ਰਹਮਾਂ ਨੇ ਤੇਰੀ ਸੰਗਤ ਕਰਕੇ ਆਪਣੀ ਪੁੱਤਰੀ ਦੇ ਰੂਪ ਨੂੰ ਦੇਖਣ ਵਾਸਤੇ ਪੰਜਵਾ ਸਿਰ ਧਾਰਨ ਕੀਤਾ । ਤੇਰਾ ਜੋ ਸੁੱਖ ਹੈ ਉਹ ਬਹੁਤ ਥੋੜਾ ਹੈ । ਜੈਸੇ ਗੁਰੂ ਜੀ ਕਥਨ ਕਰਦੇ ਹਨ ।

ਆਸਾ ਮਹਲਾ ੫

*ਨਿਮਖ ਕਾਮ ਸੁਆਦ ਕਾਰਣਿ ਕੋਟਿ ਦਿਨਸੁ ਦੁਖ ਪਾਵਹਿ ॥*
*ਘਰੀ ਮੁਹਤ ਰੰਗ ਮਾਣਹਿ ਫਿਰਿ ਬਹੁਰਿ ਬਹੁਰਿ ਪਛੁਤਾਵਹਿ ॥ ੧ ॥*

ਇਕ ਨਿਮਖ ਮਾਤਰ ਦਾ ਤੇਰਾ ਜੋ ਸੁੱਖ ਹੈ । ਉਸ ਦੇ ਪਿੱਛੇ ਬੇਅੰਤ ਦੁੱਖ ਛਿਪਿਆ ਹੋਇਆ ਹੈ । ਔਰ ਧਨ ਦੇ ਨਾਸ਼ ਕਰਨੇ ਵਾਲਾ ਹੈ । ਔਰ ਤੇਰੀ ਸੰਗਤ ਕਰਕੇ ਮਨੁੱਖ ਚੰਚਲ ਸੁਭਾਅ ਦਾ ਹੋ ਜਾਂਦਾ ਹੈ । ਵੱਡੇ ਛੋਟੇ ਨੀਚ ਊਚ ਵਿੱਚ ਤੇਰਾ ਵਾਸਾ ਹੈ । ਇੱਕੋ ਹੀ ਜਗ੍ਹਾਂ ਹੈ । ਜਿਥੇ ਤੇਰਾ ਬਲ ਨਹੀਂ ਪਹੁੰਚ ਸਕਦਾ । ਸਤ ਸੰਗਤਿ ਵਿੱਚ ਆ ਕੇ ਗੁਰੂ ਪ੍ਰਮੇਸ਼ਰ ਦੀ ਓਟ ਲੈ ਕੇ ਤੇਰਾ ਭੈ ਡਰ ਨਾਸ਼ ਹੁੰਦਾ ਹੈ । ਔਰ ਤੇਰੀ ਸੰਗਤ ਕਰਕੇ ਮਨੁੱਖ ਦਾ ਇਸ ਤਰ੍ਹਾਂ ਨਾਸ਼ ਹੋ ਜਾਂਦਾ ਹੈ । ਜੈਸੇ ਗੁਰੂ ਜੀ ਅੱਗੇ ਕਥਨ ਕਰਦੇ ਹਨ "ਕਾਮ ਕ੍ਰੋਧ ਕਾਇਆਂ ਕੋ ਗਾਲੈ । ਜਿਉਂ ਕੰਚਨ ਸੋਹਾਗਾ ਢਾਲੈ ॥" ਦੱਖਣੀ ਓਅੰਕਾਰ ਰਾਮਕਲੀ॥ ਕਾਮ ਤੇ ਕ੍ਰੋਧ ਸਰੀਰ ਨੂੰ ਇਸ ਤਰ੍ਹਾਂ ਨਾਸ਼ ਕਰ ਦਿੰਦੇ ਹਨ । ਜਿਵੇਂ ਸੋਨੇ ਨੂੰ ਸੁਹਾਗਾ ਗਾਲ ਦਿੰਦਾ ਹੈ । ਇਸੇ ਕਰਕੇ ਹੀ ਇਨ੍ਹਾਂ ਤੋ ਬੱਚ ਕੇ ਰਹਿਣਾ ਚਾਹੀਦਾ ਹੈ । ਧਨੰਤਰ ਵੈਦ ਦਾ ਕਥਨ ਹੈ ਕਿ ਜੋ ਬ੍ਰਹਮਚਰਜ ਨੂੰ ਧਾਰਨ ਕਰਦਾ ਹੈ । ਉਸ ਦੇ ਨੇੜੇ ਨਾ ਕੋਈ ਰੋਗ ਤੇ ਨਾ ਬੁਢੇਪਾ ਆਉਂਦਾ ਹੈ । ਸਰੀਰ ਸੁੰਦਰ, ਮਨ ਵਿੱਚ ਸ਼ਾਂਤੀ, ਚਿਹਰੇ ਤੇ ਪ੍ਰਕਾਸ਼ ਔਰ ਯਾਦਦਾਸ਼ਤ ਇਹ ਸਾਰੇ ਗੁਣ ਉਸ ਮਨੁੱਖ ਵਿੱਚ ਆਉਂਦੇ ਹਨ । ਜੋ ਸੰਜਮ ਵਿੱਚ ਰਹਿ ਕੇ ਬ੍ਰਹਮਚਰਜ ਦਾ ਪਾਲਣ ਕਰਦਾ ਹੈ । ਆਯੁਰਵੈਦਿਕ ਦੇ ਸੁਸਰਤ ਗ੍ਰੰਥ ਵਿੱਚ ਲਿਖਿਆ ਹੈ ਜੋ ਮਨੁੱਖ ਕੁੱਝ ਖਾਂਦਾ ਹੈ । ਉਹੋ ਹਾਜ਼ਮ ਹੋ ਕੇ ਉਸ ਦਾ ਰਸ ਬਣਦਾ ਹੈ। ਉਸ ਤੋ ਪਿੱਛੋ ਮਾਸ, ਚਰਬੀ, ਹੱਡੀਆਂ ਅਤੇ ਮਿੱਜ ਬਣਦੀ ਹੈ । ਮਿੱਜ ਤੋ ਵੀਰਜ਼ ਬਣਦਾ ਹੈ । ਵੀਰਜ਼ ਨੂੰ ਨਸ਼ਟ ਕਰ ਦੇਣਾ ਆਪਣੇ ਸਰੀਰ ਤੇ ਮਾਨਸਿਕ ਸ਼ਕਤੀ ਨੂੰ ਹੀ ਨਸ਼ਟ ਕਰਣਾ ਹੈ । ਡਾਕਟਰ ਕਾਥਿਨ ਨੇ ਆਪਣੀ ਪੁਸਤਕ' ਦੀ ਸਾਇੰਸ ਆਫ਼ ਨਿਯੂ ਲਾਈਫ਼" ਵਿੱਚ ਲਿਖਿਆ ਹੈ ਸਰੀਰ ਦੇ ਕਿਸੇ ਭਾਗ ਵਿੱਚੋ ਚਾਲੀ ਔਸ਼ ਖ਼ੂਨ ਲਿਆ ਜਾਵੇ ਤਾਂ ਉਸ ਤੋ ਵੀਰਜ਼ ਦਾ ਇੱਕ ਔਸ਼ ਬਣਦਾ ਹੈ । ਡਾਕਟਰ ਫਰੈਂਕ ਦੀ ਖੋਜ ਹੈ ਜਿਨ੍ਹਾਂ ਤੱਤਾ ਨਾਲ ਦਿਮਾਗ ਬਣਿਆ ਹੈ । ਉਨਾਂ ਨਾਲ ਹੀ ਵੀਰਜ਼ ਬਣਿਆ ਹੈ । ਕਾਮੀ ਪੁਰਸ਼ ਭੋਗ ਬਿਲਾਸ ਵਿੱਚ ਲੱਗ ਕੇ ਆਪਣੇ ਦਿਮਾਗ ਨੂੰ ਨਸ਼ਟ ਕਰ ਲੈਂਦਾ ਹੈ । ਸ੍ਰੀ ਮਤੀ 'ਐਨੀ ਬੀਸੇਂਟ' ਆਪਣੀ ਪੁਸਤਕ "ਪਰੂਫਸ ਆਫ਼ ਦੀ ਐਗੇਜਿਸਟਿਸ ਆਫ਼ ਸੋਲ" ਵਿੱਚ ਲਿਖਦੀ ਹੈ ਮਨੁੱਖ ਦੇ ਦਿਮਾਗ ਵਿੱਚ ਇਕ ਭੂਰੇ ਰੰਗ ਦੀ ਧਾਤ ਹੁੰਦੀ ਹੈ । ਜਿਸ ਨਾਲ ਗਿਆਨ ਸ਼ਕਤੀ ਯਾਦਾਸ਼ਤ ਵੱਧਦੀ ਹੈ । ਜਿਤਨੀ ਇਹ ਵਧੇਰੇ ਹੋਵੇ ਉਤਨੀ ਹੀ ਬੁੱਧੀ ਤੇਜ਼ ਹੁੰਦੀ ਹੈ । ਭੋਗ ਬਿਲਾਸ ਕਰਨ ਨਾਲ ਇਹ ਤਾਕਤ ਨਸ਼ਟ ਹੁੰਦੀ ਹੈ । ਸੰਜਮੀ

ਜੀਵਨ ਨਾਲ ਇਹ ਤੱਤ ਵਧਦਾ ਰਹਿੰਦਾ ਹੈ। ਵੈਦਿਕ ਔਰ ਸਾਇੰਸ ਦੀ ਨਵੀਨ ਖੋਜ਼ ਇਸ ਗੱਲ ਦੀ ਪੁਸ਼ਟੀ ਕਰਦੀ ਹੈ ਸੋ ਗੁਰੂ ਜੀ ਨੇ ਪਹਿਲੇ ਹੀ ਕਥਨ ਕੀਤਾ ਹੈ।

*ਕਾਮ ਕ੍ਰੋਧ ਕਾਇਆ ਕੋ ਗਾਲੈ ॥ ਜਿਉਂ ਕੰਚਨ ਸੋਹਾਗਾ ਢਾਲੈ॥*

ਇਸ ਤਰ੍ਹਾਂ ਕਾਮ ਜਿਹੜਾ ਹੈ, ਉਹ ਸਰੀਰ ਨੂੰ ਗਾਲ੍ਹ ਦਿੰਦਾ ਹੈ। ਇਸ ਨੂੰ ਸਾਂਭ ਕੇ ਰੱਖਣਾ ਹਰ ਇੱਕ ਮਨੁੱਖ ਦਾ ਫ਼ਰਜ਼ ਬਣਦਾ ਹੈ। ਗੁਰੂ ਜੀ ਨੇ ਪਰਾਈ ਇਸਤਰੀ ਦੀ ਸੰਗਤ ਤੋਂ ਰੋਕਣਾ ਕੀਤਾ ਹੈ। ਯਥਾ ਵਾਕ ਹੈ "ਪਰ ਵੇਲਿ ਨ ਜੋਹਹਿ ਕੰਤ ਤੂੰ ॥ ਐ ਮਨੁੱਖ ਜੇ ਤੂੰ ਪਰਾਈਆਂ ਇਸਤਰੀਆਂ ਵੱਲ ਨ ਵੇਖੇ ਤਾਂ ਤੂੰ ਖੁਦ ਹੀ ਰੱਬ ਰੂਪ ਹੈ। ਭਗਤ ਨਾਮਦੇਵ ਜੀ ਕਹਿੰਦੇ ਹਨ ॥ *ਪਰ ਘਰ ਜੋਹਿ ਹਾਟੇ ਹਾਟਿ* ॥ ਪਰਾਏ ਘਰ ਪਰਾਈ ਇਸਤਰੀ ਵੱਲ ਦੇਖਿਆਂ ਘਾਟਾ ਹੀ ਘਾਟਾ ਹੈ ਮਨੁੱਖ ਨੂੰ। ਇਸ ਕਰਕੇ ਮਾੜੀ ਸੰਗਤ ਤੋ ਬੱਚੋ। ਜੈਸੇ ਤੁਸਲੀ ਜੀ ਕਥਨ ਕਰਦੇ ਹਨ ("ਕਾਮ ਕ੍ਰੋਧ ਮਦ ਲੋਭ ਕੀ ਜਉ ਲੌਂ ਮਨ ਮੇਂ ਖਾਨ। ਤਉ ਲਉ ਪੰਡਿਤ ਮੂਰਖੇ ਤੁਲਸੀ ਏਕ ਸਮਾਨ।) ਜਿਸ ਦੇ ਮਨ ਵਿੱਚ ਕਾਮ ਕ੍ਰੋਧ ਅੰਹਕਾਰ ਦਾ ਵਾਸਾ ਹੈ ਉਤਨਾ ਚਿਰ ਮੂਰਖ ਤੇ ਪੰਡਿਤ ਦੋਨੋਂ ਇਕ ਸਮਾਨ ਹੀ ਹਨ। ਕਿਉਂਕਿ ਇਹ ਜੋ ਬਿਖੇ ਰਸ ਹਨ। ਇਹ ਮਨੁੱਖ ਦਾ ਨਾਸ਼ ਕਰਨ ਵਾਲੇ ਹਨ। ਜੈਸੇ ਭਗਤ ਕਬੀਰ ਜੀ ਸ੍ਰੀ ਰਾਗ ਵਿੱਚ ਕਥਨ ਕਰਦੇ ਹਨ।" ਕਹਤ ਕਬੀਰ ਛੋਡਿ ਬਿਖਿਆ ਰਸ ਇਤੁ ਸੰਗਤਿ ਨਿਹਚਉ ਮਰਣਾ ॥ ਕਬੀਰ ਜੀ ਕਹਿੰਦੇ ਹਨ। ਜੋ ਸ਼ਬਦ, ਸਪਰਸ਼, ਰੂਪ, ਰਸ, ਗੰਧ, ਇਹ ਜੋ ਪੰਜ ਵਿਸ਼ੇ ਹਨ। ਇਨ੍ਹਾਂ ਦਾ ਤਿਆਗ ਕਰ। ਜੇ ਨਹੀਂ ਕਰੇਂਗਾ ਤਾਂ ਜ਼ਰੂਰ ਹੀ ਮਰਣਾ ਹੋਏਗਾ। ਯਥਾ

*"ਮ੍ਰਿਗ ਮੀਨ, ਭ੍ਰਿੰਗ, ਪਤੰਗ, ਕੁੰਚਰ, ਏਕ ਦੋਖ ਬਿਨਾਸ ॥*

ਪਾਂਚ ਦੋਖ ਆਸਾਧ ਜਾਮਹਿ, ਤਾ ਕੀ ਕੇਤਕ ਆਸ ॥ ਆਸਾ ਸ੍ਰੀ ਰਵਿਦਾਸ ਜੀ। ਤਥਾ, ਭ੍ਰਿੰਗ ਪਤੰਗ ਕੁੰਚਰ ਅਰ ਮੀਨਾ। ਮ੍ਰਿਗ ਮਰੇ ਸਹ ਅਪਨਾ ਕੀਨਾ।) ਮ੍ਰਿਗ ਜੋ ਹੈ ਇਹ ਸਬਦ ਵਿਸੇ ਕਰਕੇ, ਮੱਛੀ ਲੋਭ ਕਰਕੇ, ਜੈਸੇ ਕਥਨ ਕੀਤਾ ਹੈ

*"ਜਿਹਬਾ ਸੁਆਦੀ ਲੀਲਿਤ ਲੋਹ ॥ ਐਸੇ ਕਨਿਕ ਕਾਮਨੀ ਬਾਂਧਿਓ ਮੋਹ।*

ਭੌਰਾ ਵਾਸਨਾ ਕਰਕੇ ਔਰ ਪਤੰਗਾ ਰੂਪ ਕਰਕੇ, ਔਰ ਹਾਥੀ ਸ਼ਪਰਸ਼ ਕਰਕੇ। ਇਹ ਪੰਜੇ ਹੀ ਇੱਕ ਇੱਕ ਵਿਸ਼ੇ ਕਰਕੇ ਨਾਸ਼ ਹੁੰਦੇ ਹਨ। ਜਿਸ ਦੇ ਸਰੀਰ ਵਿੱਚ ਇਨ੍ਹਾਂ, ਪੰਜਾ ਦਾ ਹੀ ਵਾਸਾ ਹੈ। ਉਸ ਦੇ ਜੀਉਣ ਦੀ ਕੀ ਆਸ ਹੈ। ਕਿਉਂਕਿ ਇਹ ਨਿਯਮ ਹੈ। ਜਿੱਥੇ ਇੱਕ ਆ ਜਾਵੇ। ਉੱਥੇ ਬਾਕੀ ਸਾਰੇ ਹੀ ਆ ਜਾਂਦੇ ਹਨ। ਜਿਥੇ ਕ੍ਰੋਧ ਆ ਗਿਆ।

ਬਾਕੀ ਵੀ ਚਾਰੇ ਹੀ ਉਥੇ ਆ ਜਾਂਦੇ ਹਨ । ਜਿਥੇ ਕਾਮ ਆ ਗਿਆ । ਬਾਕੀ ਚਾਰੇ ਉਥੇ ਆ ਜਾਂਦੇ ਹਨ । ਇਸ ਤਰ੍ਹਾਂ ਸਾਰੇ ਨਿਯਮ ਜਾਨਣਾ ਕਰੋ। ਇਨ੍ਹਾਂ ਨੂੰ ਘਟਾਉਣ ਵਾਸਤੇ ਇਹ ਸਾਧਨ ਹਨ । 1. ਵਾਹਿਗੁਰੂ ਦੀ ਭਗਤੀ, 2. ਨਾਮ ਸਿਮਰਨ, 3. ਬਾਣੀ ਦਾ ਅਭਿਆਸ, 4. ਕੀਰਤਨ, 5. ਅੰਮ੍ਰਿਤ ਵੇਲੇ ਦਾ ਇਸ਼ਨਾਨ, 6. ਕੁਸੰਗਤ ਦਾ ਤਿਆਗ, 7. ਸਤ ਸੰਗਤ ਵਿੱਚ ਰਹਿਣਾ, 8. ਚੰਗੀਆਂ ਪੁਸਤਕਾਂ ਪੜਨੀਆਂ, 9. ਸਰੀਰ ਦੀ ਵਰਜਿਸ਼ ਕਰਨੀ, 10. ਮਨ ਨੂੰ ਬੁਰੇ ਖਿਆਲਾ ਵਲੋ ਰੋਕ ਕੇ ਰੱਖਣਾ 11. ਸ਼ਰਾਬ ਤੋ ਲੈ ਕੇ ਤਮੋ ਗੁਣੀ ਨਸ਼ਿਆ ਦਾ ਤਿਆਗ ਕਰਨਾ, 12. ਗੰਦੀਆਂ ਫਿਲਮਾਂ ਨਾ ਦੇਖਣੀਆਂ, 13. ਗੰਦੇ ਨਾਵਲ ਨਾ ਪੜਨੇ, 14. ਉੱਤਮ ਵੀਚਾਰ ਕਰਨੀ, 15. ਸ਼ੁੱਧ ਸਤੋ ਗੁਣੀ ਖੁਰਾਕ ਖਾਣੀ ਕਿਉਂਕਿ 'ਜੈਸਾ ਅੰਨ ਤੈਸਾ ਮੰਨ' ॥ ਜੈਸਾ ਮਾੜਾ ਚੰਗਾ ਅੰਨ ਖਾਂਦਾ ਹੈ। ਵੈਸਾ ਹੀ ਮਨ ਬਣਦਾ ਹੈ । ਔਰ ਸਾਫ਼ ਪੁਸ਼ਾਕ ਪਹਿਨਣੀ 16. ਔਰ ਸਭ ਤੋ ਵੱਧਕੇ ਇਹ ਚੰਗੀ ਗੱਲ ਹੈ ਹਰ ਵਕਤ ਕਿਸੇ ਨਾ ਕਿਸੇ ਚੰਗੇ ਕੰਮ ਵਿੱਚ ਰੁਝੇ ਰਹਿਣਾ । ਜਿਸ ਵਿੱਚ ਪਰਉਪਕਾਰ ਲੋਕਾਂ ਦਾ ਭਲਾ ਹੋਵੇ । ਗੁਰਮਤਿ ਵਿੱਚ ਸਿੱਖ ਲਈ ਇਹ ਗੱਲਾ ਧਾਰਨ ਕਰਨੀਆਂ ਜ਼ਰੂਰੀ ਹਨ । ਜਿਨ੍ਹਾਂ ਨਾਲ ਸਿੱਖ ਦਾ ਜੀਵਨ ਬਹੁਤ ਉੱਚਾ ਰਹੇ । ਸਾਹਿਬ ਸ੍ਰੀ ਗੁਰੂ ਗੋਬਿੰਦ ਸਿੰਘ ਮਹਾਰਾਜ ਕਥਨ ਕਰਦੇ ਹਨ ਕਿ ਜੇ ਤੈਨੂੰ ਇੱਛਾ ਹੈ ਰੱਬ ਨੂੰ ਮਿਲਣ ਦੀ, ਤਾਂ ਇਹ ਗੱਲਾ ਧਾਰਨ ਕਰ । ਸੋ ਕਥਨ ਕਰਦੇ ਹਨ

*"ਕਾਮ ਕ੍ਰੋਧ ਅੰਹਕਾਰ ਲੋਭ ਹਠ, ਮੋਹ ਨ ਮਨ ਸਿਉ ਲਿਆਵੈ॥*
*ਤਬ ਹੀ ਆਤਮ ਤੱਤ ਕੋ ਦਰਸੈ ਪਰਮ ਪੁਰਖ ਕਹ ਪਾਵੈ ॥"*

ਵਾਹਿਗੁਰੂ ਦੇ ਮਿਲਨ ਵਿੱਚ ਔਰ ਆਤਮ ਤੱਤ ਨੂੰ ਪ੍ਰਾਪਤ ਕਰਨ ਵਾਸਤੇ ਇਨ੍ਹਾਂ ਤੋ ਬੱਚ ਕੇ ਰਹੋ । ਇਹ ਗੱਲਾਂ ਬਹੁਤ ਵਿਘਨਕਾਰੀਆ ਹਨ । ਤਾਂ ਤੇ ਮਹਾਤਮਾ ਨੇ ਬਾਰ ਬਾਰ ਇਨ੍ਹਾਂ ਦੀ ਬਾਬਤ ਕਥਨ ਕੀਤਾ ਹੈ । ਮਹਾਤਮਾ ਬੁੱਧ ਨੂੰ ਉਨ੍ਹਾਂ ਦੇ ਚੇਲਿਆਂ ਨੇ ਪੁਛਿਆ ਕਿ ਮਹਾਰਾਜ ਕਾਮ ਵਾਸ਼ਨਾ ਤੋਂ ਕਿਵੇਂ ਬਚੇ। ਮਹਾਤਮਾ ਬੁੱਧ ਜੀ ਕਹਿਣ ਲੱਗੇ । ਕਿ ਕਾਮ ਤੋਂ ਬੱਚਣ ਦਾ ਇਹੋ ਹੀ ਤਰੀਕਾ ਹੈ । ਇਸਤਰੀ ਨੂੰ ਕਦੇ ਵੀ ਨਾ ਦੇਖੇ । ਕਿਉਂਕਿ ਇਸਤਰੀ ਨੂੰ ਦੇਖ ਕਰ ਕੇ ਕਾਮ ਵਾਸ਼ਨਾ ਪੈਦਾ ਹੁੰਦੀ ਹੈ । ਚੇਲੇ ਕਹਿਣ ਲੱਗੇ ਮਹਾਰਾਜ ਜੇ ਕਰ ਨਿਗ੍ਹਾ ਪੈ ਜਾਵੇ ਤਾਂ ਕੀ ਕਰੇ । ਬੁਧ ਜੀ ਕਹਿਣ ਲੱਗੇ ਕਿ ਇੱਕ ਹੀ ਸਾਧਨ ਹੈ । ਉਸ ਨਾਲ ਗੱਲ ਬਾਤ ਨਾ ਕਰੇ । ਚੇਲੇ ਕਹਿਣ ਲੱਗੇ ਜੇ ਭਲਾ ਗੱਲ ਬਾਤ ਹੋ ਜਾਵੇ

ਤਾ ਫਿਰ ਕੀ ਕਰਨਾ ਚਾਹੀਦਾ ਹੈ ਤਾਂ ਮਹਾਤਮਾ ਬੁੱਧ ਜੀ ਕਹਿਣ ਲੱਗੇ ਫੇਰ ਸਾਵਧਾਨ ਹੋ ਕੇ ਹੋਸ਼ ਤੋ ਕੰਮ ਲੈਣਾ ਚਾਹੀਦਾ ਹੈ। ਜਿਸ ਕਰਕੇ ਆਪਣਾ ਬਚਾਓ ਹੋ ਸਕੇ। ਬੁੱਧ ਜੀ ਦਾ ਚੇਲਾ ਜੋ ਨੰਦ ਸੀ। ਉਸ ਨੇ ਬੇਨਤੀ ਕੀਤੀ ਮਹਾਰਾਜ ਜੀ ਇਸਤਰੀਆਂ ਨੂੰ ਵੀ ਭਿਕਸ਼ੂ ਚੇਲੀਆਂ ਬਣਾਇਆ ਜਾਵੇ। ਮਹਾਤਮਾ ਨੇ ਉੱਤਰ ਦਿੱਤਾ ਕਿ ਐ ਨੰਦ ਜੇ ਕਰ ਮੇਰੀ ਸਿੱਖਿਆ ਅਨੁਸਾਰ ਔਰਤਾਂ ਵਿੱਰਕਤ ਨਾ ਬਣਦੀਆਂ ਤਾਂ ਹਜ਼ਾਰਾਂ ਵਰਿਆਂ ਤੱਕ ਬੁੱਧ ਧਰਮ ਕਾਇਮ ਰਹਿੰਦਾ। ਪਰ ਹੁਣ ਜੋ ਔਰਤਾਂ, ਗ੍ਰਿਹਸਤ ਨੂੰ ਛੱਡ ਕੇ ਭਿਖਸ਼ੂ ਬਣ ਰਹੀਆਂ ਹਨ। ਤਾਂ ਇਹ ਜੋ ਆਪਨਾ ਬੁੱਧ ਧਰਮ ਹੈ ਕੇਵਲ ਪੰਜ ਸੌ ਵਰ੍ਹਿਆਂ ਤੱਕ ਹੀ ਕਾਇਮ ਰਹੇਗਾ। ਤਾਂ ਚੰਗਾ ਸੀ ਜੇ ਇਸਤਰੀਆਂ ਵਿੱਰਕਤ ਨਾ ਬਣਦੀਆਂ। ਈਸਾ ਜੀ ਕਹਿੰਦੇ ਹਨ ਹੇ ਔਰਤ ਮੇਰੇ ਨਾਲ ਤੇਰਾ ਕੀ ਕੰਮ, ਭਾਵ ਮੇਰਾ ਤੇਰੇ ਨਾਲ ਕੋਈ ਸੰਬੰਧ ਨਹੀਂ ਹੈ। ਇਸਲਾਮ ਤੋਂ ਪਹਿਲੇ ਅਰਬ ਵਿੱਚ ਇਸਤਰੀਆਂ ਨੂੰ ਵੇਚਿਆ ਜਾਂਦਾ ਸੀ, ਅਰਬ ਵਿੱਚ ਪਿਉ ਦੇ ਮਰਨ ਪਿੱਛੋਂ ਪੁਤਰ ਮਤਰੇਈ ਮਾਂ ਨਾਲ ਵਿਆਹ ਕਰ ਲੈਂਦਾ ਸੀ, ਔਰਤ ਅਰਬੀ ਦਾ ਸ਼ਬਦ ਹੈ, ਜਿਸ ਦਾ ਅਰ਼ਥ ਹੈ, ਇਸਤਰੀ ਦੇ ਸਰੀਰ ਦਾ ਗੁਪਤ ਅੰਗ, ਕਹਿੰਦੇ ਹਨ ਕਿ ਈਰਾਨ ਦੇ ਲੋਕਾਂ ਨੇ ਬਾਦਸ਼ਾਹ ਖੁਸਰੋ ਦੀ ਲੜਕੀ ਨੂੰ ਤਖ਼ਤ ਤੇ ਬਿਠਾ ਕੇ ਆਪਣੀ ਮਲਕਾਂ ਬਣਾ ਲਿਆ, ਜਦ ਹਜਰਤ ਮੁਹੰਮਦ ਸਾਹਿਬ ਨੂੰ ਇਸ ਗੱਲ ਦਾ ਪਤਾ ਲੱਗਾ ਤਾਂ ਉਨ੍ਹਾਂ ਨੇ ਬਹੁਤ ਇਤਰਾਜ਼ ਕੀਤਾ, ਕਹਿਣ ਲੱਗੇ ਜੋ ਕੌਮ ਇਸਤਰੀ ਨੂੰ ਆਪਣਾ ਹੁਕਮਰਾਨ ਬਣਾਉਂਦੀ ਹੈ, ਉਹ ਕੋਮ ਨਿਜਾਤ ਮੁਕਤੀ ਤੋਂ ਵਾਂਝਿਆਂ ਰਹਿ ਜਾਂਦੀ ਹੈ। ਇਉਂ ਸਾਰੇ ਹੀ ਮਹਾਤਮਾ ਪੁਰਸ਼ਾ ਨੇ ਕਿਸੇ ਨਾ ਕਿਸੇ ਤਰੀਕੇ ਦੁਆਰਾ ਇਸਤਰੀ ਉਪਰ ਨਫ਼ਰਤ ਕੀਤੀ ਹੈ, ਪਰ ਸਿਖ ਧਰਮ ਵਿੱਚ ਇਸਤਰੀ ਤੇ ਪੁਰਸ਼ ਦਾ ਦਰਜਾ ਬਰਾਬਰ ਮੰਨਿਆ ਗਿਆ ਹੈ। ਸ੍ਰੀ ਗੁਰੂ ਨਾਨਕ ਦੇਵ ਜੀ ਦੇ ਸਮੇਂ ਇਸਤਰੀ ਨੂੰ ਪੈਰ ਦੀ ਜੁਤੀ ਔਰ ਸ਼ੂਦਰਨੀ ਭੋਗ ਬਿਲਾਸ ਦੀ ਸਾਮਗਰੀ ਜਾਣ ਕੇ ਇਸ ਦਾ ਤਿਰਸਕਾਰ ਨਿਰਾਦਰ ਕੀਤਾ ਜਾਂਦਾ ਸੀ। ਪਰ ਗੁਰੂ ਜੀ ਦੇ ਕੋਮਲ ਹਿਰਦੇ ਨੂੰ ਇਹ ਗੱਲ ਚੰਗੀ ਨਾ ਲੱਗੀ। ਉਹਨਾਂ ਨੇ ਇਸ ਦੇ ਵਿਰੁਧ ਬਹੁਤ ਜ਼ੋਰਦਾਰ ਅਵਾਜ਼ ਉਠਾਈ, ਕਿ ਇਸ ਇਸਤਰੀ ਜਾਤੀ ਨਾਲ ਬਹੁਤ ਧੱਕਾ ਬੇਇਨਸਾਫ਼ੀ ਹੋ ਰਹੀ ਹੈ। ਇਸ ਨੂੰ ਰੋਕਣ ਵਾਸਤੇ ਆਪਜੀ ਨੇ ਪਵਿਤਰ ਬਾਣੀ ਸ੍ਰੀ ਆਸਾ ਜੀ ਦੀ ਵਾਰ ਵਿੱਚ ਉਚਾਰਨ ਕੀਤਾ

ਮਹਲਾ : ੧

ਭੰਡਿ ਜੰਮੀਐ ਭੰਡਿ ਨਿੰਮੀਐ ਭੰਡਿ ਮੰਗਣੁ ਵੀਆਹੁ ।
ਭੰਡਹੁ ਹੋਵੈ ਦੋਸਤੀ ਭੰਡਹੁ ਚਲੈ ਰਾਹੁ ।
ਭੰਡੁ ਮੁਆ ਭੰਡੁ ਭਾਲੀਐ ਭੰਡਿ ਹੋਵੈ ਬੰਧਾਨੁ ॥
ਸੋ ਕਿਉ ਮੰਦਾ ਆਖੀਐ ਜਿਤੁ ਜੰਮਹਿ ਰਾਜਾਨ ।
ਭੰਡਹੁ ਹੀ ਭੰਡੁ ਊਪਜੈ ਭੰਡੈ ਬਾਝੁ ਨ ਕੋਇ ॥
ਨਾਨਕ ਭੰਡੈ ਬਾਹਰਾ ਏਕੋ ਸਚਾ ਸੋਇ ।
ਜਿਤੁ ਮੁਖ ਸਦਾ ਸਾਲਾਹੀਐ ਭਾਗਾ ਰਤੀ ਚਾਰਿ ।
ਨਾਨਕ ਤੇ ਮੁਖ ਊਜਲੇ ਤਿਤੁ ਸਚੈ ਦਰਬਾਰਿ ॥੨॥

ਇਉਂ ਗੁਰੂ ਨਾਨਕ ਦੇਵ ਜੀ ਮਹਾਰਾਜ ਕਹਿਣ ਲੱਗੇ ਕਿ ਜਿਸ ਇਸਤਰੀ ਤੋਂ ਰਿਖੀ, ਮੁਨੀ, ਅਵਤਾਰ, ਮਹਾਤਮਾ, ਔਰ ਪੀਰ ਪੈਗੰਬਰ, ਸਾਂਇਸਦਾਨ, ਰਾਜੇ ਰਾਣੇ, ਬਾਦਸ਼ਾਹ ਪੈਦਾ ਹੋਏ ਹਨ, ਫਿਰ ਉਸਨੂੰ ਮਾੜਾ ਕਿਹਾ ਜਾਵੇ, ਇਹ ਕਿਹੜੀ ਸਿਆਣਪ ਹੈ । ਜੈਸੇ ਗੁਰੂ ਹਰਗੋਬਿੰਦ ਸਾਹਿਬ ਜੀ ਮਹਾਰਾਜ ਉਨ੍ਹਾਂ ਨੂੰ ਦੌਲੇ ਸ਼ਾਹ ਦੇ ਮੁਰੀਦ ਜਹਾਂਗੀਰ ਨੇ ਪੁਛਿਆ, ਕਿ ਮਹਾਰਾਜ ਜੀ ਔਰਤ ਕੀ ਤੇ ਫ਼ਕੀਰੀ ਕੀ, ਭਾਵ ਕਿ ਔਰਤ ਨੂੰ ਨਾਲ ਰੱਖ ਕੇ ਤਾਂ ਫ਼ਕੀਰੀ ਹੋ ਨਹੀਂ ਸਕਦੀ । ਗੁਰੂ ਜੀ ਨੇ ਉੱਤਰ ਦਿੱਤਾ ਔਰਤ ਈਮਾਨ, ਦੌਲਤ ਗੁਜਰਾਨ ਪੁੱਤਰ ਨੀਸ਼ਾਨ, ਕਿ ਜਿਸ ਔਰਤ ਨੂੰ ਪ੍ਰਮਾਰਥ ਵਿੱਚ ਵਿਘਨ ਸਮਝਿਆ ਜਾਂਦਾ ਹੈ, ਉਹ ਮਰਦ ਦਾ ਈਮਾਨ ਹੈ, ਕਿਉਂਕਿ ਮਨੁੱਖ ਦੀ ਆਪਣੀ ਇਸਤਰੀ ਧਰਮ, ਆਚਰਣ ਨੂੰ ਕਾਇਮ ਰੱਖਣ ਵਾਲੀ ਹੈ । ਕਿਉਂਕਿ ਜਿਸ ਦੀ ਆਪਣੀ ਇਸਤਰੀ ਪਾਸ ਹੈ, ਉਹ ਆਪਣੇ ਧਰਮ ਤੋਂ ਨਹੀਂ ਡਿਗਦਾ, ਜੈਸੇ ਭਾਈ ਗੁਰਦਾਸ ਜੀ ਕਥਨ ਕਰਦੇ ਹਨ । ਏਕਾ ਨਾਰੀ ਜਤੀ ਹੋਏ ਪਰ ਨਾਰੀ ਧੀ ਭੈਣ ਵਖਾਣੈ । ਜਥਾ ਦੇਖ ਪਰਾਈਆਂ ਚੰਗੀਆਂ ਮਾਵਾਂ, ਭੈਣਾਂ, ਧੀਆਂ ਜਾਣੈ । ਜੋ ਆਦਮੀ ਆਪਣੀ ਇਸਤ੍ਰੀ-ਬ੍ਰਤ ਧਰਮ ਤੇ ਪੱਕਾ ਰਹਿੰਦਾ ਹੈ ਉਹ ਜਤੀ ਹੈ । ਔਰ ਹੋਰ ਸਾਰੀਆਂ ਵੱਡੀਆਂ ਛੋਟੀਆਂ ਨੂੰ ਮਾਂ, ਭੈਣ, ਤੇ ਧੀ ਦੇ ਸਮਾਨ ਜਾਣਦਾ ਕਰੇ, ਉਹੋ ਹੀ ਪੂਰਨ ਮਨੁਖ ਹੈ, ਜਿਸ ਵਿੱਚ ਕੋਈ ਵੀ ਔਗੁਣ ਨਹੀਂ ਹੈ । ਗੁਰੂ ਜੀ ਨੇ ਔਰਤ ਨੂੰ ਮਾੜਾ ਨਹੀਂ ਕਿਹਾ, ਔਰਤ ਦੇ ਔਗੁਣਾਂ ਨੂੰ ਮਾੜਾ ਕਿਹਾ ਹੈ । ਧਨ ਮਾੜਾ ਨਹੀਂ ਹੈ, ਗਲਤ ਜਗਾ ਉਸਦੀ ਵਰਤੋਂ ਕਰਨੀ ਮਾੜੀ ਹੈ । ਪੁਤਰ ਮਾੜਾ ਨਹੀਂ ਹੈ, ਉਸ ਦੇ ਔਗੁਣਾਂ ਤੋਂ ਘਿਰਣਾਂ ਕਰੋ, ਜਿਸ ਕਰਕੇ ਉਹ ਔਗੁਣਾਂ

ਤੋ ਬਚ ਸਕੇ, ਸੋ ਇਸ ਤਰੀਕੇ ਨਾਲ ਸੰਸਾਰ ਵਿੱਚ ਬਿਬੇਕ ਤੇ ਵੈਰਾਗ ਨੂੰ ਧਾਰਨ ਕਰਕੇ ਸੰਸਾਰ ਵਿੱਚ ਆਪਣੀ ਜ਼ਿੰਦਗੀ ਸੁਖ ਸ਼ਾਤੀ ਨਾਲ ਬਿਤੀਤ ਕਰੇ ।

ਪ੍ਰਸ਼ਨ : ਵੈਰਾਗ ਦੇ ਕੀ ਲੱਛਣ ਹਨ ?

ਉੱਤਰ : ਦੋਹਰਾ

*ਸੁਖ ਬ੍ਰਹਮਾ ਇੰਦ੍ਰਾਦਕੇ, ਸੁਆਨ ਵਿਸ਼ਟ ਵਤ ਤਿਆਗ,*
*ਨਾਮ ਮਾਤ੍ਰ ਸੁਖ ਅਵਨਿ ਕੈ ਭੂਲ ਨ ਇਨ ਅਨੁ ਰਾਗ । ੨੦।*

ਅਰਥ : ਜੋ ਬਰਮ ਲੋਕ ਤੇ ਇੰਦ੍ਰ ਲੋਕ ਦੇ ਸੁਖ ਹਨ ਏਨਾਂ ਵਿੱਚ ਭੁੱਲ ਕੇ ਵੀ ਸੁਖ ਨ ਜਾਣੀਏ । ਸਭ ਦੁਖਾਂ ਨਾਲ ਮਿਲੇ ਹੋਏ ਹਨ । ਕੁੱਤੇ ਦੀ ਗੰਦਗੀ ਵਾਂਗ ਜਾਣ ਕੇ ਇਨ੍ਹਾਂ ਦਾ ਤਿਆਗ ਕਰੇ ਜੋ ਇਸ ਧਰਤੀ ਦੇ ਸੁਖ ਹਨ ਉਨ੍ਹਾਂ ਵਿੱਚ ਤਾਂ ਸੁਖਾਂ ਦਾ ਨਾਮ ਮਾਤ੍ਰ ਭੀ ਨਹੀਂ ਹੈ ਕਦੇ ਭੁਲ ਕੇ ਵੀ ਇਨ੍ਹਾਂ ਵਿੱਚ ਪ੍ਰੇਮ ਨ ਕਰੀਏ ਸਾਰੇ ਦੁਖ ਦਾ ਕਾਰਣ ਹਨ । ਮਹਾਤਮਾ ਸੁਖ ਦੇਵ ਜੀ ਵਰਾਗ ਦੇ ਲਛਣ ਏਉਂ ਕਰਦੇ ਹਨ ।

ਦੋਹਰਾ

*ਬ੍ਰਹਮਾ ਇੰਦ੍ਰ ਆਦਿ ਲੈ ਹੋਤ ਦੇਹ ਧਰ ਭੋਗ ।*
*ਕਾਕ ਬਿਸ, ਸ਼ਮ ਜੇ ਗਿਨੈ ਬੀਤ ਰਾਗ ਤੇ ਲੋਗ ।੪।।*

ਅਰਥ: ਜੋ ਬ੍ਰਹਮਾ ਤੋ ਲੈਕੇ ਇੰਦ੍ਰ ਤਕ ਅਰ ਇਸ ਲੋਕ ਦੇ ਰਾਜਿਆਂ ਤੱਕ ਜੋ ਵੀ ਸਰੀਰ ਧਾਰੀਆਂ ਨੂੰ ਪਦਾਰਥਾ ਦਾ ਸੁਖ ਹੈ ਉਸਨੂੰ ਕਾਂ ਦੇ ਵਿਸਟਾ ਵਾਂਗ ਜਾਨਣਾ ਕਰੇ ਉਸਦਾ ਨਾਮ ਹੀ ਵੈਰਾਗ ਵਾਨ ਹੈ । ਪੰਡਤ ਹਰਿ ਦਿਆਲ ਜੀ ਵੈਰਾਗ ਦੇ ਲਛਣ ਇਉ ਕਰਦੇ ਹਨ ।

*ਦੇਹ ਸਿੰਗਾਰ ਅਹਾਰ ਰਜੋ ਗੁਣ ਮੂੜਨ ਸੰਗ ਵਿਚਿਤ੍ਰ ਮੰਦਰ ।*
*ਨਾਰਿ ਨਿਰੂਪਣ ਕਾਵਯ ਜੋ ਹੈ, ਪੁਨ ਮੈਥਨ ਆਠ ਜੋ ਗਰੰਥਨ ਅੰਦਰ ।*
*ਕਾਮਨ ਕੋ ਫਲ ਦੇਵਨ ਲੇਵਨ ਕੰਦ੍ਰਪ ਕ੍ਰੋਧ ਲੋਭਾਦਿ ਕਲੰਦਰ ।।*
*ਜੋ ਬਡਭਾਗ ਵਿਰਾਗ ਚਹੈ ਤਬ ਤਿਆਗ ਦਏ ਇਤ ਆਦਿਕ ਸੁੰਦਰ ।੧੦।।*

ਪੰਡਿਤ ਹਰਦਿਆਲ ਜੀ ਕਹਿੰਦੇ ਹਨ । ਕਿ ਜੋ ਵੀ ਵੱਡੇ ਭਾਗਾਂ ਵਾਲਾ ਬੈਰਾਗ ਚਾਹੁੰਦਾ ਹੈ ਉਹ ਇਹਨਾਂ ਔਗੁਣਾਂ ਨੂੰ ਤਿਆਗਣਾ ਕਰੇ । ਸਰੀਰ ਦੇ ਸੁੰਦਰ

ਸ਼ਿੰਗਾਰ ਔਰ ਤਮੋ ਗੁਣੀ ਆਹਾਰ ਭੋਜਨ ਔਰ ਮੂਰਖਾ ਦੀ ਸੰਗਤ ਔਰ ਸੋਹਣੇ ਮੰਦਰਾਂ ਦੀ ਇੱਛਾ ਇਨ੍ਹਾਂ ਨੂੰ ਤਿਆਗਣਾ ਕਰੇ । ਔਰ ਹੋਰ ਜੋ ਇਸਤਰੀ ਦੀ ਵਡਿਆਈ ਕਰਨ ਵਾਲੇ ਗ੍ਰੰਥ ਹਨ । ਜੈਸੇ ਕੋਕ ਸ਼ਾਸਤਰ ਆਦਿਕ ਔਰ ਗੰਦੇ ਨਾਵਲ ਔਰ ਇਸਤਰੀਆਂ ਦੇ ਨਾਲ ਗੱਲਾਂ ਬਾਤਾਂ ਕਰਨੀਆਂ । ਇਸਤਰੀ ਦੇ ਨਾਲ ਲੈਣ ਦੇਣ ਦਾ ਵਿਹਾਰ ਔਰ ਲੋਭ, ਮੋਹ, ਹੰਕਾਰ, ਕਾਮ, ਇਹ ਜੋ ਕਲੰਦਰ ਦੇ ਸਾਮਾਨ ਜੀਵ ਨੂੰ ਨਚਾਉਣ ਵਾਲੇ ਹਨ । ਇਨ੍ਹਾਂ ਸਾਰਿਆਂ ਦਾ ਹੀ ਤਿਆਗ ਕਰੇ । ਫਿਰ ਪੂਰਾ ਵੈਰਾਗਵਾਨ ਹੋ ਸਕਦਾ ਹੈ । ਮਹਾਤਮਾ ਨਿਹਚਲ ਦਾਸ ਜੀ ਵੈਰਾਗ ਦੇ ਲੱਛਣ ਇਸ ਤਰ੍ਹਾਂ ਕਥਨ ਕਰਦੇ ਹਨ।

ਦੋਹਰਾ

*ਬ੍ਰਹਮ ਲੋਕ ਲੌ ਭੋਗ ਜੋ, ਚਹੈ ਸਭਨ ਕੋ ਤਿਆਗ ॥*
*ਵੇਦ ਅਰਥ ਗਿਆਤਾ ਮੁਨੀ ਕਹਤ ਤਾਹਿ ਬੈਰਾਗ ॥ ੧੪ ॥*

ਅਰਥ : ਇਸ ਲੋਕ ਤੋਂ ਲੈ ਕੇ ਬ੍ਰਹਮ ਲੋਕ ਤੱਕ ਜਿਤਨੇ ਵੀ ਪਦਾਰਥ ਹਨ । ਇਨ੍ਹਾਂ ਸਾਰਿਆਂ ਦੀ ਹੀ ਇੱਛਾ ਦਾ ਤਿਆਗ ਕਰੇ । ਬੇਦ ਔਰ ਉਸ ਦੇ ਅਰਥ ਨੂੰ ਜਾਨਣ ਵਾਲੇ ਜੋ ਸਿਆਣੇ ਮੁਨੀ ਹਨ । ਉਹ ਇਸਨੂੰ ਵੈਰਾਗ ਕਹਿੰਦੇ ਹਨ । ਭਾਵ ਕਿ ਮਨ ਵਿੱਚ ਕਿਸੇ ਵੀ ਪਦਾਰਥ ਦੀ ਇੱਛਾ ਨਾ ਹੋਣੀ । ਕਿਉਂਕਿ ਇੱਛਾ ਹੀ ਸਾਰੇ ਦੁੱਖਾਂ ਦਾ ਮੁੱਢ ਹੈ । ਇੱਛਾ ਹੁੰਦੀ ਹੈ ਜਿਨ੍ਹਾਂ ਪਦਾਰਥਾਂ ਵਿੱਚ ਪ੍ਰੇਮ ਹੁੰਦਾ ਹੈ । ਜਿਨ੍ਹਾਂ ਵਿੱਚ ਪ੍ਰੇਮ ਨਹੀਂ ਉਨ੍ਹਾਂ ਦੀ ਇੱਛਾ ਵੀ ਨਹੀਂ ਬਣਦੀ । ਅਗਿਆਨ ਦੇ ਵੱਸ ਹੋ ਕੇ ਔਰ ਭਰਮ ਕਰਕੇ ਮਨੁੱਖ ਇੰਦਰੀਆਂ ਦੇ ਭੋਗ ਬਿਲਾਸ ਵਿੱਚ ਹੀ ਸੁੱਖ ਮੰਨੀ ਬੈਠਾ ਹੈ । ਜਿਨ੍ਹਾਂ ਦੇ ਵਿੱਚ ਸੁੱਖ ਕਦੇ ਭੁੱਲ ਕੇ ਵੀ ਨਹੀਂ ਹੈ । ਜਿਵੇਂ ਇੱਕ ਕੁੱਤਾ ਸੁੱਕੀ ਹੋਈ ਹੱਡੀ ਨੂੰ ਚੱਬਦਾ ਹੈ ਉਸ ਕਰਕੇ ਉਸਦੇ ਮੂੰਹ ਵਿੱਚੋਂ ਖ਼ੂਨ ਨਿਕਲਦਾ ਹੈ । ਔਰ ਉਹ ਆਪਣੇ ਖ਼ੂਨ ਨੂੰ ਚੱਟ ਚੱਟ ਕੇ ਬਹੁਤ ਖੁਸ਼ ਹੁੰਦਾ ਹੈ । ਉਸਨੂੰ ਇਹ ਭਰਮ ਪੈ ਗਿਆ ਕਿ ਇਹ ਜੋ ਖ਼ੂਨ ਦਾ ਰਸ ਹੈ । ਹੱਡੀ ਵਿੱਚੋਂ ਮਿੱਲ ਰਿਹਾ ਹੈ । ਖ਼ੂਨ ਉਸਦੇ ਆਪਣੇ ਮੂੰਹ ਦਾ ਹੀ ਹੁੰਦਾ ਹੈ । ਇਸੇ ਤਰ੍ਹਾਂ ਹੀ ਮਨੁੱਖ ਜੋ ਹੈ । ਵਿਸ਼ਿਆਂ ਵਿੱਚ ਸੁੱਖ ਦਾ ਭਰਮ ਕਰਕੇ ਬਾਰ ਬਾਰ ਵਿਸ਼ਿਆਂ ਨੂੰ ਭੋਗਦਾ ਹੈ । ਜੋ ਇਸਨੂੰ ਬੜੇ ਦੁੱਖਾਂ ਦਾ ਕਾਰਣ ਬਣਦੇ ਹਨ । ਇਸ ਦੀ ਬਾਬਤ ਹੀ ਵੈਰਾਗ ਸੱਤਕ ਵਿਚ ਭਰਥਰੀ ਹਰੀ ਜੀ ਕਥਨ ਕਰਦੇ ਹਨ । ਯਥਾ:

ਕਬਿਤ

*ਇੰਦਰਿਓ ਕੇ ਭੋਗ ਸਾਰੇ ਭਾਰੇ ਦੁੱਖ ਦੇਣ ਵਾਰੇ,*
*ਤਾਂ ਕੋ ਕੀਜੈ ਹੇਯ ਮਤ ਸ੍ਰੇਯ ਪਥ ਭਜ ਰੇ ॥*
*ਪਾਪ ਅਦ੍ਰ ਨਾਸਨ ਕੋ ਬੱਜ੍ਰ ਪਾਕਸਾਧਨ ਕੋ,*
*ਦਾਹੇ ਦੋਖ ਘਾਸਨ ਕੋ ਮੋਖ ਸਿਖੀ ਸਜ ਰੇ ।*
*ਹੂਜੋ ਸਾਂਤਿ ਭਾਵ ਬੀਚ ਪ੍ਰਾਪਤਿ ਕਦਾਪਿ ਨੀਚ,*
*ਆਪਣੀ ਕਲੋਲ ਲੋਲ ਗਤ ਤੇ ਨ ਲਜ ਰੇ ॥*
*ਖਿਨ ਭੰਗ ਭਵ ਰਾਗ ਤਾਕੋ ਮਨ ਕਰੋ ਤਿਆਗ,*
*ਮੋਖ ਕੋ ਵੈਰਾਗ ਸਹਿਕਾਰੀ ਤਾਸ ਭਜ ਰੇ ॥ ੩੩॥*

ਅਰਥ : ਇੰਦਰੀਆਂ ਦੇ ਜੋ ਸਾਰੇ ਭੋਗ ਹਨ ਉਹ ਬੜਾ ਦੁੱਖ ਦੇਣ ਵਾਲੇ ਹਨ । ਹੇ ਮਨ ! ਉਨ੍ਹਾਂ ਦਾ ਤਿਆਗ ਕਰ । ਔਰ ਮੁਕਤੀ ਰੂਪੀ ਰਸਤੇ ਉਪਰ ਚਲਣਾ ਕਰ। ਪਾਪਾਂ ਰੂਪ ਪਹਾੜ ਨੂੰ ਨਾਸ ਕਰਨ ਵਾਸਤੇ, ਜੋ ਇੰਦਰ ਦੇ ਬੱਜਰ ਦੇ ਸਮਾਨ ਹੈ । ਔਰ ਜੋ ਗੁਨਾਹਾਂ ਰੂਪੀ ਘਾਹ ਨੂੰ ਸਾੜਨ ਵਾਸਤੇ ਅੱਗ ਦੇ ਸਮਾਨ ਹੈ । ਐਸੀ ਜੋ ਮੁਕਤੀ ਰੂਪੀ ਅੱਗ ਹੈ । ਉਸਨੂੰ ਬਾਲਣਾ ਕਰ । ਹੇ ਬੇਸ਼ਰਮ ਮਨ! ਆਪਣੇ ਚੰਚਲ ਕਲੋਲਾਂ ਨੂੰ ਛੱਡ ਕੇ ਸ਼ਾਂਤ ਭਾਵ ਵਿੱਚ ਹੋਣਾ ਕਰ । ਹੇ ਮੂਰਖ ਮਨ ! ਜੋ ਖਿਨ ਮਾਤਰ ਵਿੱਚ ਨਾਸ ਹੋ ਜਾਣ ਵਾਲੇ ਸੰਸਾਰ ਦੇ ਪਦਾਰਥ ਹਨ। ਉਨ੍ਹਾਂ ਦੇ ਮੋਹ ਦਾ ਤਿਆਗ ਕਰ । ਔਰ ਜੋ ਮੁਕਤੀ ਦੇ ਦੇਣ ਵਾਲਾ ਵੈਰਾਗ ਹੈ ! ਉਸਨੂੰ ਧਾਰਨ ਕਰ ।

ਭਾਵ ਅਰਥ : ਮੋਹ ਕਰਕੇ ਜੀਵ ਸੰਸਾਰ ਵਿੱਚ ਬੌਨਿਆ ਹੋਇਆ ਹੈ । ਜਿਨਾਂ ਚਿਰ ਮੋਹ ਨੂੰ ਛੱਡ ਕੇ ਵੈਰਾਗ ਨਾ ਧਾਰਨ ਕਰੇ। ਉਤਨਾਂ ਚਿਰ ਮੁਕਤੀ ਦੀ ਪ੍ਰਾਪਤੀ ਨਹੀਂ ਹੋ ਸਕਦੀ ।

ਪ੍ਰਸ਼ਨ : ਵੈਰਾਗ ਕਿਵੇਂ ਹੁੰਦਾ ਹੈ ?

ਉੱਤਰ : ਜਦ ਸੰਸਾਰ ਦੇ ਪਦਾਰਥਾਂ ਵੱਲੋਂ ਮਨ ਨੂੰ ਦੁੱਖ ਪੈਦਾ ਹੁੰਦਾ ਹੈ। ਫਿਰ ਵੈਰਾਗ ਉਤਪੰਨ ਹੁੰਦਾ ਹੈ ।

ਪ੍ਰਸ਼ਨ : ਵੈਰਾਗ ਕਿੰਨੇ ਪ੍ਰਕਾਰ ਦਾ ਹੈ ?

ਉੱਤਰ : ਵੈਰਾਗ ਦੀਆਂ ਕਈ ਕਿਸਮਾਂ ਹਨ । ਪਰ ਤਿੰਨ ਪ੍ਰਕਾਰ ਦਾ ਮੁੱਖ ਹੈ । 1) ਤੀਬਰ ਵੈਰਾਗ 2) ਤਰਤੀਬਰ ਵੈਰਾਗ 3) ਕਾਰਣ ਵੈਰਾਗ । ਤੀਬਰ ਵੈਰਾਗ ਮਨੁੱਖ ਨੂੰ ਪੂਰਬਲੇ ਪੁੰਨਾਂ ਕਰਕੇ ਬਿਨ੍ਹਾਂ ਹੀ ਕਿਸੇ ਦੁੱਖ ਤੋਂ ਹੁੰਦਾ ਹੈ । ਮਨ ਦੇ ਵਿੱਚ ਰੱਬ ਦੇ ਮਿਲਣ ਦੀ ਵਾਰ ਵਾਰ ਇੱਛਾ ਪੈਦਾ ਹੋਣੀ । ਦੂਸਰਾ ਤਰਤੀਬਰ ਬੈਰਾਗ ਜੀਵਨ ਮੁਕਤ ਨੂੰ ਹੁੰਦਾ ਹੈ । ਜੋ ਕਾਰਣ ਵੈਰਾਗ ਹੈ । ਉਸਦੀ ਬਾਬਤ ਕਥਨ ਕਰਦੇ ਹਨ । ਜੋ ਗੁਰੂ ਪ੍ਰਮਾਣ ਹੈ । ਨਾਰ ਮੋਈ ਗ੍ਰਿਹਿ ਸੰਪਤ ਨਾਸੀ, ਮੂੰਡ ਮੁੰਡਾਏ ਭਇਆ ਸੰਨਿਆਸੀ । ਇਹ ਕਾਰਣ ਵੈਰਾਗ ਹੈ । ਜੋ ਕਿਸੇ ਦੁੱਖ ਕਰਕੇ ਹੋਣਾ । ਜੈਸੇ ਭਗਤ ਧੰਨਾਂ ਜੀ ਕਥਨ ਕਰਦੇ ਹਨ । ਗੋਪਾਲ ਤੇਰਾ ਆਰਤਾ ॥ ਹੇ ਗੋਪਾਲ ਜੀ ਮੈਂ ਆਪ ਜੀ ਦਾ ਦੁਖੀ ਭਗਤ ਹਾਂ, ਇਹੋ ਹੀ ਬੈਰਾਗ ਮਤ੍ਰੇਈ ਮਾਂ ਦੀਆਂ ਚਪੇੜਾਂ ਵੱਜਣ ਤੇ ਧ੍ਰੂਅ ਭਗਤ ਨੂੰ ਹੋਇਆ ਸੀ । ਔਰ ਇਹੋ ਵੈਰਾਗ ਰਾਜੇ ਭਰਥਰੀ ਨੂੰ ਹੋਇਆ । ਜੈਸੇ ਭਰਥਰੀ ਜੀ ਆਪ ਕਥਨ ਕਰਦੇ ਹਨ ।

ਸਵੈਯਾ

*ਜਿਨ ਕੋ ਚਿੰਤ ਮੈਂ ਨਿੱਤ ਮੈ ਚਿਤਮੋ, ਤਿਨ ਕੀ ਰਤ ਮੋ ਤਨ ਮਾਂਹਿ ਰਤੀ ਨਾਂ ।*
*ਵਹੁ ਆਨ ਪੁਮਾਨ ਕੇ ਸੰਗ ਰਤੀ ਪੁਨ ਤਾਂ ਮਨ ਮੈ ਗਨਕਾ ਗ੍ਰਹ ਕੀਨਾ ।*
*ਧਿਰ ਹੈ ਅਬਲਾ ਭ੍ਰਿਤ ਕੰਦ੍ਰਪ ਪੈ ਅਰ ਮੋਹਿ ਧਿਕਾਰ ਜੋ ਮਾਰ ਅਧੀਨਾ ।*
*ਇਸ ਗੀਤ ਸਮੂਹ ਕੀ ਪ੍ਰੀਤ ਤਜੀ, ਨ੍ਰਿਪ ਹੋਇ ਜੋਗੀਸਰ ਈਸ੍ਵਰ ਚੀਨਾ ।੧੩॥*

ਅਰਥ : ਰਾਜਾ ਭਰਥਰੀ ਜੋ ਅਜੈਨ ਦਾ ਰਾਜਾ ਸੀ । ਉਸਦਾ ਛੋਟਾ ਭਾਈ ਵਿਕਰਮਾਜੀਤ ਸੀ । ਜਿਸਦਾ ਦੇਸੀ ਸੰਨ ਬਿਕਰਮੀ ਚਲ ਰਿਹਾ ਹੈ । ਰਾਜੇ ਭਰਥਰੀ ਦੀਆਂ ਬਹੁਤ ਸਾਰੀਆਂ ਰਾਣੀਆਂ ਸਨ । ਸਾਰਿਆਂ ਤੋਂ ਵੱਡੀ ਪਟਰਾਣੀ ਪਿੰਗਲਾ ਸੀ । ਰਾਜਾ ਭਰਥਰੀ ਦਿਨ ਰਾਤ ਉਸਨੂੰ ਮਨ ਵਿੱਚ ਹੀ ਵਸਾਈ ਰੱਖਦਾ । ਇਤਨਾ ਉਸਦਾ ਸੁੰਦਰ ਸਰੂਪ ਸੀ । ਜਿਸਦੇ ਅਧੀਨ ਹੋ ਕੇ ਰਾਜ ਦਰਬਾਰ ਲਾਉਣਾ ॥ ਇਹ ਵੀ ਭੁੱਲ ਚੁੱਕਾ ਸੀ। ਪਰ ਜਿਸ ਰਾਣੀ ਦੇ ਨਾਲ ਦਿਨ ਰਾਤ ਪ੍ਰੀਤ ਕਰਦਾ

ਸੀ। ਉਸ ਦੀ ਪ੍ਰੀਤੀ ਅੱਗੇ ਘੋੜਿਆਂ ਦੇ ਨੌਕਰ ਨਾਲ ਸੀ। ਔਰ ਉਸ ਨੌਕਰ ਦੀ ਪ੍ਰੀਤੀ ਇੱਕ ਵੇਸਵਾ ਨਾਲ ਸੀ। ਜਦੋਂ ਵਿਕਰਮਾਜਿਤ ਨੂੰ ਇਸ ਦਾ ਥੋੜਾ ਜਿਹਾ ਭੇਤ ਲੱਗਾ। ਰਾਣੀ ਸਮਝ ਗਈ ਕਿ ਮੇਰਾ ਭੇਦ ਖੋਲੂਗਾ। ਰਾਜੇ ਦੇ ਪਾਸ ਤੋਹਮਤ ਲਾਈ ਕਿ ਤੇਰਾ ਭਾਈ ਮੇਰੀ ਵੱਲ ਖੋਟੀ ਨਿਗ੍ਹਾ ਨਾਲ ਦੇਖਦਾ ਹੈ। ਔਰ ਰਾਜੇ ਭਰਥਰੀ ਨੇ ਉਸੇ ਸਮੇਂ ਦੇਸ਼ ਨਿਕਾਲਾ ਦੇ ਦਿੱਤਾ ਉਸਨੂੰ। ਰਾਣੀ ਬਹੁਤ ਖੁਸ਼ ਹੋਈ। ਅਖੀਰ ਪਾਪ ਗੁੱਝਾ ਨਹੀਂ ਰਹਿੰਦਾ। ਇਕ ਬ੍ਰਹਮਣ ਨੇ ਅਮਰ ਫਲ ਲਿਆ ਕੇ ਰਾਜੇ ਦੀ ਭੇਟ ਕੀਤਾ। ਉਸਨੇ ਰਾਣੀ ਪਿੰਗਲਾ ਨੂੰ ਸੰਭਾਲ ਦਿੱਤਾ। ਪਿੰਗਲਾ ਨੇ ਆਪਣੇ ਮਿੱਤਰ ਘੜੇ-ਵਾਲ ਨੂੰ ਦੇ ਦਿੱਤਾ। ਉਸਨੇ ਅੱਗੇ ਆਪਣੀ ਵੇਸਵਾ ਨੂੰ ਦਿੱਤਾ। ਵੇਸਵਾ ਨੇ ਵਿਚਾਰਿਆ ਕਿ ਇਸ ਫਲ ਨੂੰ ਖਾ ਕੇ ਸਰੀਰ ਬੁੱਢਾ ਨਹੀਂ ਹੁੰਦਾ। ਔਰ ਮੈਂ ਦਿਨ ਰਾਤ ਪਾਪ ਕਰਦੀ ਹਾਂ। ਕਿਉਂ ਨਾ ਇਸ ਫਲ ਨੂੰ ਰਾਜੇ ਨੂੰ ਦਿੱਤਾ ਜਾਵੇ। ਜੋ ਵੱਡੀ ਉਮਰਾ ਵਾਲਾ ਹੋ ਕੇ ਪ੍ਰਜਾ ਨੂੰ ਸੁੱਖ ਦੇਵੇ। ਇਉਂ ਵਿਚਾਰਕੇ ਵੇਸਵਾ ਨੇ ਰਾਜੇ ਨੂੰ ਲਿਆ ਭੇਟਾ ਕੀਤਾ। ਔਰ ਉਸ ਦੇ ਸਾਰੇ ਹੀ ਗੁਣ ਦੱਸੇ। ਰਾਜਾ ਦੇਖ ਕੇ ਹੈਰਾਨ ਹੋਇਆ ਇਹ ਤਾਂ ਉਹੋ ਹੀ ਫਲ ਹੈ। ਜੋ ਰਾਣੀ ਨੂੰ ਦਿੱਤਾ ਸੀ। ਰਾਜਾ ਵੇਸਵਾ ਨੂੰ ਪੁਛਣ ਲਗਾ ਕਿ ਇਹ ਗਲ ਸੱਚੀ ਦੱਸੀਂ ਇਹ ਫਲ ਤੈਨੂੰ ਕਿੱਥੋ ਮਿਲ਼ਿਆ ਹੈ। ਵੇਸਵਾ ਕਹਿਣ ਲੱਗੀ ਕਿ ਮੈਨੂੰ ਘੜਵਾਲ ਨੇ ਦਿੱਤਾ ਹੈ। ਫਿਰ ਉਸਨੂੰ ਬੁਲਾ ਕੇ ਪੁਛਿਆ ਕਿ ਤੈਨੂੰ ਕਿਥੋ ਮਿਲਿਆ ਹੈ। ਰਾਜੇ ਦੇ ਗੁੱਸੇ ਤੋਂ ਡਰਦਾ ਹੋਇਆ। ਮਹਾਰਾਜ ! ਚਾਹੇ ਮਾਰੋ ਚਾਹੇ ਛੱਡੋ। ਇਹ ਫਲ ਮੈਨੂੰ ਰਾਣੀ ਨੇ ਦਿੱਤਾ ਹੈ। ਰਾਜਾ ਵੀ ਸਭ ਕੁਝ ਸਮਝ ਗਿਆ। ਜੋ ਰਾਣੀ ਦੀ ਕਰਤੂਤ ਸੀ। ਜਦ ਰਾਣੀ ਨੂੰ ਜਾ ਕੇ ਪੁਛਿਆ ਉਹ ਅਨੇਕਾਂ ਹੀ ਟਾਲੇ ਲਾਉਣ ਲੱਗੀ। ਕਦੇ ਕਹੇ ਕੋਈ ਦਾਸੀ ਕੱਢ ਕੇ ਲੈ ਗਈ ਹੈ। ਕਦੇ ਕਹੇ ਮਹਾਰਾਜ ਜੀ ! ਆਪ ਨੇ ਖਾ ਲਿਆ ਹੋਵੇਗਾ। ਇਉਂ ਅਨੇਕਾ ਹੀ ਚਲਿੱਤਰ ਕਰਨ ਲੱਗੀ। ਰਾਜਾ ਉਸਦੇ ਪਾਪ ਨੂੰ ਪਹਿਲੇ ਹੀ ਜਾਣ ਚੁੱਕਾ ਸੀ। ਉਸ ਸਮੇਂ ਬਹੁਤ ਉਦਾਸ ਹੋ ਗਿਆ। ਔਰ ਵਿਚਾਰ ਕਰਨ ਲੱਗਾ ਕਿ ਅਫ਼ਸੋਸ ਹੈ। ਜਿਸਨੂੰ ਮੈਂ ਦਿਨ ਰਾਤ ਆਪਣੇ ਦਿਲ ਵਿੱਚ ਵਸਾ ਕੇ ਰੱਖਦਾ ਸੀ। ਉਸਦੀ ਮੇਰੇ ਸਰੀਰ ਨਾਲ ਰਤੀ ਮਾਤਰ ਵੀ ਪ੍ਰੀਤੀ ਨਹੀਂ ਹੈ। ਉਸਦੀ ਪ੍ਰੀਤੀ ਕਿਸੇ ਹੋਰ ਨੀਚ ਨੌਕਰ ਦੇ ਨਾਲ ਲੱਗੀ ਹੋਈ ਹੈ। ਔਰ ਉਸ ਨੀਚ ਪੁਰਖ ਨੂੰ ਰਾਣੀ ਨਾਲ ਪ੍ਰੀਤ ਕਰਕੇ ਵੀ ਸਬਰ ਨਹੀਂ ਆਇਆ। ਉਸਦੀ ਪ੍ਰੀਤੀ ਅੱਗੇ ਫੇਰ ਵੇਸਵਾ ਨਾਲ

ਲੱਗੀ ਹੋਈ ਹੈ । ਧਿਰਕਾਰ ਹੈ ਐਸੀ ਇਸਤਰੀ ਨੂੰ "ਐਸੇ ਨੌਕਰ ਨੂੰ ਵੀ ਧਿਰਕਾਰ ਹੈ । ਜੋ ਰਾਣੀ ਨੌਕਰ ਦੀ ਮਾਤਾ ਦੇ ਸਮਾਨ ਹੁੰਦੀ ਹੈ । ਉਸਦੇ ਨਾਲ ਉਸਨੇ ਖੋਟਾ ਸੰਬੰਧ ਜੋੜਿਆ ਹੈ । ਔਰ ਕਾਮਦੇਵ ਨੂੰ ਵੀ ਧਿਰਕਾਰ ਹੈ । ਜੋ ਇਹੋ ਜਿਹੇ ਨੀਚ ਕਰਮ ਕਰਵਾਉਂਦਾ ਹੈ। ਸਭ ਤੋਂ ਜਿਆਦਾ ਧਿਰਕਾਰ ਮੈਨੂੰ ਹੈ । ਜੋ ਇਸਤਰੀ ਦੇ ਅਧੀਨ ਹੋ ਕੇ ਆਪਣੇ ਨਿਰਦੋਸ਼ੇ ਭਾਈ ਨੂੰ ਘਰੋਂ ਕਢਿਆ। ਔਰ ਕਾਮਵੱਸ ਹੋ ਕੇ ਦਿਨ ਰਾਤ ਰਾਣੀ ਦੇ ਨਾਲ ਪ੍ਰੇਮ ਦੇ ਵਿੱਚ ਫਸ਼ਿਆ ਰਿਹਾ। ਜਿਸਦਾ ਨਤੀਜਾ ਬਹੁਤ ਦੁੱਖ ਰੂਪ ਨਿਕਲਿਆ । ਇਉਂ ਵਿਚਾਰ ਕੇ ਰਾਜੇ ਦੇ ਮਨ ਵਿੱਚ ਇਸਤਰੀ ਦੇ ਦੁੱਖ ਤੋਂ ਕਾਰਣ ਵੈਰਾਗ ਹੋਇਆ । ਔਰ ਸਾਰੇ ਰਾਜ ਭਾਗ ਦੀ ਪ੍ਰੀਤੀ ਛੱਡ ਕੇ ਗੋਰਖ ਦਾ ਚੇਲਾ ਬਣਿਆ । ਵਾਹਿਗੁਰੂ ਦਾ ਸਿਮਰਨ ਕਰਕੇ ਸਾਰੇ ਜੋਗੀਆਂ ਦਾ ਸਰੋਮਣੀ ਹੋਇਆ । ਇਸੇ ਹੀ ਭਰਥਰੀ ਰਾਜੇ ਦੀ ਗੁਰੂ ਨਾਨਕ ਦੇਵ ਮਹਾਰਾਜ ਜੀ ਨਾਲ ਗੋਸਟ ਹੋਈ । ਜੋ ਗੁਰੂ ਗ੍ਰੰਥ ਸਾਹਿਬ ਵਿੱਚ ਆਸਾ ਰਾਗ ਵਿੱਚ ਦੋ ਸ਼ਬਦ ਆਉਂਦੇ ਹਨ । ਜੈਸੇ :

*ਕਹੁ ਨਾਨਕ ਸੁਣ ਭਰਥਰ ਜੋਗੀ ਖੀਵਾ ਅਮ੍ਰਿਤ ਧਾਰੇ ॥*

ਇਉਂ ਭਰਥਰੀ ਜੀ ਆਪਣੇ ਵੈਰਾਗ ਦਾ ਕਾਰਣ ਦੱਸਦੇ ਹਨ । ਵੈਰਾਗ ਤੋਂ ਬਿਨ੍ਹਾਂ ਪਦਾਰਥਾਂ ਦਾ ਮੋਹ ਟੁਟਦਾ ਨਹੀਂ ਹੈ । ਭਰਥਰੀ ਜੀ ਕਥਨ ਕਰਦੇ ਹਨ। ਜੋ ਸੰਸਾਰ ਦੇ ਪਦਾਰਥ ਹਨ । ਇਹ ਰੋਗਾਂ ਨਾਲ ਭਰੇ ਹੋਏ ਹਨ । ਜਿੰਨ੍ਹੀ ਛੇਤੀ ਹੋ ਸਕਦਾ ਹੈ । ਇਨ੍ਹਾਂ ਦਾ ਤਿਆਗ ਕਰ । ਔਰ ਪ੍ਰੇਮਾਂ ਭਗਤੀ ਵਿੱਚ ਮਨ ਨੂੰ ਲਾਉਣਾ ਕਰ । ਮਨ ਤਾਂ ਲੱਗਦਾ ਹੈ । ਜੇ ਇਸਦੀ ਚਚੰਲਤਾ ਦੂਰ ਕੀਤੀ ਜਾਵੇ। ਚੰਚਲਤਾ ਤਾਂ ਦੂਰ ਹੁੰਦੀ ਹੈ । ਜੇ ਮਨ ਵਿੱਚ ਵੈਰਾਗ ਹੋਵੇ । ਵੈਰਾਗ ਦੇ ਹੋਇਆਂ ਹੀ ਪਦਾਰਥਾਂ ਦਾ ਮੋਹ ਟੁਟੱਦਾ ਹੈ । ਜੈਸੇ ਭਗਤ ਕਬੀਰ ਜੀ ਕਥਨ ਕਰਦੇ ਹਨ। ਨਾਂ ਮੈ ਜੋਗੁ ਧਿਆਨ ਚਿਤੁ ਲਾਇਆ। ਬਿਨੁ ਵੈਰਾਗ ਨ ਛੂਟਸ ਮਾਇਆ । ਵੈਰਾਗ ਹੀ ਇੱਕ ਹੜ ਦੇ ਪਾਣੀ ਵਾਂਗੂੰ ਸੰਸਾਰ ਦੇ ਪਦਾਰਥਾਂ ਦੇ ਮੋਹ ਨੂੰ ਰੋੜ੍ਹ ਕੇ ਲੈ ਜਾਂਦਾ ਹੈ । ਤਾਂ ਤੇ ਮੁਕਤੀ ਦੀ ਇੱਛਾ ਵਾਲਾ ਪਹਿਲੇ ਵੈਰਾਗ ਧਾਰਨ ਕਰੇ ।

ਪ੍ਰਸ਼ਨ : ਕੀ ਵੈਰਾਗ ਤੋਂ ਬਿਨਾਂ ਵੀ ਮਨ ਪਦਾਂਰਥਾਂ ਦੇ ਮੋਹ ਨੂੰ ਛੱਡਦਾ ਹੈ ਜਾਂ ਨਹੀਂ ?

ਉੱਤਰ : ਮਨ ਇੱਕ ਐਸੀ ਚੀਜ਼ ਹੈ, ਜਿਸ ਚੀਜ਼ ਨਾਲ ਇਸ ਦਾ ਮੋਹ ਪਿਆਰ ਪੈ ਜਾਂਦਾ ਹੈ। ਉਸ ਦਾ ਰੂਪ ਹੀ ਹੋ ਜਾਂਦਾ ਹੈ। ਚਾਹੇ ਕੋਈ ਚੀਜ ਮਾੜੀ ਵੀ ਹੈ। ਜਿਸ ਦਾ ਨਤੀਜਾ ਬਾਦ ਵਿੱਚ ਦੁਖ ਨਿਕਲੇ, ਪਰ ਫ਼ਿਰ ਵੀ ਚਿਚੜ ਵਾਂਗ ਉਸ ਦੇ ਨਾਲ ਹੀ ਚਿੰਬੜਿਆ ਰਹਿੰਦਾ ਹੈ। ਜੈਸੇ ਕਥਨ ਕੀਤਾ ਹੈ।

*ਕਬੀਰ ਮਨ ਜਾਨੈ ਸਭ ਬਾਤ, ਜਾਨਤ ਹੀ ਅਉਗੁਨ ਕਰੈ।*
*ਕਾਹੇ ਕੀ ਕੁਸਲਾਂਤ, ਹਾਥ ਦੀਪ ਕੂਏ ਪਰੈ॥*

ਇਸ ਵਾਸਤੇ ਮਨ ਨੂੰ ਭੋਗਾਂ ਵੱਲੋਂ ਰੋਕਣ ਵਾਸਤੇ, ਵਾਰ ਵਾਰ ਵਿਸ਼ਿਆਂ ਵਿੱਚ ਦੁਖ ਔਰ ਇਸਤਰੀ ਆਦਿਕ ਪਦਾਰਥਾਂ ਵਿੱਚ ਇਸ ਨੂੰ ਦੋਸ਼ ਔਰ ਔਗੁਣ ਦਿਖਾਉਂਣ ਪੈਂਦੇ ਹਨ ਇਸ ਦੇ ਵੈਰਾਗ ਵਾਸਤੇ। ਕਿਉਂਕਿ ਵੈਰਾਗ ਤੋਂ ਬਿਨਾਂ ਮਨ ਮਾਇਆ ਦੇ ਮੋਹ ਨੂੰ ਛੱਡਦਾ ਨਹੀਂ ਹੈ। ਜੈਸੇ ਭਗਤ ਕਬੀਰ ਜੀ ਕਹਿੰਦੇ ਹਨ।

*ਨਾ ਮੈਂ ਜੋਗ ਧਿਆਨ ਚਿਤ ਲਾਇਆ॥ ਬਿਨ ਵੈਰਾਗ ਨਾ ਛੂਟਸ ਮਾਇਆ॥*

ਮਨ ਨੂੰ ਮਾਇਆ ਵਲੋਂ ਰੋਕਣ ਵਾਸਤੇ ਪਦਾਰਥਾਂ ਵਿੱਚ ਅਨੇਕਾਂ ਹੀ ਦੋਸ਼ ਦਿਖਾਏ ਹਨ। ਜੈਸੇ ਪ੍ਰਬੋਧ ਚੰਦਰ ਨਾਟਕ ਵਿੱਚ, ਜਿਸ ਸਮੇਂ ਮਨ ਦੇ ਜੋ ਆਸੁਰੀ ਸੰਪਤਾ ਦੇ ਪੁੱਤਰ ਸਨ, ਉਹ ਬਿਬੇਕ ਰਾਜਾ ਦੀ ਫ਼ੌਜ਼ ਨੇ ਮਾਰ ਦਿਤੇ, ਤਾਂ ਮਨ ਪੁੱਤਰਾਂ ਦੇ ਸ਼ੋਕ ਵਿੱਚ ਮਰਨ ਵਾਸਤੇ ਤਿਆਰ ਹੋਇਆ, ਔਰ ਵਾਰ ਵਾਰ ਵਿਰਲਾਪ ਕਰਨ ਲੱਗਾ।

ਸ੍ਵੈਯਾ

*ਮਨ ਨੈਨਨਿ ਤੇ ਅਤਿ ਨੀਰ ਬਹੇ, ਪੁਨਿ ਮੂੰਡ ਧੁਨੇ ਮੁਖ ਇਹ ਅਲਾਈ।*
*ਕਹਿ ਪੂਤ ਗਏ ਤਜਿ ਮੋਹਿ ਇਹਾਂ, ਇਕ ਬਾਰ ਸੁ ਦੇਵਹੁ ਫੇਰ ਦਿਖਾਈ।*
*ਕਹਿ ਰਾਗ ਗਯੋ ਕਹਿ ਦੋਖ ਗਯੋ, ਮਦ ਮਾਨ ਮੁਏ ਕਿਛੁ ਸਾਰ ਨ ਪਾਈ।*
*ਮਮ ਅੰਗਨ ਮੈਂ ਦੁਖ ਆਗ ਬਲੇ, ਇਕ ਬਾਰ ਮਿਲੋ ਗਲ ਭੀਤਰ ਆਈ। ੬੧॥*

ਜਿਸ ਸਮੇਂ ਮਨ, ਰਾਜੇ ਕੀਰਤ ਵਰਮਾ ਦੀ ਸਭਾ ਵਿੱਚ ਆਇਆ ਤਾਂ ਉਸ ਦੇ ਨੇਤ੍ਰਾਂ ਵਿਚੋਂ ਫਰਨ ਫਰਨ ਪਾਣੀ ਚਲ ਰਿਹਾ ਸੀ। ਅਤੇ ਠੰਡੇ ਹਉਕੇ ਲੈਂਦਾ ਹੋਇਆ ਸਿਰ ਧੁਣ ਕੇ ਮੂੰਹੋ ਕਹਿ ਰਿਹਾ ਸੀ, ਹੇ ਮੇਰੇ ਪਿਆਰੇ ਪੁੱਤਰੋ ਮੈਨੂੰ ਛੱਡ ਕੇ ਤੁਸੀਂ ਕਿਥੇ ਚਲੇ ਗਏ ਹੋ, ਇਕ ਵਾਰੀ ਆ ਕੇ ਮੈਨੂੰ ਫਿਰ ਮੁਖ ਦਿਖਾਉ।

ਹਾਏ ਮੇਰਾ ਪੁਤਰ ਰਾਗ ਕਿਥੇ ਚਲਾ ਗਿਆ ਹੈ। ਦੂਜਾ ਪੁਤਰ ਦੋਖ ਕਿਥੇ ਚਲਿਆ ਗਿਆ ਹੈ। ਹਾਏ ਮੇਰਾ ਪੁੱਤਰ ਮੱਧਮਾਨ ਵੀ ਮਰ ਗਿਆ, ਕਿਸੇ ਦੀ ਵੀ ਕੁਝ ਖ਼ਬਰ ਨਹੀਂ ਮਿਲ ਰਹੀ, ਹਾਏ ਇਕ ਦਮ ਸਾਰੇ ਹੀ ਮਾਰੇ ਗਏ, ਹੇ ਮੇਰੇ ਪੁਤਰੋ ਮੇਰੇ ਹਿਰਦੇ ਵਿੱਚ ਤੁਹਾਡੇ ਵਿਛੋੜੇ ਰੂਪ ਅੱਗ ਦਾ ਭਾਂਬੜ ਮਚ ਰਿਹਾ ਹੈ, ਇਕ ਵਾਰੀ ਮੈਨੂੰ ਆਣ ਕੇ ਮਿਲੋ।

ਸ੍ਵੈਯਾ

*ਇਹ ਠੋਰ ਨ ਬ੍ਰਿਧ ਜਹਾਜ ਕੋਊ ਮਮ ਸ਼ੋਕ ਸਮੁੰਦਹਿ ਤੇ ਗਹਿ ਤਾਰੇ।*
*ਸੁ ਅਸੂਯਾ ਤੇ ਆਦਿ ਸਭੇ ਦੁਹਿਤਾ ਕਿਹ ਠੌਰ ਗਈ ਨ ਅਹੇ ਕਛੁ ਸਾਰੇ।*
*ਤ੍ਰਿਸ਼ਨਾਦਿਕ ਜੇ ਸੁਤ ਨਾਰਿ ਹੁਤੀ ਕਿਹ ਭਾਂਤਿ ਮੂਈ ਸਭ ਲੋਕ ਮਝਾਰੇ।*
*ਖਿਨ ਭਾਗ ਸੁ ਮੈ ਦੁਖ ਭੂਰ ਭਏ ਇੱਕ ਬਾਰ ਮੁਏ ਸਭ ਬੰਧ ਹਮਾਰੇ। ੯੮ ॥*

ਅਰਥ : ਮਨ ਉੱਚੀ ਉੱਚੀ ਕੀਰਨੇ ਪਾ ਰਿਹਾ ਹੈ। ਹਾਏ ਇੱਥੇ ਕੋਈ ਵੱਡਾ ਜਹਾਜ ਵੀ ਨਹੀਂ ਹੈ। ਜੋ ਮੈਨੂੰ ਸ਼ੋਗ ਰੂਪੀ ਸਮੁੰਦਰ ਤੋ ਬਾਹਰ ਕੱਢੇ। ਮੈਂ ਸ਼ੋਕ ਸਮੁੰਦਰ ਵਿੱਚ ਡੁੱਬਦਾ ਜਾ ਰਿਹਾ ਹਾਂ। ਈਰਖਾ ਤੋ ਆਦਿ ਲੈ ਕੇ ਜੋ ਮੇਰੀਆਂ ਧੀਆਂ ਸਨ ਉਹ ਸਾਰੀਆਂ ਕਿਧੱਰ ਚਲੀਆਂ ਗਈਆਂ। ਮੈਨੂੰ ਉਨ੍ਹਾਂ ਦੀ ਕੋਈ ਖ਼ਬਰ ਨਹੀਂ ਹੈ। ਤ੍ਰਿਸ਼ਨਾ ਹਿੰਸਾ ਰਤੀ ਆਦਿਕ ਮੇਰੀਆਂ ਨੂੰਹਾਂ ਸਨ। ਉਹ ਸਾਰੀਆਂ ਇੱਕੋ ਵਾਰੀ ਮਰ ਗਈਆਂ ਹਨ। ਮੈਂ ਭਾਗਾਂ ਤੋਂ ਹੀਣਾ ਹਾਂ। ਜਿਸ ਕਰਕੇ ਮੈਨੂੰ ਇਤਨਾਂ ਦੁੱਖ ਦੇਖਣਾ ਪੈ ਗਿਆ ਹੈ। ਮੇਰਾ ਸਾਰਾ ਪ੍ਰਵਾਰ ਇੱਕ ਵਾਰੀ ਖਤਮ ਹੋ ਚੁੱਕਾ ਹੈ। ਇਕ ਵੀ ਜਿਉਂਦਾ ਨਹੀਂ ਰਿਹਾ। ਇਸ ਤਰ੍ਹਾਂ ਰੋਂਦਿਆਂ ਰੋਂਦਿਆਂ ਮਨ ਦੀ ਇਹ ਹਾਲਤ ਹੋ ਗਈ।

ਦੋਹਰਾ

*ਯੋਂ ਨ੍ਰਿਪ ਸਭਾ ਮਾਝਾਰ ਮਨ ਭਈ ਮੂਰਛਾ ਭਾਰ ॥*
*ਆਇ ਸੰਕਲਪ ਸੁ ਤਿਹ ਕਹਯੋ ਰਾਜਨ ਦੇਹ ਸੰਭਾਰ ॥੧੦॥*

ਜਦ ਮਨ ਨੂੰ ਬੜੀ ਭਾਰੀ ਮੂਰਛਾ ਹੋ ਗਈ ਬੇਸੁੱਧ ਹੋ ਧਰਤੀ ਤੇ ਡਿੱਗ ਪਿਆ। ਉਸ ਵੇਲੇ ਉਸ ਦੇ ਪੁੱਤਰ ਸੰਕਲਪ ਨੇ ਆ ਕੇ ਉਸਨੂੰ ਕਿਹਾ ਹੇ ਰਾਜਨ ਸਾਵਧਾਨ ਹੋ ਕੇ ਆਪਣੀ ਸੰਭਾਲ ਕਰੋ। ਕਿਵੇਂ ਮਿੱਟੀ ਘੱਟੇ ਵਿੱਚ ਰੁਲ ਰਹੇ ਹੋ ?

ਦੋਹਰਾ

*ਸਾਵਧਾਨ ਮਨ ਹੋਹਿ ਪੁਨ ਬੋਲਯੋ ਯੌਂ ਮੁੱਖ ਮਾਹਿ ।*
*ਕਹਾਂ ਪ੍ਰਵਿਰਤਿ ਸੁ ਨਾਰਿ ਮਮ ਦੇਤ ਦਿਲਾਸਾ ਨਾਹਿ ॥ ੧੯॥*

ਮਨ ਹੋਸ਼ ਵਿੱਚ ਆ ਕੇ ਉੱਚੀ ਉੱਚੀ ਬੋਲਣ ਲੱਗਾ ਹਾਏ ਮੇਰੀ ਜੋ ਪਰਵਿਰਤੀ ਰੂਪ ਜੋ ਇਸਤਰੀ ਸੀ ਉਹ ਕਿੱਥੇ ਚਲੀ ਗਈ । ਜੋ ਮੈਨੂੰ ਆ ਕੇ ਦਿਲਾਸਾ ਦਿੰਦੀ ।

ਦੋਹਰਾ

*ਸੁਨ ਸੰਕਲਪ ਦ੍ਰਿਗ ਨੀਰ ਅਤਿ ਲਾਗੋ ਕਰਨ ਉਚਾਰ ॥*
*ਦੇਵ ਪ੍ਰਵਿਰਤਿ ਸੁ ਕਹਾਂ ਅਬ ਢੂੰਡੋ ਜਗਤ ਮਝਾਰ ॥੧੨ ॥*

ਮਨ ਦਾ ਬਿਰਲਾਪ ਸੁਣ ਕੇ ਸੰਕਲਪ ਦੀਆਂ ਅੱਖਾਂ ਵਿੱਚ ਨੀਰ ਚੱਲ ਪਿਆ । ਰੋਦਾ ਹੋਇਆ ਕਹਿਣ ਲਗਾ ਹੇ ਦੇਵ ਹੁਣ ਉਸ ਨੂੰ ਜਗਤ ਵਿੱਚ ਕਿੱਥੇ ਢੂਢੋਗੇ ।

ਦੋਹਰਾ

*ਕੁਟੰਬ ਸੋਕ ਦਵ ਦਾਹ ਸੋ ਦਗਧ ਰਿਦੈ ਅਤਿ ਹੋਇ ।*
*ਖੇਹ ਉਡੀ ਤਨ ਕੀ ਸੁਨੋ ਮੁਈ ਜਗਤ ਮੈਂ ਸੋਇ । ੧੩ ॥*

ਹੇ ਦੇਵ, ਮਾਤਾ ਪ੍ਰਵਿਰਤਿ, ਪ੍ਰਵਾਰ ਦੇ ਵਿਛੋੜੇ ਕਰਕੇ ਉਸ ਦੇ ਸਰੀਰ ਦਾ ਦਾਅ ਹੋ ਗਿਆ ਭਾਵ ਪੁੱਤ੍ਰਾਂ ਦੇ ਵਿਛੋੜੇ ਕਰਕੇ ਉਸਦਾ ਕਾਲਜਾ ਸੜ ਕੇ ਸੁਆਹ ਹੋ ਗਿਆ। ਇਸ ਕਰਕੇ ਪ੍ਰਵਿਰਤਿ ਮਾਤਾ ਮਰ ਚੁੱਕੀ ਹੈ । ਉਹੋ ਆਪ ਨੂੰ ਦਿਲਾਸਾ ਕਿਵੇ ਦੇਵੇ ।

ਚੌਪਈ

*ਆਜ ਭਾਗ ਬਿਨੁ ਦੂਰਿ ਸੁਧਾਈ । ਜੀਵਨ ਮੋਹਿ ਭਇਓ ਦੁਖਦਾਈ ।*
*ਤਦਪਿ ਜੀਵੌ ਪਾਪੀ ਭਾਰਾ ॥ ਗਿਰਯੋ ਮੂਰਛਾ ਧਰਨ ਮਾਝਾਰਾ ॥ ੧੫॥*

ਮੈਂ ਭਾਗਾਂ ਤੋਂ ਹੀਣਾਂ ਹਾਂ ਜੋ ਪ੍ਰਵਿਰਤਿ ਮੈਨੂੰ ਛੱਡ ਕੇ ਦੂਰ ਚਲੀ ਗਈ ਹੈ। ਮੇਰਾ ਜਿਉਣਾ ਦੁਨੀਆਂ ਵਿੱਚ ਬੜਾ ਦੁਖਦਾਈ ਹੋ ਗਿਆ ਹੈ । ਪਰ ਮੈਂ ਵੱਡਾ ਭਾਰਾ ਪਾਪੀ ਹਾਂ । ਜੋ ਘਰ ਵਾਲੀ ਤੋਂ ਵਿਛੜ ਕੇ ਅਜੇ ਵੀ ਜਿਉਂਦਾ ਹਾਂ । ਇਉਂ ਕਹਿ ਕੇ ਫਿਰ ਧਰਤੀ ਤੇ ਡਿੱਗ ਪਿਆ । ਇਹ ਹਾਲਤ ਦੇਖ ਕੇ ਸੰਕਲਪ ਕਹਿਣ ਲੱਗਾ ਕਿ ਹੇ ਰਾਜਨ ਆਪ ਸਾਵਧਾਨ ਹੋਵੋ । ਭਾਵੀ ਪਰਬਲ ਹੈ । ਮਿੱਟਦੀ ਨਹੀਂ। ਤਾਂ ਤੇ ਦੁੱਖ ਸੁੱਖ ਦੇ ਵਿੱਚ ਇੱਕ ਰਸ ਰਹਿਣਾ ਸਿਆਣਿਆ ਕੰਮ ਹੈ । ਇਹ

ਸੁਣ ਕੇ ਮਨ ਕਹਿਣ ਲੱਗਾ ਕਿ ਹੇ ਸੰਕਲਪ ਪੁੱਤ੍ਰ ਤਿਸ ਇਸਤਰੀ ਦੇ ਵਿਛੋੜੇ ਦਾ ਜੋ ਦੁੱਖ ਹੈ । ਇਸਨੂੰ ਉਹੋ ਹੀ ਜਾਣਦਾ ਹੈ । ਜਿਸਨੂੰ ਹੋਇਆ ਹੋਵੇ । ਯਥਾ ਜਿਸੁ ਤਨ ਲਾਗੀ ਸੋਈ ਜਾਣੈ ਅਵਰ ਕਿ ਜਾਣੈ ਪੀਰ ਪਰਾਈਆ ॥ ਇਸ ਲਈ ਮੇਰੀ ਹੁਣ ਜੀਉਣ ਦੀ ਕੋਈ ਇੱਛਾ ਨਹੀਂ ਹੈ । ਮੈਂ ਜ਼ਰੂਰ ਹੀ ਮਰ ਜਾਵਾਂਗਾ । ਜਿਸ ਕਰਕੇ ਤੂੰ ਛੇਤੀ ਹੀ ਚਿਖਾ ਬਨਾਉਣੀ ਕਰ । ਉਸ ਵਿੱਚ ਮੈਂ ਪ੍ਰਵੇਸ਼ ਕਰਦਾ ਹਾਂ । ਔਰ ਤੂੰ ਅੱਗ ਲਾ ਦੇਵੀ । ਜੋ ਮੇਰੇ ਮਨ ਦਾ ਦੁੱਖ ਹੈ। ਮੈਂ ਉਸਨੂੰ ਇਸ ਤਰ੍ਹਾਂ ਮਿਟਾ ਸਕਦਾ ਹਾਂ । ਇਸ ਤੋਂ ਬਿਨਾਂ ਹੋਰ ਕੋਈ ਯਤਨ ਨਹੀਂ ਹੈ। ਜਦ ਇਉਂ ਮਨ ਮਰਨ ਵਾਸਤੇ ਤਿਆਰ ਹੋਇਆ । ਤਾਂ ਉਸੇ ਸਮੇਂ ਸਰੁਸਤੀ ਨੇ ਆਣ ਕੇ ਰਾਜੇ ਕੀਰਤਬਰਮਾ ਦੀ ਸਭਾ ਵਿੱਚ ਪ੍ਰਵੇਸ਼ ਕੀਤਾ । ਔਰ ਇਸ ਤਰ੍ਹਾਂ ਕਹਿਣ ਲੱਗੀ। ਕਿ ਵਿਸਨੂੰ ਭਗਤੀ ਨੇ ਮੈਨੂੰ ਇੱਥੇ ਭੇਜਿਆ ਹੈ । ਉਸਨੇ ਕਿਹਾ ਸੀ ਕਿ ਹੇ ਸਖੀ, ਮਨ ਨੇ ਬੜਾ ਹੀ ਦੁੱਖ ਪਾਇਆ ਹੈ । ਪਰਵਾਰ ਦੇ ਵਿਛੋੜੇ ਕਰਕੇ। ਔਰ ਤੂੰ ਜਾ ਕੇ ਮਨ ਨੂੰ ਸਮਾਝਾਉਣਾ ਕਰ । ਜਿਸ ਬਿਧੀ ਕਰਕੇ ਮਨ ਨੂੰ ਬੈਰਾਗ ਹੋ ਜਾਵੇ । ਉਸ ਤਰ੍ਹਾਂ ਦਾ ਹੀ ਯਤਨ ਕਰ। ਹੁਣ ਮੈਂ ਮਨ ਨੂੰ ਜਾ ਕੇ ਵੈਰਾਗ ਪੈਦਾ ਕਰਾਂਗੀ । ਇਉਂ ਕਹਿਕੇ ਸਰੁਸਤੀ ਝੱਟ ਹੀ ਮਨ ਕੇ ਕੋਲ ਗਈ । ਜਾ ਕੇ ਕਹਿਣ ਲੱਗੀ ਹੇ ਪੁੱਤਰ ਤੂੰ ਇਸ ਤਰ੍ਹਾਂ ਦੁੱਖੀ ਕਿਉਂ ਹੋਇਆ ਹੈ । ਤੂੰ ਤਾਂ ਪਹਿਲਾਂ ਤੋਂ ਹੀ ਜਾਣਦਾ ਹੈ ਜਗਤ ਦੇ ਸਾਰੇ ਪਦਾਰਥ ਝੂਠੇ ਹਨ । ਥਿਰੁ ਰਹਿਣ ਵਾਲੀ ਕੋਈ ਵੀ ਚੀਜ਼ ਨਹੀਂ ਹੈ । ਕਿ ਤੂੰ ਸਾਰੇ ਇਤਿਹਾਸ ਪੜੇ ਹੋਏ ਹਨ । ਮਹਾਭਾਰਤ ਦੀਆਂ ਕਥਾ ਤੈਨੂੰ ਯਾਦ ਹਨ । ਜਗਤ ਵਿੱਚ ਜੋ ਸੌ ਕਲਪ ਦੀ ਉਮਰਾਂ ਵਾਲਾ ਹੈ । ਉਹ ਬ੍ਰਹਮਾ ਭੀ ਅੰਤ ਨੂੰ ਮਰ ਜਾਂਦਾ ਹੈ ।

ਪ੍ਰਸ਼ਨ : ਕਲਪ ਕਿਸਨੂੰ ਕਹਿੰਦੇ ਹਨ ?

ਉੱਤਰ : ਸਤਾਰਾ ਲੱਖ ਅਠਾਈ ਹਜ਼ਾਰ ਵਰ੍ਹਾਂ ਸੱਤਜੁਗ ਦੀ ਉਮਰ ਹੈ । ਬਾਰਾ ਲੱਖ ਛਿਆਨਵੇ ਹਜ਼ਾਰਾ ਵਰ੍ਹੇ ਤ੍ਰੇਤੇ ਜੁੱਗ ਦੀ ਹੈ । 8 ਲੱਖ ਚੋਹਠ ਹਜ਼ਾਰ ਵਰ੍ਹਾਂ ਦੁਆਪਰ ਦੀ ਉਮਰ ਹੈ । ਚਾਰ ਲੱਖ ਬੱਤੀ ਹਜਾਰ ਵਰ੍ਹਾਂ ਕਲਜੁਗ ਦੀ ਉਮਰ ਹੈ । ਇੰਨੇ ਸਮੇਂ ਦਾ ਨਾਮ ਇੱਕ ਚੌਂਕੜੀ ਕਿਹੀ ਜਾਂਦੀ ਹੈ । ਤਰਤਾਲੀ ਲੱਖ ਵੀਹ ਹਜ਼ਾਰ ਵਰੇ ਦਾ ਨਾਮ ਇੱਕ ਚੌਂਕੜੀ ਹੈ । ਇਸ ਤਰ੍ਹਾਂ ਦੀਆਂ ਬਹੱਤਰ

ਚੌਂਕੜੀਆਂ ਗੁਜ਼ਰ ਜਾਣ । ਤੱਦ ਇੰਦ੍ਰ ਦੀ ਉਮਰ ਪੂਰੀ ਹੁੰਦੀ ਹੈ । ਜਦ ਚੌਂਦਾ ਇੰਦ੍ਰਾ ਦਾ ਰਾਜ ਗੁਜ਼ਰਦਾ ਹੈ ਤਾਂ ਬ੍ਰਹਮਾ ਦਾ ਇੱਕ ਦਿਨ ਬਣਦਾ ਹੈ । ਯਥਾ ਕਥਨ ਹੈ ।

*ਚੌਂਦਹਿ ਇੰਦ੍ਰ ਬਿਨਾਸ ਕਾਲ ਬ੍ਰਹਮੇ ਦਾ ਇਕ ਦਿਵਸ ਬਤਾਵੈ ॥*

ਬ੍ਰਹਮੇ ਦੇ ਇੱਕ ਦਿਨ ਦੇ ਵਿੱਚ ਚੌਂਦਾ ਇੰਦ੍ਰ ਰਾਜ ਕਰਕੇ ਮਰ ਜਾਂਦੇ ਹਨ । ਇੰਦ੍ਰ ਤੋਂ ਲੈ ਕੇ ਜਿੰਨੇ ਵੀ ਦੇਵਤੇ ਦੈਤ ਹਨ । ਉਹ ਸਾਰੇ ਹੀ ਅੰਤ ਨੂੰ ਮਰ ਜਾਂਦੇ ਹਨ । ਮਨੂੰ ਆਦਿਕ ਮੁਨੀ ਧਰਤੀ ਅਤੇ ਸਮੁੰਦਰ, ਜੋ ਕ੍ਰੋੜਾਂ ਪਦਾਰਥ ਹਨ । ਇਨ੍ਹਾਂ ਸਭਨਾ ਨੂੰ ਪ੍ਰਮਾਤਮਾ ਇੱਕ ਖਿਨ ਵਿੱਚ ਨਾਸ਼ ਕਰ ਦਿੰਦਾ ਹੈ ।

ਚੋਪਈ

*ਇੰਦ੍ਰ ਲੈ ਸੁਰ ਅਸੁਰ ਜੇਤੇ । ਮਰੇ ਅੰਤਿ ਕੋ ਸਗਲੇ ਤੇਤੇ ।*
*ਮਨੁ ਆਦਿਕ ਮੁਨਿ ਮਹੀਂ ਸਮੁੰਦਾ । ਨਸ਼ਟ ਕਰੇ ਖਿਨ ਕੋਟ ਮੁਕੰਦਾ ।*

ਇਉਂ ਦੁਨੀਆਂ ਦੇ ਬੜੇ ਬੜੇ ਲੋਕ ਨਾਸ਼ ਹੋ ਗਏ । ਅਫਸੋਸ ਹੈ । ਤੈਨੂੰ ਫਿਰ ਮੋਹ ਕਿਸ ਕਾਰਣ ਤੇ ਹੋ ਗਿਆ ਹੈ ਜਦ ਸਾਰੇ ਸਰੀਰ ਨਾਸਵੰਤ ਹਨ । ਸਿਆਣਾ ਆਦਮੀ ਕੋਈ ਵੀ ਇਸਦਾ ਸ਼ੋਕ ਨਹੀਂ ਕਰਦਾ । ਕਿਉਂਕਿ ਜਗਤ ਦੇ ਸਾਰੇ ਪਦਾਰਥ ਝੂਠੇ ਹਨ। ਦਿਲ ਵਿੱਚ ਇਹ ਨਿਸਚਾ ਕਰ। ਨਿੱਤ ਅਤੇ ਅਨਿੱਤ ਵਸਤੂ ਦਾ ਵੀਚਾਰ ਕਰ । ਨਿੱਤ ਰਹਿਣ ਵਾਲੀ ਵਸਤੂ ਆਤਮਾ ਹੈ । ਉਸ ਨੂੰ ਹਿਰਦੇ ਵਿੱਚ ਧਾਰਨ ਕਰ। ਜੋ ਅਨਿੱਤ ਵਸਤੂ "ਸੰਸਾਰ" ਉਸ ਦਾ ਤਿਆਗ ਕਰ । ਜੋ ਮਨੁੱਖ ਸਦਾ ਹੀ ਵੀਚਾਰ ਕਰਦਾ ਹੈ। ਉਸਦੇ ਨੇੜੇ ਕਦੇ ਵੀ ਸ਼ੋਕ ਨਹੀਂ ਆਉਂਦਾ । ਔਰ ਹਰਖ ਸ਼ੋਕ ਤੋਂ ਨਿਰਲੇਪ ਰਹਿੰਦਾ ਹੈ । ਮਨ ਕਹਿਣ ਲੱਗਾ ਕਿ ਹੇ ਦੇਵੀ ਮੇਰਾ ਜੋ ਚਿੱਤ ਹੈ । ਉਹੋ ਸ਼ੋਕ ਕਰਕੇ ਦੁੱਖੀ ਹੋ ਰਿਹਾ ਹੈ । ਜਿਸ ਕਰਕੇ ਮੇਰੇ ਹਿਰਦੇ ਵਿੱਚ ਬਿਬੇਕ ਨਹੀਂ ਠਹਿਰਦਾ । ਪਰ ਜਿਸ ਹਿਰਦੇ ਵਿੱਚ ਉਸ ਬਿਬੇਕ ਨੇ ਵਾਸਾ ਕਰਨਾ ਸੀ । ਉਹੋ ਸ਼ੋਕ ਨਾਲ ਭਰਿਆ ਹੋਇਆ ਹੈ । ਭਾਵੇਂ ਤੂੰ ਬਹੁਤ ਹੀ ਸੁੰਦਰ ਉਪਦੇਸ਼ ਕੀਤਾ ਹੈ । ਪਰ ਮੇਰਾ ਜੋ ਹਿਰਦਾ ਹੈ । ਉਹ ਪੁੱਤਰਾਂ ਦੇ ਮੋਹ ਰੂਪੀ ਬੰਧਿਆਈ ਕਰਕੇ ਮੇਰੇ ਚਿੱਤ ਵਿੱਚ ਟਿਕਦਾ ਨਹੀਂ। ਸਰੁਸਤੀ ਕਹਿਣ ਲੱਗੀ ਕਿ ਹੇ ਪੁੱਤਰ ਮਨ ! ਜੋ ਇਸਤ੍ਰੀ-ਪੁੱਤ੍ਰ ਦਾ ਮੋਹ ਹੈ । ਇਹੋ ਹੀ ਸਾਰੇ ਦੁੱਖਾਂ ਦਾ ਕਾਰਣ ਹੈ । ਇਸਨੂੰ ਜ਼ਹਿਰ ਦੀ ਵੇਲ ਦੇ ਬੀਜਣ ਦੇ ਸਮਾਨ ਹੀ ਜਾਣ । ਜਿਵੇਂ ਕੋਈ ਜ਼ਹਿਰ ਦਾ ਫਲ ਬੀਜਿਆ ਜਾਵੇ । ਉਹੋ ਵੱਡਾ ਹੋ ਕੇ ਦੁੱਖ ਦਿੰਦਾ ਹੈ। ਇਹ ਗੱਲ ਸੱਚ ਜਾਣ

ਕਿ ਮੋਹ ਹੀ ਸਾਰੇ ਦੁੱਖਾਂ ਦਾ ਮੂਲ ਹੈ । ਜਿਸਦੇ ਪੇਟ ਵਿੱਚ ਹੀਰਾ ਜਾ ਅੱਗ ਅਥਵਾ ਜਿਸਦੇ ਪੇਟ ਵਿੱਚ ਬੱਜਰ ਅਗਨੀ ਬਿਜਲੀ ਪ੍ਰਵੇਸ਼ ਕਰ ਜਾਵੇ । ਉਸਦੇ ਸਰੀਰ ਵਿੱਚ ਝੱਟ ਪੱਟ ਹੀ ਦੁੱਖ ਦੇ ਅੰਕੁਰ ਪੈਦਾ ਹੋ ਜਾਂਦੇ ਹਨ । ਇਵੇਂ ਹੀ ਇਸਤਰੀ ਪੁੱਤ੍ਰ ਦੇ ਨਾਲ ਮੋਹ ਕਰਨ ਵਾਲੇ ਪੁਰਖ ਨੂੰ ਦੁੱਖਾਂ ਦਾ ਹੀ ਸਾਹਮਣਾ ਕਰਨਾ ਪੈਂਦਾ ਹੈ । ਮਨ ਕਹਿਣ ਲੱਗਾ ਕਿ ਹੇ ਦੇਵੀ ਭਾਵੇਂ ਤੇਰਾ ਕਹਿਣਾ ਸੱਤ ਹੈ । ਪਰ ਤਦ ਭੀ ਸ਼ੋਕ ਦਾ ਦੁੱਖ ਬਹੁਤ ਭਾਰਾ ਹੈ। ਜੋ ਅੰਦਰੋ ਅੰਦਰ ਮੇਰੇ ਹਿਰਦੇ ਨੂੰ ਸਾੜ ਰਿਹਾ ਹੈ । ਜਿਸ ਕਰਕੇ ਮੈਂ ਆਪਣੇ ਪ੍ਰਾਣਾਂ ਨੂੰ ਵੀ ਤਿਆਗਣਾ ਚਾਹੁੰਦਾ ਹਾਂ । ਮਨ ਨੇ ਕਿਹਾ ਕਿ ਹੇ ਦੇਵੀ ਜੋ ਤੇਰੇ ਚਰਨ ਕੰਵਲ ਹਨ । ਉਹ ਜੀਵਾਂ ਨੂੰ ਸੁਖ ਦੇਣ ਵਾਲੇ ਹਨ । ਚੰਗਾ ਹੋਇਆ ਜੋ ਅੰਤ ਦੇ ਸਮੇਂ ਮੈਂ ਤੇਰੇ ਦਰਸ਼ਨ ਕਰ ਲਏ ਹਨ । ਸੁਰਸਤੀ ਕਹਿਣ ਲੱਗੀ ਹੇ ਪੁੱਤਰ ਜੋ ਤੂੰ ਮੋਹ ਦੇ ਵਸ ਹੋ ਕੇ ਆਪਣਾ ਨਾਸ ਕਰਨਾ ਚਾਹੁੰਦਾ ਹੈ । ਇਹ ਬਹੁਤ ਵੱਡਾ ਪਾਪ ਹੈ, ਆਤਮਘਾਤੀ ਜਗਤ ਕਸਾਈ ॥ ਜਿਨ੍ਹਾਂ ਵਾਸਤੇ ਨੂੰ ਇਤਨਾਂ ਸ਼ੋਕ ਕੀਤਾ ਹੈ । ਕਾਮ, ਕ੍ਰੋਧ, ਮੋਹ, ਲੋਭ, ਹੰਕਾਰ, ਜਿਤਨੇ ਵੀ ਤੇਰੇ ਪੁੱਤਰ ਹਨ, ਉਹੋ ਹੀ ਅੱਜ ਤੇਰਾ ਬੁਰਾ ਕਰ ਰਹੇ ਹਨ । ਕਿਉਂਕਿ ਮੋਹ ਹੀ ਦੁੱਖ ਦਾ ਕਾਰਣ ਹੈ । ਔਰ ਤੂੰ ਇਹਨਾਂ ਵਿੱਚ ਮੋਹ ਪਾ ਕੇ ਦੁੱਖੀ ਹੋ ਰਿਹਾ ਹੈ। ਪਹਿਲਾਂ ਪੁਰਸ਼ ਧਨ ਨੂੰ ਇੱਕਠਾ ਕਰਨ ਵਾਸਤੇ ਮਹਾਂ ਦੁਖ ਪਾਉਂਦਾ ਹੈ । ਫਿਰ ਕਾਮ ਤੇ ਲੋਭ ਦੇ ਵੱਸ ਹੋ ਕੇ ਬਹੁਤ ਪਾਪ ਕਮਾਉਂਦਾ ਹੈ । ਜਦੋਂ ਲੋਭ ਪੁਰਸ਼ ਦੇ ਹਿਰਦੇ ਵਿੱਚ ਉਤਸ਼ਾਹ ਦਿੰਦਾ ਹੈ, ਫਿਰ ਨਦੀਆਂ ਨੂੰ ਤਰ ਕੇ ਵੀ ਪਾਰ ਲੰਘ ਜਾਂਦਾ ਹੈ । ਲੋਭ ਦੇ ਅਧੀਨ ਹੋ ਕੇ ਮਾਇਆ ਵਾਸਤੇ ਉਚੇ ਪਹਾੜ ਤੇ ਡਰਾਉਂਣੇ ਜੰਗਲਾਂ ਦੇ ਵਿੱਚ ਫਿਰਦਾ ਹੈ । ਜੋ ਮਾਇਆ ਕਰ ਕੇ ਹੰਕਾਰੀ ਰਾਜੇ ਹਨ, ਭੈੜੇ ਮੂੰਹਾਂ ਵਾਲੇ, ਉਹਨਾਂ ਦੇ ਅੱਗੇ ਜਾ ਕੇ ਮੰਗਣਾ ਕਰਦਾ ਹੈ । ਜਦ ਉਹ ਹੰਕਾਰੀ ਰਾਜੇ ਬੁਰੇ ਬਚਨ ਬੋਲਦੇ ਹਨ ਤਾਂ ਹੱਥ ਜੋੜ ਕੇ ਬੇਨਤੀਆਂ ਕਰਦਾ ਹੈ, ਇਸੇ ਤਰ੍ਹਾਂ ਹੀ ਕਾਮੀ ਪੁਰਖ ਜੋ ਹੈ, ਉਹ ਇਸਤਰੀ ਦੇ ਅੱਗੇ ਹੱਥ ਜੋੜ ਕੇ ਅਧੀਨ ਹੁੰਦਾ ਹੈ, ਹੇ ਮਨ ਜਿਨ੍ਹਾਂ ਪੁੱਤਰਾਂ ਪਿਛੇ ਤੂੰ ਇਤਨਾ ਦੁੱਖੀ ਹੋ ਰਿਹਾ ਹੈ ਉਹ ਸਾਰੇ ਹੀ ਤੇਰਾ ਬੁਰਾ ਤੇ ਨਿਰਾਦਰ ਕਰਾਉਣ ਵਾਲੇ ਹਨ, ਮਨ ਨੇ ਕਿਹਾ ਕਿ ਹੇ ਦੇਵੀ ਜੋ ਤੂੰ ਕਿਹਾ ਹੈ, ਉਹ ਸੱਚ ਹੈ ਪਰ ਫਿਰ ਵੀ ਜੋ ਦੁਖ ਮੈਂ ਪਾ ਰਿਹਾ ਹਾਂ । ਉਸਨੂੰ ਮੈਂ ਹੀ ਜਾਣਦਾ ਹਾਂ, ਜੋ ਮੇਰੇ ਪੁਤਰਾਂ ਦੇ ਮਿਠੇ ਤੋਤਲੇ ਬੋਲ ਸਨ, ਉਹ ਮੇਰੇ ਕੰਨਾਂ ਵਿੱਚ ਉਸੇ ਤਰ੍ਹਾਂ ਹੀ ਗੂੰਜ ਰਹੇ ਹਨ, ਉਨ੍ਹਾਂ ਦੀਆਂ ਗੱਲਾਂ ਮੈਨੂੰ ਯਾਦ ਆਉਂਦੀਆਂ ਹਨ, ਔਰ ਮੇਰੇ ਮਨ ਵਿੱਚ ਦੁਖ ਹੁੰਦਾ ਹੈ। ਜਿਨਾਂ ਮਰਨ ਵੇਲੇ ਦੁੱਖ ਹੁੰਦਾ ਹੈ, ਉਤਨਾ ਦੁਖ ਹੀ ਮੈਨੂੰ ਪੁੱਤਰ ਦੇ ਮੋਹ ਦਾ ਹੈ । ਸਰੁਸਤੀ ਕਹਿਣ ਲੱਗੀ ਜਿਨਾਂ ਦੇ ਹਿਰਦੇ ਵਿੱਚ ਮਮਤਾ, ਵਾਸ਼ਨਾ,

ਪ੍ਰੇਮ ਸਹਿਤ ਦ੍ਰਿੜ ਹੋ ਚੁੱਕੀ ਹੈ, ਉਸ ਦਾ ਕਾਰਣ ਮਹਾਂ ਮੋਹ ਹੈ, ਮੋਹ ਦੇ ਵੱਸ ਹੋ ਕੇ ਲੋਕ ਦੁੱਖੀ ਹੁੰਦੇ ਹਨ। ਜਿਸ ਪਦਾਰਥ ਨਾਲ ਮਨੁੱਖ ਦੀ ਮਮਤਾ ਹੈ, ਉਸੇ ਦੇ ਵਿਛੋੜੇ ਕਰਕੇ ਦੁਖ ਹੁੰਦਾ ਹੈ। ਜੈਸੇ ਕਥਨ ਕੀਤਾ ਹੈ।

ਦੋਹਰਾ

*ਗ੍ਰਿਹਿ ਕੁਰਕਟ ਕੋ ਖਾਇ ਮਨ, ਜਬ ਮੰਝਾਰ ਗ੍ਰਿਹਿ ਆਏ ।*
*ਮਮਤਾ ਕੇ ਵਸਿ ਹੋਇ ਜਨ ਦੂਖ ਘਨੋ ਜਨ ਪਾਇ ॥੧੦੨॥*

ਹੇ ਮਨ ਜਦੋ ਘਰ ਦੇ ਕੁੱਕੜ ਨੂੰ ਬਿਲਾ ਖਾ ਲਵੇ ਤਾਂ ਉਸ ਵਿੱਚ ਮਮਤਾ ਹੋਣ ਕਰਕੇ ਮਨੁੱਖ ਬਹੁਤ ਦੁਖ ਪਾਉਂਦਾ ਹੈ। ਪਰ ਜਦੋ

ਦੋਹਰਾ

*ਮਮਤਾ ਸੂਨ ਸੁ ਗ੍ਰਿਹਿ ਚਟਕ, ਮੂਸਾ ਖਾਇ ਬਿਲਾੜ ॥*
*ਬਿਨ ਸਨੇਹ ਦੁਖ ਨਾਂਹਿ ਸੁਤ, ਹੋਵਤ ਹਰਖ ਬਿਸਾਲ ॥ ੧੦੩॥*

ਅਰਥ : ਘਰ ਦੇ ਵਿੱਚ ਚਿੜਾ, ਚਿੜੀ, ਚੂਹੇ, ਵਸਦੇ ਹਨ, ਉਹਨਾਂ ਨਾਲ ਮਨੁੱਖ ਦੀ ਮਮਤਾ ਨਹੀਂ ਹੈ, ਮਮਤਾ ਨਾ ਹੋਣ ਕਰਕੇ ਜਦੋ ਚਿੜੀ ਜਾਂ ਚੂਹੇ ਨੂੰ ਬਿਲਾ ਖਾ ਜਾਵੇ ਤਦ ਘਰ ਵਾਲਿਆਂ ਨੂੰ ਕੋਈ ਦੁੱਖ ਨਹੀਂ ਹੁੰਦਾ, ਸਗੋ ਖ਼ੁਸ਼ ਹੁੰਦੇ ਹਨ ਕਿਉਂਕਿ ਉਹਨਾਂ ਨਾਲ ਕਿਸੇ ਦੀ ਮਮਤਾ ਨਹੀਂ ਹੈ, ਇਸੇ ਲਈ ਹੇ ਮਨ ਜਿਨ੍ਹਾਂ ਪਦਾਰਥਾਂ ਵਿੱਚ ਮਮਤਾ ਨਹੀਂ ਉਨ੍ਹਾਂ ਦੇ ਨਾਸ ਹੋਣ ਦਾ ਦੁੱਖ ਵੀ ਨਹੀਂ ਹੁੰਦਾ, ਔਰ ਜਿਨ੍ਹਾਂ ਪਦਾਰਥਾਂ ਵਿੱਚ ਇਸ ਦੀ ਮਮਤਾ ਹੈ, ਉਨ੍ਹਾਂ ਦੇ ਨਾਸ ਹੋਣ ਕਰਕੇ ਦਿਨ ਰਾਤ ਦੁਖੀ ਹੁੰਦਾ ਹੈ। ਇਸ ਗੱਲ ਤੋ ਪਤਾ ਲੱਗਦਾ ਹੈ, ਕਿ ਜੋ ਰੱਬ ਦੀ ਸਰਿਸ਼ਟੀ ਹੈ, ਉਹ ਦੁੱਖ ਦਾ ਕਾਰਣ ਨਹੀਂ ਹੈ, ਜੋ ਜੀਵ ਦੀ ਆਪਣੀ ਸ਼ਰਿਸ਼ਟੀ ਹੈ, ਉਹੋ ਹੀ ਇਸ ਦੇ ਦੁੱਖ ਦਾ ਕਾਰਣ ਹੈ। ਜਿਸ ਵੇਲੇ ਕਿਸੇ ਦਾ ਜਵਾਨ ਲੜਕਾ ਮਰ ਜਾਵੇ, ਤਾਂ ਇਸ ਦੇ ਮਨ ਵਿੱਚ ਦੁੱਖ ਨਹੀਂ ਹੁੰਦਾ, ਉਤਲੇ ਮਨੋਂ ਹੀ ਇਤਨਾ ਕਹਿ ਦਿੰਦਾ ਹੈ। ਕਿ ਬੜਾ ਮਾੜਾ ਹੋਇਆ ਜੋ ਜਵਾਨ ਲੜਕਾ ਗੁਜ਼ਰ ਗਿਆ ਹੈ। ਪਰ ਜਦੋ ਆਪਣਾ ਜਵਾਨ ਲੜਕਾ ਮਰਦਾ ਹੈ, ਤਾਂ ਉਸ ਸਮੇਂ ਜੋ ਇਸ ਦੀ ਹਾਲਤ ਹੁੰਦੀ ਹੈ, ਉਸ ਨੂੰ ਆਪ ਹੀ ਜਾਣਦਾ ਹੈ, ਖਾਣਾ ਪੀਣਾਂ ਛੁੱਟ ਜਾਂਦਾ ਹੈ, ਅੱਖਾਂ ਤੋ ਰੋ ਰੋ ਕੇ ਅੰਨਾਂ ਹੋ ਜਾਂਦਾ ਹੈ, ਔਰ ਰਾਤ ਦਿਨ ਇਸੇ ਚਿੰਤਾ ਵਿੱਚ ਲੱਗਿਆ ਰਹਿੰਦਾ ਹੈ, ਕਿਸੇ ਕੰਮ ਕਾਰ ਨੂੰ ਚਿਤ ਨਹੀਂ ਕਰਦਾ, ਜੋ ਕਥਨ ਕੀਤਾ ਹੈ : *ਪੁਤਰ ਮਰੰਣ ਅਤੀ ਕਸ਼ਟੰ,* ਇਉਂ ਮਨੁੱਖ ਆਪਣੀ ਰਚਨਾ ਕਰਕੇ ਦੁਖੀ ਹੁੰਦਾ ਹੈ, ਰੱਬ ਦੀ ਰਚਨਾ ਦੁੱਖ ਦਾ ਕਾਰਣ ਨਹੀਂ ਹੈ। ਤਾਂ ਹੀ ਕਥਨ ਕਰਦੇ ਹਨ।

ਦੋਹਰਾ

*ਸਰਬ ਅਨਰਥ ਸੁ ਬੀਜ ਸੁਤ, ਮਮਤਾ ਹੀ ਜਗ ਜਾਨ ॥*
*ਤਾਂ ਛੇਦਨ ਕੇ ਮਾਂਹਿ ਪੁਨ, ਕਰੋ ਯਤਨ ਮਤਿ ਮਾਨ ॥੧੦੪॥*

ਅਰਥ : ਸੁਰੁਸਤੀ ਕਹਿਣ ਲੱਗੀ ਹੇ ਮਨ ਸਾਰੇ ਦੁਖਾਂ ਦਾ ਕਾਰਣ ਜਗਤ ਵਿੱਚ ਮਮਤਾ ਹੈ । ਇਹ ਗਲ ਸਚ ਕਰ ਕੇ ਜਾਨਣਾ ਕਰ ਜਿਥੇ ਮਮਤਾ ਨਹੀਂ ਹੁੰਦੀ, ਉਥੇ ਦੁਖ ਵੀ ਨਹੀਂ ਹੁੰਦਾ, ਤਾਂ ਤੇ ਮਮਤਾ ਦਾ ਹਰ ਤਰ੍ਹਾਂ ਤਿਆਗ ਕਰ, ਇਸੇ ਵਿੱਚ ਹੀ ਸੁਖ ਹੈ । ਜੈਸੇ ਕਥਨ ਕਰਦੇ ਹਨ ।

ਚੌਪਈ

*ਯੇ ਤਨ ਤੇ ਸੁਤ ਵੈ ਉਪਜਾਏ ॥ ਕੁਰਕਟ ਮੂਸਾ ਸਮ ਕਿਮ ਗਾਏ ॥*
*ਤਾਂ ਕੋ ਨਾਸ ਜਨੇ ਦੁਖ ਭਾਰ ॥ ਕਹੇ ਸਰੁਸੂਤੀ ਬਹੁਰ ਬਿਚਾਰ ॥ ੧੦੫॥*

ਅਰਥ : ਜਿਵੇਂ ਸਰੁਸੂਤੀ ਨੇ ਪਿਛੇ ਕਿਹਾ ਸੀ, ਘਰ ਦੇ ਕੁੱਕੜ ਨੂੰ ਬਿਲਾ ਖਾ ਲਵੇ ਤਾਂ ਦੁਖੀ ਹੁੰਦਾ ਹੈ, ਜੇ ਘਰ ਵਿੱਚ ਰਹਿਣ ਵਾਲੇ ਚਿੜੀਆਂ ਚੂਹੇ ਉਨ੍ਹਾਂ ਨੂੰ ਖਾ ਲਵੇ ਤਾਂ ਆਦਮੀ ਖੁਸ਼ੀ ਹੁੰਦਾ ਹੈ । ਤਾਂ ਤੇ ਮਮਤਾ ਹੀ ਦੁੱਖ ਦੇਣ ਵਾਲੀ ਹੈ । ਤਾਂ ਮਨ ਕਹਿਣ ਲੱਗਾ ਕਿ ਜੋ ਮੇਰੇ ਪੁੱਤਰ ਸਨ, ਉਹ ਮੇਰੇ ਸਰੀਰ ਵਿੱਚੋ ਪੈਦਾ ਹੋਏ ਹਨ, ਜਿਸ ਕਰਕੇ ਉਨ੍ਹਾਂ ਦੇ ਮਰਨ ਕਰਕੇ ਮੇਰਾ ਚਿਤ ਦੁਖ ਕਰ ਕੇ ਤੜਫ਼ ਰਿਹਾ ਹੈ, ਤੁਸੀਂ ਉਨ੍ਹਾਂ ਨੂੰ ਕੁੱਕੜ ਤੇ ਚੂਹਿਆਂ ਵਾਂਗ ਕਿਵੇਂ ਕਿਹਾ, ਤਾਂ ਸਰੁਸੂਤੀ ਕਹਿਣ ਲੱਗੀ ।

ਚੌਪਈ

*ਯਾ ਤਨ ਤੇ ਯੂਕਾ ਉਪਜਾਏ ॥ ਔ ਬ੍ਰਿਣ ਕਿਰਮ ਨ ਜਾਤ ਗਿਨਾਏ ॥*
*ਯਤਨ ਸਹਿਤ ਤਾਂ ਕੋ ਨਰ ਘਾਏ ॥ ਦੂਖ ਨ ਰੰਚਕ ਉਰ ਮੈਂ ਪਾਏ ॥ ੧੦੬ ॥*

ਅਰਥ : ਹੇ ਮਨ ! ਜੇ ਸਰੀਰ ਤੋ ਬੱਚੇ ਪੈਦਾ ਹੋਣ ਕਰ ਕੇ ਹੀ ਦੁਖ ਹੈ, ਤਾਂ ਫਿਰ ਸੋਚ ਕੇ ਦੇਖ ਜੋ ਸਰੀਰ ਵਿੱਚ ਜੂੰਆਂ ਜਾਂ ਕਿਸੇ ਜ਼ਖ਼ਮ ਕਰ ਕੇ ਸਰੀਰ ਵਿੱਚ ਕੀੜੇ ਪੈ ਜਾਂਦੇ ਹਨ, ਉਹ ਵੀ ਤਾਂ ਸਰੀਰ ਵਿੱਚੋ ਹੀ ਪੈਦਾ ਹੋਏ ਹਨ, ਉਨ੍ਹਾਂ ਨਾਲ ਮਮਤਾ ਕਿਉਂ ਨਹੀਂ ਕਰਦਾ, ਸਗੋ ਉਨ੍ਹਾਂ ਨੂੰ ਆਪ ਮਾਰ ਕੇ ਖ਼ੁਸ਼ ਹੁੰਦਾ ਹੈ, ਤਾਂ ਤੇ ਜਿਥੇ ਮਮਤਾ ਹੈ ਉਥੇ ਹੀ ਦੁੱਖ ਹੈ । ਜੂੰਆਂ, ਸਰੀਰ ਦੇ ਜ਼ਖ਼ਮ ਵਿੱਚ ਕੀੜੇ ਔਰ ਪੁਤੱਰ ਇਹ ਤਿੰਨੇ ਹੀ ਸਰੀਰ ਵਿੱਚੋ ਹੀ ਪੈਦਾ ਹੁੰਦੇ ਹਨ । ਤਾਂ ਤੇ ਤਿੰਨੇ ਹੀ ਇੱਕ ਸਾਮਾਨ ਹਨ । ਪਰ ਮਨੁੱਖ

ਹਿਰਦੇ ਵਿੱਚ ਪੁੱਤਰਾਂ ਨੂੰ ਆਪਣੀ ਔਲਾਦ ਜਾਣ ਕੇ ਉਨ੍ਹਾਂ ਵਿੱਚ ਮੋਹ ਪਾ ਲੈਂਦਾ ਹੈ ਯਾ ਤੇ ਦੁੱਖੀ ਹੈ। ਔਰ ਜੂੰਆਂ ਦੇ ਵਿੱਚ ਮੋਹ ਨਹੀਂ ਪੈਂਦਾ, ਉਨ੍ਹਾਂ ਨੂੰ ਮਾਰ ਕੇ ਖੁਸ਼ੀ ਹੁੰਦਾ ਹੈ। ਤਾਂ ਤੇ ਮੋਹ ਕਰ ਕੇ ਹੀ ਮਨੁੱਖ ਦੁੱਖੀ ਹੈ । ਮਨ ਕਹਿਣ ਲੱਗਾ ਹੇ ਦੇਵੀ ਜੋ ਮੇਰੇ ਮਨ ਵਿੱਚ ਪੁੱਤਰ ਦੇ ਮਰਨ ਦੀ ਚਿੰਤਾ ਹੈ, ਉਹ ਮੈਨੂੰ ਸ਼ਾਤ ਨਹੀਂ ਹੋਣ ਦਿੰਦੀ, ਤਾਂ ਸਰੁਸ੍ਰਤੀ ਕਹਿਣ ਲੱਗੀ ਕਿ ਤੂੰ ਸੋਚ ਵਿਚਾਰ ਕੇ ਦੇਖ ।

ਚੌਪਈ

*ਪਿਤਾ ਤਨੈ ਬਾਂਧਵ ਪਤਿ ਭਾਈ ॥ ਕਾਲ ਜਬੈ ਗਹਿ ਸੀਸ ਲਿਜਾਈ ॥*
*ਤਬ ਮੂਰਖ ਜਨ ਅਤਿ ਦੁਖ ਪਾਵੈ ॥ ਖੋਹ ਸਿਰੋਰੁਹਿ ਧੂੜ ਰੁਲਾਵੈ ॥ ੧੨੩ ॥*

ਹੇ ਮਨ ਜਦ ਜਮਦੂਤ, ਪਿਤਾ, ਪੁਤਰ, ਸੰਬੰਧੀ, ਪਤੀ, ਭਾਈ, ਇਨ੍ਹਾਂ ਨੂੰ ਜਦੋਂ ਸਿਰ ਤੋਂ ਫੜ ਕੇ ਲੈ ਜਾਂਦਾ ਹੈ ਤਾਂ ਮੂਰਖ ਅਤਿ ਦੁਖ ਪਾਉਂਦੇ ਹਨ । ਕੇਸਾਂ ਨੂੰ ਪੁੱਟਦੇ ਹੋਏ ਮਿੱਟੀ ਵਿੱਚ ਰੋਲਦੇ ਹਨ ਤਾਂ ਤੇ ਸਿਆਣੇ ਲੋਕ ਇਹ ਜਾਣ ਕੇ ਮਨ ਵਿੱਚ ਵਿਚਾਰ ਕਰਦੇ ਹਨ, ਇਹ ਜਗ ਨਾਸ਼ਵੰਤ ਹੈ । ਸੋ ਕਥਨ ਕਰਦੇ ਹਨ ।

ਚੌਪਈ

*ਤਾੜੈਂ ਅਰ ਦ੍ਰਿਗ ਤੇ ਜਲ ਬਹੇ ॥ ਪੇਖਿ ਬਿਬੇਕੀ ਯੋ ਉਰ ਕਹੇ ॥*
*ਯਹਿ ਸੰਸਾਰ ਬਡੋ ਦੁਖਦਾਈ ॥ ਯਾਂ ਮੈਂ ਚੀਤ ਗਡੋ ਮਤ ਰਾਈ ॥੧੦੪॥*

ਜਦੋਂ ਕੋਈ ਸੰਬੰਧੀ ਮਰ ਜਾਂਦਾ ਹੈ ਤਾਂ ਉਸ ਦੇ ਸੰਬੰਧੀ ਮਾਤਾ, ਪਿਤਾ, ਭੈਣ ਭਾਈ, ਦੁਖ ਕਰ ਕੇ ਪਿਟਦੇ ਹਨ, ਔਰ ਅੱਖਾਂ ਵਿੱਚੋਂ ਬਹੁਤ ਪਾਣੀ ਜਾਂਦਾ ਹੈ । ਸਿਆਣੇ ਲੋਕ ਦੇਖ ਕੇ ਕਹਿੰਦੇ ਹਨ ਹੇ ਲੋਕੋ ਇਹ ਸਭ ਮੋਹ ਕਰ ਕੇ ਹੀ ਦੁਖ ਹੈ, ਤਾਂ ਤੇ ਭੁੱਲ ਕੇ ਵੀ ਪ੍ਰਵਾਰ ਦੇ ਵਿੱਚ ਮੋਹ ਨਾ ਪਾਵੇ । ਨਿਰਮੋਹ ਰਾਜੇ ਵਾਂਗੂੰ ਪ੍ਰਵਾਹ ਦੇ ਵਿੱਚ ਨਿਰਮੋਹ ਹੋ ਕੇ ਰਹੇ, ਜੈਸੇ ਗੁਰੂ ਗੋਬਿੰਦ ਸਿੰਘ ਜੀ ਮਹਾਰਾਜ ਨੇ ਆਪਣੇ ਪੁਤਰਾਂ ਵਿੱਚ ਰੰਚਕ ਮਾਤਰਾ ਵੀ ਮੋਹ ਨਹੀਂ ਪਾਇਆ ।

ਪ੍ਰਸ਼ਨ : ਜੋ ਮੋਹ ਇਤਨਾ ਦੁਖ ਦਾ ਕਾਰਣ ਹੈ, ਉਹ ਟੁੱਟਦਾ ਕਿਵੇਂ ਹੈ ?

ਉੱਤਰ : ਤਾਂ ਸਰੁਸ੍ਰਤੀ ਕਹਿਣ ਲੱਗੀ, ਜਿਸ ਮਨੁੱਖ ਦੇ ਹਿਰਦੇ ਵਿੱਚ ਪੂਰਨ ਪ੍ਰਪੱਕ ਵੈਰਾਗ ਹੋ ਜਾਵੇ, ਉਸ ਦੇ ਹਿਰਦੇ ਵਿੱਚ ਭਾਈ ਭਿਖਾਰੀ

ਵਾਂਗੂੰ ਜਵਾਨ ਪੁਤਰ ਦੇ ਮਰਿਆਂ ਵੀ ਦੁੱਖ ਨਹੀਂ ਹੁੰਦਾ, ਤਾਂ ਤੇ ਵੈਰਾਗ ਹੀ ਸੰਸਾਰ ਦੇ ਮੋਹ ਤੋੜਨ ਵਾਸਤੇ ਸਭ ਤੋਂ ਵੱਡਾ ਸਾਧਨ ਹੈ । ਇਉਂ ਜਦੋਂ ਸਰੁਸ੍ਰਤੀ ਨੇ ਬਚਨ ਕੀਤਾ ਤਾਂ ਉਸੇ ਸਮੇਂ ਵੈਰਾਗ ਸਭਾ ਵਿੱਚ ਆ ਕੇ ਇਉਂ ਕਹਿਣ ਲੱਗਾ ।

ਸ੍ਵੈਯਾ

*ਹਾ ਬਿਧਿ ਏਕ ਬਿਡੰਬ ਕੀਯੋ, ਜਿਹ ਤੇ ਸਭ ਲੋਗ ਸੁ ਤੋਹਿ ਠਗਾਏ ॥*
*ਏ ਨਵ ਨੀਲ ਸੁ ਨੀਰਜ ਪੇਸਲ ਪਾਂਤ ਦਲੰ ਸਮ ਦੇਹ ਬਨਾਏ ॥*
*ਸ੍ਰੋਣਤ ਮਾਸ ਸੁ ਮੇਦ ਵਸਾ ਤਨ ਊਪਰ ਤੇ ਤੁਚ ਅੰਬਰ ਛਾਏ ।*
*ਕੈ ਕਰੁਣਾ ਬਸ ਨਾਤੁਰ ਵਾਯਸ ਚੀਲੁ ਬਿਆਘਰ ਜਾਤ ਸੁ ਖਾਏ ॥੧੨੬॥*

ਵੈਰਾਗ ਕਹਿਣ ਲੱਗਾ ਐ ਬਰਮਾ ਤੂੰ ਸੰਸਾਰ ਨਾਲ ਭਾਰੀ ਠੱਗੀ ਕੀਤੀ ਹੈ, ਕਿਉਂਕਿ ਇਹ ਜੋ ਸਰੀਰ ਹੈ ਇਸ ਨੂੰ ਕਮਲਾਂ ਦੇ ਹਰੇ ਪੱਤਿਆਂ ਵਰਗਾ ਤੇ ਫੁਲਾਂ ਵਰਗਾ ਸੋਹਣਾ ਤੇ ਨਰਮ ਬਣਾਇਆ ਹੈ, ਜੇ ਵਿਚਾਰ ਕਰ ਕੇ ਦੇਖੀਏ ਤਾਂ ਇਸ ਦੇ ਵਿੱਚ ਲਹੂ, ਮਾਸ, ਮਿਜ ਤੇ ਚਰਬੀ ਭਰੀ ਹੋਈ ਹੈ । ਔਰ ਉਪਰ ਚਮੜੀ ਦਾ ਕਪੜਾ ਚਾੜਿਆ ਹੋਇਆ ਹੈ ਇਉਂ ਲਗਦਾ ਹੈ, ਕਿ ਬ੍ਰਹਮਾ ਨੇ ਦਯਾ ਕਰ ਕੇ, ਇਸ ਨੂੰ ਉਪਰੋਂ ਢੱਕ ਦਿਤਾ ਹੈ, ਨਹੀਂ ਤਾਂ ਇਸ ਲਹੂ ਮਾਸ ਦੇ ਸਰੀਰ ਨੂੰ ਕਾਵਾਂ, ਕੁਤਿਆਂ, ਇਲਾਂ, ਬਘਿਆੜਾਂ ਨੇ ਹੀ ਖਾ ਜਾਣਾ ਸੀ। ਕਿਉਂਕਿ ਮਾਸ ਦਾ ਲੋਥੜਾ ਜਾਣ ਕੇ ਲਹੂ ਨਾਲ ਲਿਬੜਿਆ ਹੋਇਆ ਵੇਖ ਕੇ ਇਸ ਨੂੰ ਖਾਣ ਵਾਸਤੇ ਕਾਵਾਂ, ਤੇ ਇਲਾਂ ਨੇ ਬੜੇ ਝਪਟੇ ਮਾਰ ਕੇ ਪੈਂਣਾ ਸੀ, ਜਿਵੇ ਕਿਸੇ ਮਰੇ ਪਸ਼ੂ ਦੇ ਸਰੀਰ ਦੇ ਉਪਰ ਆਉਂਦੇ ਹਨ। ਇਉਂ ਜਾਣ ਕੇ ਬ੍ਰਹਮਾ ਨੇ ਦਯਾ ਕੀਤੀ ਚਮੜੇ ਰੂਪ ਕਪੜੇ ਨਾਲ ਇਸ ਨੂੰ ਢਕ ਦਿੱਤਾ ਹੈ। ਇਉਂ ਜੇ ਵਿਚਾਰ ਕਰ ਕੇ ਦੇਖੀਏ ਤਾਂ ਕੋਈ ਵੀ ਸਰੀਰ ਵਿੱਚ ਚੰਗੀ ਚੀਜ ਨਹੀਂ ਹੈ। ਜੋ ਅੱਗੇ ਕਥਨ ਕਰਦੇ ਹਨ।

ਸ੍ਵੈਯਾ

*ਹੈ ਮਲ ਮੂਤ ਕਸੂਤ ਸਭੋ, ਪੁਨ ਔਰ ਸਲੇਖਮ ਭਾਂਜਨ ਭਾਰੀ ॥*
*ਨਾਕ ਕੀ ਮੈਲ ਜਬੈ ਨਿਕਸੈ ਅਰੁ ਨਾਹਿ ਸੰਭਾਰ ਸੁ ਪੋਚ ਉਤਾਰੀ ॥*
*ਤੌ ਮੁਖ ਚੰਦ ਕਹੇ ਜਿਹ ਕੋ, ਵਹਿ ਨਾਂਹਿ ਨਿਹਾਰ ਸਕੇ ਤਬ ਨਾਰੀ ॥*
*ਪਿਖ ਰੰਚਕ ਮੈਲ ਗਿਲਾਨ ਕਰੇ, ਸਠ ਜਾਨਤ ਨਹਿ ਇਹੈ ਕਿਛੁ ਸਾਰੀ ॥ ੧੨੮ ॥*

ਅਰਥ : ਜਿਸ ਸਰੀਰ ਨੂੰ ਬਾਹਰੋਂ ਦੇਖ ਕੇ ਬਹੁਤ ਸੁੰਦਰ ਸਮਝ ਰਿਹਾ ਹੈ, ਇਹ ਸਾਰਾ ਹੀ ਮਲ ਮੂਤਰ ਗੰਦਗੀ ਤੇ ਕੂੜੇ ਦਾ ਢੇਰ ਰੂਪੀ ਹੈ । ਅੌਰ ਰੇਸ਼ੇ ਬਲਗਮ ਦਾ ਮਾਨੋ ਇਹ ਭਾਂਡਾ ਹੈ । ਜਿਸ ਇਸਤਰੀ ਦੇ ਮੂੰਹ ਨੂੰ ਚੰਦ ਵਰਗਾ ਸੁੰਦਰ ਕਹਿੰਦਾ ਹੈ ਪਰ ਜਦੋ ਇਸਤਰੀ ਦੇ ਨੱਕ ਵਿਚੋਂ ਸੀਂਡ ਜਾਂ ਬਲਗਮ ਨਿਕਲਦੀ ਹੈ, ਤਾਂ ਉਸਨੂੰ ਦੇਖ ਕੇ ਘਿਰਣਾ-ਨਫ਼ਰਤ ਕਰਦਾ ਹੈ, ਤਾਂ ਕਹਿੰਦਾ ਹੈ, ਇਹ ਔਰਤ ਬਹੁਤ ਗੰਦੀ ਹੈ ਪਰ ਮੂਰਖ ਇਹ ਨਹੀਂ ਵਿਚਾਰਦਾ, ਕਿ ਸਾਰਾ ਸਰੀਰ ਹੀ ਗੰਦਗੀ ਨਾਲ ਭਰਿਆ ਹੋਇਆ ਹੈ । ੧੨੯॥ ਸੋ ਅੱਗੇ ਕਥਨ ਕਰਦੇ ਹਨ ।

ਚੌਪਈ

*ਜਿਤੇ ਲੋਕ ਸਭ ਦੇਵਹਿ ਸ਼ੋਕ ॥ ਅਬਲਾ ਅਹਿ ਅਨਰਥਨ ਓਕ ॥*
*ਯਾਹਿ ਘੋਰ ਸੰਕਟ ਪਥ ਮਾਂਹੀ ॥ ਹਾ ਹਾ ਜੀਵ ਅਗੱਧ ਲਪਟਾਹੀ ॥੧੩੦॥*

ਅਰਥ : ਹੇ ਮਨ ! ਵਿਚਾਰ ਕਰਕੇ ਦੇਖ, ਜਿਤਨੇ ਵੀ ਲੋਕ ਹਨ । ਜਿਨ੍ਹਾਂ ਨੂੰ ਇਸਨੇ ਸੁੱਖ ਰੂਪ ਜਾਣਿਆ ਹੋਇਆ ਹੈ । ਬ੍ਰਹਮ ਲੋਕ, ਇੰਦਰ ਲੋਕ, ਸ਼ਿਵ ਲੋਕ ਅੌਰ ਮਾਤ ਲੋਕ ਦੇ ਪਦਾਰਥ, ਇਹ ਸਾਰੇ ਦੁੱਖ ਦੇਣ ਵਾਲੇ ਹਨ । ਅੌਰ ਇਸਤਰੀ ਤਾਂ ਖਾਸ ਕਰਕੇ ਹੈ ਹੀ ਦੁੱਖਾਂ ਦਾ ਘਰ । ਜੋ ਮੁਕਤੀ ਦੇ ਰਸਤੇ ਵਿੱਚ ਰੁਕਾਵਟ ਪਾਉਣ ਵਾਲੀ ਹੈ । ਪਰ ਅਫ਼ਸੋਸ ਹੈ । ਮੂਰਖ ਲੋਕ ਇਸ ਨਾਲ ਹੀ ਵਿਸ਼ੇ ਸੁੱਖ ਵਾਸਤੇ ਲੰਪਟ ਹੋ ਰਹੇ ਹਨ । ਇਹ ਵੈਰਾਗ ਦੀਆਂ ਗੱਲਾਂ ਸੁਣ ਕਰਕੇ ਮਨ ਨੂੰ ਕੁਝ ਧੀਰਜ ਆਇਆ, ਉਸਨੂੰ ਗਲ ਲਗਾ ਕੇ ਬਹੁਤ ਪਿਆਰ ਕੀਤਾ । ਵੈਰਾਗ ਕਹਿਣ ਲੱਗਾ ਹੇ ਪਿਤਾ ਜੀ ! ਜਿਸ ਪ੍ਰੀਵਾਰ ਦਾ ਤੁਸੀਂ ਇਤਨਾ ਮੋਹ ਕਰ ਰਹੇ ਹੋ । ਇਸਦੀ ਇਸ ਤਰ੍ਹਾਂ ਦੀ ਹਾਲਤ ਹੈ ਜੋ ਕਥਨ ਕਰਦੇ ਹਾਂ ।

ਚੌਪਈ

*ਜਿਉ ਪਥ ਭੀਤਰ ਪਥਕ ਮਿਲਾਏ । ਸਮਾ ਪਾਇ ਪੁਨ ਵੀਸਰ ਜਾਏ ॥*
*ਜਿਉਂ ਤ੍ਰਿਣ ਕਾਠ ਸੁ ਨਦੀ ਪ੍ਰਵਾਹਾ ॥ ਕਬੀ ਮਿਲੇ ਕਬਿ ਹੋਇ ਦੁਰਾਹਾ ॥*

ਅਰਥ : ਹੇ ਪਿਤਾ ਜੀ ! ਪ੍ਰੀਵਾਰ ਦੇ ਮੋਹ ਨੂੰ ਇਸ ਤਰ੍ਹਾਂ ਸਮਝਣਾ ਕਰੋ । ਜਿਵੇਂ ਰਸਤੇ ਵਿੱਚ ਰਾਹੀ ਇੱਕਠੇ ਹੋ ਜਾਂਦੇ ਹਨ । ਅੌਰ ਸਮਾਂ ਪਾ ਕੇ ਫੇਰ ਵਿਛੜ ਜਾਂਦੇ ਹਨ। ਜਿਵੇਂ ਨਦੀ ਵਿੱਚ ਤ੍ਰਿਣ, ਲੱਕੜ ਆਦਿਕਾਂ ਇਕੱਠੀਆਂ ਜੁੜੀਆਂ ਹਨ । ਤੇ ਫੇਰ ਵਿਛੜ ਜਾਂਦੀਆਂ ਹਨ । ਇਵੇਂ ਹੀ ਸੰਸਾਰ ਤੇ ਪ੍ਰਵਾਰ ਕਦੇ ਇਕੱਠਾ ਹੋ ਜਾਂਦਾ ਹੈ, ਕਦੇ ਵਿਛੜ ਜਾਂਦਾ ਹੈ । ਜੈਸੇ ਗੁਰੂ ਜੀ ਕਥਨ ਕਰਦੇ ਹਨ

*ਨਦੀਆਂ ਵਾਹ ਵਛੁੰਨਿਆਂ ਮੇਲਾ ਸੰਜੋਗੀ ਰਾਮ ॥*

*ਯਾਬਿਰਖੈ ਹੇਠ ਸਭ ਜੰਤ ਇਕਠੇ ॥ ਇਕ ਤਤੇ ਇਕ ਬੋਲਣ ਮਿਠੇ ॥*

*ਅਸਤੁ ਅਦੋਤ ਭਇਆ ਉਠਿ ਚਲੇ ਜਿਉਂ ਜਿਉਂ ਅਉਧ ਵਿਹਾਣੀਆਂ ॥*

ਜਿਵੇਂ ਰਾਤ ਇੱਕ ਦਰਖਤ ਤੇ ਬੇਅੰਤ ਜਾਨਵਰ ਇੱਕਠੇ ਹੁੰਦੇ ਹਨ । ਕੋਈ ਮਿੱਠਾ ਬੋਲਦਾ ਹੈ ਤੇ ਕੋਈ ਕਉੜਾ ਬੋਲਦਾ ਹੈ । ਜਦੋਂ ਸੂਰਜ ਚੜ੍ਹਦਾ ਹੈ । ਜਿੱਧਰ ਕਿਸੇ ਦਾ ਚਿੱਤ ਕਰਦਾ ਹੈ । ਉਧਰ ਹੀ ਉੱਡ ਜਾਂਦਾ ਹੈ । ਇਸੇ ਤਰ੍ਹਾਂ ਹੀ ਪ੍ਰੀਵਾਰਾਂ ਦੀ ਹਾਲਤ ਹੈ । ਜੋ ਕਥਨ ਕਰਦੇ ਹਨ ।

*ਜਿਉਂ ਜਲ ਬੂੰਦ ਮੇਘ ਕੀ ਧਾਰਾ ॥ ਯਥਾ ਜਹਾਜ ਸੁ ਸਿੰਧ ਮਝਾਰਾ ॥*

*ਪਿਤਾ ਮਾਤ ਸੁਤ ਬੰਧ ਸੁ ਦਾਰਾ ॥ ਮਿਲ ਬਿਛਰੇ ਯਾ ਜਗਤ ਮਝਾਰਾ ॥*

ਅਰਥ : ਜਦੋਂ ਬੱਦਲਾਂ ਦੀ ਵਰਖਾ ਪੈਂਦੀ ਹੈ । ਜਲ ਦੀਆਂ ਧਾਰਾਂ ਜੋ ਹਨ । ਬੂੰਦਾਂ ਰੂਪ ਹੋ ਕੇ ਕਦੇ ਮਿਲਦੀਆਂ ਤੇ ਕਦੇ ਵਿਛੜਦੀਆਂ ਹਨ । ਜਿਵੇਂ ਸਮੁੰਦਰ ਵਿੱਚ ਜਦ ਜਹਾਜ ਚਲਦਾ ਹੈ । ਅਨੇਕਾਂ ਲੋਕ ਉਸਦੇ ਵਿੱਚ ਸਫ਼ਰ ਕਰਦੇ ਹਨ । ਜਿਸ ਟਾਪੂ ਵਿੱਚ ਕਿਸੇ ਨੇ ਉਤਰਨਾਂ ਹੁੰਦਾ ਹੈ । ਉਥੇ ਉੱਤਰ ਜਾਂਦਾ ਹੈ । ਜਹਾਜ ਅੱਗੇ ਚਲ ਪੈਂਦਾ ਹੈ। ਜਿਵੇਂ ਟਰੇਨ, ਰੇਲ ਗੱਡੀ ਜਦੋਂ ਜੰਗਸ਼ਨ ਤੋਂ ਚਲਦੀ ਹੈ । ਬਹੁਤ ਲੋਕ ਆਪਸ ਵਿੱਚ ਡੱਬਿਆ ਵਿੱਚ ਇੱਕਠੇ ਹੋ ਕੇ ਬੈਠੇ ਹੁੰਦੇ ਹਨ । ਔਰ ਬੜੇ ਪ੍ਰੇਮ ਦੇ ਨਾਲ ਗੱਲਾਂ ਬਾਤਾਂ ਵੀ ਕਰਦੇ ਹਨ । ਔਰ ਕਈਆਂ ਦਾ ਆਪਸ ਵਿੱਚ ਬਹੁਤ ਪ੍ਰੇਮ ਵੱਧ ਜਾਂਦਾ ਹੈ । ਪਰ ਜਿੱਥੇ ਉਸਦਾ ਸਟੇਸ਼ਨ ਆਉਂਦਾ ਹੈ । ਉਥੇ ਉਸਨੂੰ ਹਰ ਹਾਲਤ ਵਿੱਚ ਪ੍ਰੇਮ ਤੋੜ ਕੇ ਉਤੱਰਨਾ ਹੀ ਪੈਂਦਾ ਹੈ । ਐਸੀ ਹੀ ਪ੍ਰੀਵਾਰ ਦੀ ਹਾਲਤ ਹੈ । ਕਦੇ ਇਨ੍ਹਾਂ ਦਾ ਵਿਛੋੜਾ ਤੇ ਕਦੇ ਮੇਲ ਹੁੰਦਾ ਹੈ । ਇਸ ਗੱਲ ਨੂੰ ਕ੍ਰੋੜਾਂ ਵਿੱਚੋਂ ਕੋਈ ਬਿਬੇਕੀ ਪੁਰਸ਼ ਹੀ ਜਾਣਦਾ ਹੈ । ਬਾਕੀ ਸਾਰੇ ਮੋਹ ਦੇ ਬੰਧਨਾਂ ਵਿੱਚ ਬੰਨੇ ਹੋਏ ਵਾਰ - ਵਾਰ ਜੰਮਦੇ ਮਰਦੇ ਹਨ। ਇੱਕ ਘਰ ਦੇ ਵਿੱਚ ਹੀ ਮੋਹ ਦੇ ਵੱਸ ਹੋ ਕੇ ਕਦੇ ਪਿਤਾ ਬਣ ਜਾਂਦਾ ਹੈ। ਔਰ ਮਰ ਕੇ ਉਸੇ ਦਾ ਹੀ ਪੁੱਤਰ ਬਣ ਜਾਂਦਾ ਹੈ। ਜੋ ਅੱਗੇ ਕਥਨ ਕੀਤਾ ਹੈ।

ਚੌਪਈ

*ਪੂਰਬ ਹੁਤੋ ਤਾਤ ਨਰ ਜੋਈ ॥ ਮਰ ਕਰ ਭਯੋ ਪੂਤ ਸੁਤ ਸੋਈ ॥*

*ਪੂਤ ਤਾਤ ਹਿਤ ਪਿੰਡ ਕਰਾਏ ॥ ਤਾਤ ਪੂਤ ਕਹਿ ਗੋਦ ਖਿਡਾਏ ॥ ੧੩੯ ॥*

ਅਰਥ : ਜੋ ਪਹਿਲੇ ਪਿਤਾ ਸੀ । ਉਹ ਮਰਕੇ ਪੁੱਤਰ ਬਣ ਗਿਆ । ਔਰ ਪਿਉ ਦੇ ਵਾਸਤੇ ਪਿੰਡ ਭਰਾਉਂਦਾ ਹੈ ਗਯਾ ਤੇ ਜਾ ਕੇ । ਇਹ ਨਹੀਂ ਪਤਾ ਕਿ ਉਹ ਤਾਂ ਮੇਰੀ ਗੋਦੀ ਵਿੱਚ ਹੀ ਖੇਡ ਰਿਹਾ ਹੈ, ਪੁੱਤਰ ਬਣਕੇ । ਜੈਸੇ ਗੁਰੂ ਜੀ ਕਹਿੰਦੇ ਹਨ । ਕੇਤਿਆਂ ਦੇ ਬਾਪ, ਕੇਤਿਆਂ ਕੇ ਬੇਟੇ, ਕੇਤੇ ਗੁਰ ਚੇਲੇ ਫੁਨ ਹੂਏ ॥ ਆਗੈ ਪਾਛੈ ਗਣਤੁ ਨ ਆਵੈ ਕਿਆ ਜਾਤੀ ਕਿਆ ਹੁਣਿ ਹੂਏ ॥ ਇਉਂ ਇੱਕ ਇੱਕ ਘਰ ਦੇ ਵਿੱਚ ਕਦੇ ਪੁੱਤਰ ਕਦੇ ਪਿਤਾ ਕਦੇ ਗੁਰੂ ਕਦੇ ਚੇਲਾ ਬਾਰ ਬਾਰ ਜਨਮ ਧਾਰਦਾ ਰਹਿੰਦਾ ਹੈ ।

ਚੌਪਈ

*ਕਬਹੂੰ ਮਰ ਪਰਲੋਕ ਸਿਧਾਵੈ ॥ ਕਬਹੂੰ ਗ੍ਰਿਹਿ ਭੀਤਰ ਉਪਜਾਵੈ ॥*
*ਬਿਨ ਗਤਿ ਜਾਨੇ ਮੂਰਖ ਰੋਵੇ ॥ ਵਿਵੇਕੀ ਸ਼ੋਕ ਨ ਰੰਚਕ ਜੋਵੇ ॥ ੧੪੦ ॥*

ਅਰਥ : ਕਦੇ ਤਾਂ ਮਰ ਕੇ ਪਰਲੋਕ ਨੂੰ ਚਲਿਆ ਜਾਂਦਾ ਹੈ । ਕਦੇ ਮੋਹ ਵੱਸ ਹੋ ਕੇ ਉਸੇ ਘਰ ਵਿੱਚ ਜਨਮ ਲੈਂਦਾ ਹੈ । ਬਿਨ੍ਹਾਂ ਜਾਣੇ ਤੋਂ ਮੂਰਖ ਲੋਕ ਰੋਂਦੇ ਹਨ । ਜੋ ਗਿਆਨਵਾਨ ਹੈ । ਉਹ ਮਰੇ ਦਾ ਰੰਚਕ ਮਾਤਰ ਵੀ ਸ਼ੋਕ ਨਹੀਂ ਕਰਦਾ । ਇਸ ਤਰ੍ਹਾਂ ਜਦੋਂ ਵੈਰਾਗ ਨੇ ਬਾਰ ਬਾਰ ਸਮਝਾਇਆ ਤਾਂ ਮਨ ਨੂੰ ਕੁਝ ਧੀਰਜ ਆਈ ਸੋ ਕਹਿੰਦੇ ਹਨ ।

ਚੋਪਈ

*ਐਸੇ ਬਚਨ ਸੁਨੇ ਮਨ ਜਬ ਹੀ ॥ ਭਯੋ ਅਨੰਦ ਚੀਤ ਮੈ ਤਬ ਹੀ ॥*
*ਸੁਰਸ੍ਰਤੀ ਜੈਸੇ ਯਹਿ ਕਹੇ ॥ ਸਤਯ ਬਾਤ ਏਵੇ ਹੀ ਅਹੇ ॥ ੧੪੧॥*

ਜਦ ਮਨ ਨੇ ਐਸੇ ਬਚਨ ਸੁਣੇ, ਤਾਂ ਚਿੱਤ ਵਿੱਚ ਬਹੁਤ ਅਨੰਦ ਹੋਇਆ । ਜੋ ਪ੍ਰੀਵਾਰ ਦੇ ਮਰਨ ਦਾ ਦੁੱਖ ਸੀ । ਉਹ ਸਾਰਾ ਹੀ ਦੂਰ ਹੋ ਗਿਆ । ਸਰੁਸ੍ਰਤੀ ਕਹਿਣ ਲੱਗੀ ਹੇ ਮਨ ! ਜੋ ਕੁਝ ਵੀ ਵੈਰਾਗ ਨੇ ਦੱਸਿਆ ਹੈ । ਇਹੋ ਸਭ ਸੱਚ ਹੈ । ਇਸ ਵਿੱਚ ਰੰਚਕ ਵੀ ਝੂਠ ਨਹੀਂ ਹੈ । ਤਾਂ ਮਨ ਕਹਿਣ ਲੱਗਾ ।

*ਅੱਬ ਮੈ ਨੀਕੇ ਲਯੋ ਨਿਹਾਰ ॥ ਝੂਠੋ ਅਹੇ ਸਕਲ ਸੰਸਾਰ ॥*
*ਨਵ ਜੋਬਨ ਨਾਰੀ ਹੈ ਜੇਈ ॥ ਮਧੁ ਕਰ ਸਹਿਤ ਖਿਰੇ ਦ੍ਰਮ ਤੇਈ ॥ ੧੪੨॥*

ਮਨ ਕਹਿਣ ਲੱਗਾ, ਕਿ ਮੈਂ ਚੰਗੀ ਤਰ੍ਹਾਂ ਦੇਖ ਲਿਆ ਹੈ । ਸਾਰਾ ਸੰਸਾਰ ਝੂਠਾ ਹੈ। ਨੌ-ਜੁਆਨ ਸੁੰਦਰ ਇਸਤਰੀ ਇਹ ਵੀ ਦੁੱਖ ਦਾ ਕਾਰਣ ਹੈ । ਮੈਨੂੰ ਬਿਬੇਕ ਵਿਚਾਰ ਹੋ ਚੁੱਕਾ ਹੈ । ਜੋ ਸੰਸਾਰ ਦੇ ਸੁੰਦਰ ਪਦਾਰਥ ਹਨ । ਇਹ ਸਭ

ਮ੍ਰਿਗ ਤ੍ਰਿਸਨਾਂ ਦੇ ਪਾਣੀ ਵਾਂਗ ਝੂਠੇ ਹਨ । ਭਰਮ ਕਰਕੇ ਹੀ ਸੱਚੇ ਪ੍ਰਤੀਤ ਹੋ ਰਹੇ ਹਨ । ਇਉਂ ਜਾਣ ਕਰਕੇ ਮੈਂ ਇਨ੍ਹਾਂ ਦਾ ਮੋਹ ਤਿਆਗਣਾ ਕੀਤਾ ਹੈ । ਤਾਂ ਸਰੁਸਤੀ ਕਹਿਣ ਲੱਗੀ ਕਿ ਹੇ ਪੁੱਤਰ ਹੁਣ ਤੂੰ ਇਉਂ ਕਰ ।

ਦੋਹਰਾ

*ਬ੍ਰਿਤਾਂਤ ਸਕਲ ਸੰਕੋਚ ਕਰ, ਵਤਸ ਤੂਸ਼ਨੀ ਧਾਰ ॥*
*ਸਹਜਾਨੰਦ ਸੁ ਆਤਮਾ, ਲਹੈ ਸੂਖ ਨਿਜ ਸਾਰ ॥ ੧੫੯॥*

ਅਰਥ : ਹੇ ਪੁੱਤਰ ! ਹੁਣ ਸਾਰੀਆਂ ਬ੍ਰਿਤੀਆਂ ਬਾਹਰੋਂ ਰੋਕ ਕੇ, ਚਿੱਤ ਨੂੰ ਇਕਾਗਰ ਕਰ। ਤਾਂ ਫਿਰ ਜੋ ਸਹਿਜ ਗਿਆਨ ਸਰੂਪ ਆਤਮਾ ਹੈ । ਉਸਦੀ ਪ੍ਰਾਪਤੀ ਦਾ ਜੋ ਸੁੱਖ ਹੈ। ਉਸਨੂੰ ਪ੍ਰਾਪਤ ਕਰੇਗਾ । ਕਿਉਂਕਿ ਜਿਤਨਾਂ ਚਿਰ ਮਨ ਦੇ ਵਿੱਚ ਵਾਸ਼ਨਾ ਹਨ। ਉਤਨਾਂ ਚਿਰ ਮਨ ਦੇ ਵਿੱਚ ਸਾਂਤੀ ਨਹੀਂ ਹੁੰਦੀ। ਜਿਵੇਂ ਟਿਕੇ ਸਾਫ਼ ਪਾਣੀ ਵਿੱਚ ਸੂਰਜ ਦਾ ਪ੍ਰਤੀਬਿੰਬ ਦਿੱਸਦਾ ਹੈ। ਇਸੇ ਤਰ੍ਹਾਂ ਟਿਕੇ ਔਰ ਸਾਫ਼ ਮਨ ਵਿੱਚ ਆਪਣੇ ਅੰਦਰ ਹੀ ਆਤਮ ਰੂਪ ਦੇ ਦਰਸ਼ਨ ਹੁੰਦੇ ਹਨ। ਜਦੋਂ ਇਹ ਬਚਨ ਸਰੁਸਤੀ ਨੇ ਕਹੇ। ਓਸੇ ਸਮੇਂ ਮਨ ਪ੍ਰਵਿਰਤੀ ਨੂੰ ਛੱਡ ਕੇ ਸਮਾਧੀ ਵਿੱਚ ਲੀਨ ਹੋ ਗਿਆ। ਸੋ ਅੱਗੇ ਕਥਨ ਕਰਦੇ ਹਨ।

*ਸੁਰਸ੍ਰਤੀ ਮਨ ਭਾਖਿਓ, ਤਜੀ ਰੰਗ ਪਰਵਿਰਤਿ ॥*
*ਕੀਰਤ ਵਰਮਾ ਦੇਵ ਤਬ, ਗਹੀ ਚੀਤ ਨਿਰਵਿਰਤਿ ॥ ੧੬੨ ॥*

ਜਦੋਂ ਸਰੁਸਤੀ ਨੇ ਮਨ ਨੂੰ ਸਮਝਾਉਣਾ ਕੀਤਾ । ਉਸੇ ਸਮੇਂ ਪ੍ਰਵਿਰਤੀ ਨੂੰ ਛੱਡ ਕੇ ਜੋ ਦੁੱਖ ਦਾ ਕਾਰਣ ਸੀ । ਨਿਰਵਿਰਤੀ ਪੱਖ ਨੂੰ ਧਾਰਣ ਕੀਤਾ । ਜਿਸ ਕਰਕੇ ਮਨ ਪੂਰਨ ਸੁੱਖ ਨੂੰ ਪ੍ਰਾਪਤ ਹੋਇਆ । ਕਿਉਂਕਿ ਪ੍ਰਵਿਰਤੀ ਵਿੱਚ ਅਨੇਕਾਂ ਹੀ ਦੁੱਖ ਹਨ। ਔਰ ਨਿਰਵਿਰਤੀ ਵਿੱਚ ਪੂਰਨ ਸੁੱਖ ਹੈ । ਤਾਂ ਹੀ ਮਹਾਤਮਾ ਲੋਕ ਨਿਰਵਿਰਤੀ ਨੂੰ ਚੰਗਾ ਸਮਝਦੇ ਹਨ । ਇਹ ਤਮਾਸ਼ਾ ਦੇਖ ਕੇ ਜੋ ਮਨ ਦਾ ਮੋਹ ਟੁੱਟ ਕੇ ਸੁੱਖ ਨੂੰ ਪ੍ਰਾਪਤ ਹੋਣਾ। ਜੋ ਰਾਜਾ ਕੀਰਤਿ ਵਰਮਾ ਸੀ । ਉਸਦੇ ਮਨ ਵਿੱਚ ਵੀ ਇਹ ਗਿਆਨ ਹੋ ਗਿਆ ਕਿ ਰਾਜ ਭਾਗ ਪਦਾਰਥਾਂ ਦੀ ਮਮਤਾ ਵਿੱਚ ਹੀ ਦੁੱਖ ਹੈ । ਇਉਂ ਜਾਣਕੇ ਰਾਜੇ ਕੀਰਤ ਵਰਮਾ ਨੇ ਮਨ ਵਿੱਚ ਨਿਵਿਰਤੀ ਪੱਖ ਨੂੰ ਧਾਰਨ ਕਰ ਲਿਆ ।

ਪ੍ਰਸ਼ਨ : ਰਾਜਾ ਕੀਰਤ ਵਰਮਾ ਕੌਣ ਸੀ ? ਦੂਸਰਾ ਮਨ ਦਾ ਪ੍ਰੀਵਾਰ ਕਿਹੜਾ ਸੀ ? ਜਿਸ ਦੇ ਮਰਨ ਕਰਕੇ ਮਨ ਇਤਨਾਂ ਦੁੱਖੀ ਹੋਇਆ?

ਉੱਤਰ : ਇਹ ਸਾਰਾ ਵਿਸ਼ਥਾਰ ਪ੍ਰਬੋਧ ਚੰਦਰ ਨਾਟਕ ਜੋ ਗ੍ਰੰਥ ਹੈ । ਉਸਦੇ ਵਿੱਚ ਮਹਾਤਮਾ ਗੁਲਾਬ ਸਿੰਘ ਜੀ ਨੇ ਵਿਸਥਾਰ ਦੇ ਨਾਲ ਲਿਖਣਾ ਕੀਤਾ ਹੈ । ਜਿਸਨੂੰ ਸ਼ੱਕ ਹੋਵੇ ਉਹ ਇਸਨੂੰ ਪੜ੍ਹਕਰ ਕੇ ਵੇਖ ਲਵੇ । ਤਾਂ ਪਤਾ ਲੱਗ ਸਕਦਾ ਹੈ ਜੋ ਮਨੁੱਖ ਨੂੰ ਔਗੁਣ ਦੁੱਖ ਦਾ ਕਾਰਣ ਬਣਦੇ ਹਨ । ਔਰ ਚੰਗੇ ਗੁਣ ਸੁੱਖ ਦਾ ਕਾਰਣ ਬਣਦੇ ਹਨ । ਅਸੀਂ ਸਿਰਫ਼ ਉਸਦੇ ਪੰਜਵੇ ਅੰਕ ਵਿੱਚੋਂ ਥੋੜਾ ਜਿਹਾ ਵਿਸਥਾਰ ਕੀਤਾ ਹੈ । ਕਿਉਂਕਿ ਜੋ ਸਾਡਾ ਪ੍ਰਕ੍ਰਮ ਹੈ । ਉਹ ਵੈਰਾਗ ਦਾ ਚੱਲ ਰਿਹਾ ਹੈ । ਜੋ ਪ੍ਰਸ਼ਨ ਸੀ ਕਿ ਮਾਇਆ ਦਾ ਮੋਹ ਕਿਵੇਂ ਟੁੱਟਦਾ ਹੈ । ਤਾਂ ਉੱਤਰ ਸੀ ਕਿ "ਬਿਨ ਬੈਰਾਗ ਨ ਛੂਟਸ ਮਾਇਆਂ" ਜੋ ਮਨੁੱਖ ਮਨ ਵਾਂਗੂੰ ਪ੍ਰੀਵਾਰ ਦੇ ਵਿਛੋੜੇ ਕਰਕੇ ਦੁੱਖੀ ਰਹਿੰਦਾ ਹੈ । ਤਾਂ ਉਹ ਵੀ ਵੈਰਾਗ ਨੂੰ ਧਾਰਨ ਕਰੇ । ਤਾਂ ਮਨ ਵਾਂਗੂੰ ਪੂਰਨ ਸੁਖੀ ਹੋ ਸਕਦਾ ਹੈ ।

ਪ੍ਰਸ਼ਨ : ਆਪ ਰਾਜੇ ਕੀਰਤਿ ਵਰਮਾ ਔਰ ਮਨ ਦੇ ਪ੍ਰੀਵਾਰ ਦਾ ਕੁਝ ਗਿਆਨ ਕਰਵਾਓ ? ਤਾਂ ਕੇ ਪਤਾ ਲੱਗ ਜਾਵੇ ? ਮਨ ਦਾ ਪ੍ਰੀਵਾਰ ਕਿਹੜਾ ਔਰ ਕਿਵੇਂ ਮਰਿਆ ?

ਉੱਤਰ : ਇਹ ਜੋ ਵਿਚਾਰ ਬਹੁਤ ਵੱਡੀ ਹੈ । ਸੰਖੇਪ ਰੂਪ ਤੇ ਥੋੜਾ ਜਿਹਾ ਕਥਨ ਕਰਦੇ ਹਾਂ । ਪਾਠਕਾਂ ਦੀ ਜਾਣਕਾਰੀ ਵਾਸਤੇ ।

ਸਵੈਯਾ

ਭੂਪਨ ਬੋਧ ਸੁਬੋਧ ਨਹੀਂ, ਅਤਿ ਕੌਤਕ ਮਾਂਹਿ ਰਹੈ ਲਪਟਾਏ ॥
ਬੋਧ ਬਿਨਾ ਜਗ ਮੋਖ ਕਹਾਂ, ਇਮ ਸੰਤ ਸਭੈ ਮੁਖ ਬੇਦ ਅਲਾਏ ॥
ਅੰਤ ਸਮੈ ਯਮ ਦੀਨ ਕਰੈ , ਤਿਨ ਹੇਰ ਮਹਾਂ ਕਰਣਾ ਰਸ ਆਏ ॥
ਬੋਧ ਉਪਾਵਨ ਹੇਤੁ ਸਨੋ, ਨਰ-ਨਾਹਨ ਕੇ ਇਹ ਗ੍ਰੰਥ ਬਨਾਏ ॥ ੬ ॥

ਅਰਥ : ਜੋ ਰਾਜੇ ਲੋਕ ਹਨ ਉਹ ਦਿਨ ਰਾਤ ਖੇਲ ਤਮਾਸ਼ਿਆਂ ਵਿੱਚ ਲਗੇ ਰਹਿੰਦੇ ਹਨ, ਜਿਸ ਕਰਕੇ ਉਨ੍ਹਾਂ ਨੂੰ ਆਤਮਾ ਦਾ ਗਿਆਨ ਨਹੀਂ ਹੁੰਦਾ, ਗਿਆਨ ਤੋ ਬਿਨਾਂ ਮੁਕਤੀ ਨਹੀਂ ਹੁੰਦੀ, ਇਹ ਗਲ ਵੇਦ ਔਰ ਮਹਾਤਮਾਂ ਉਚਾਰਨ ਕਰਦੇ ਹਨ । ਗਿਆਨ

ਤੋਂ ਬਿਨਾਂ ਜਮਾਂ ਦੇ ਦੂਤ ਅੰਤ ਸਮੇਂ ਬਹੁਤ ਦੁਖ ਦੇ ਕੇ ਨਰਕਾਂ ਵਿੱਚ ਸੁਟਦੇ ਹਨ । ਜਿਵੇਂ ਕਿਹਾ ਹੈ : ਤਪੋ ਰਾਜ, ਰਾਜੋ ਨਰਕ ਐਸੀ ਹਾਲਤ ਦੇਖ ਕੇ ਮਨ ਵਿੱਚ ਤਰਸ ਆਇਆ ਹੈ । ਜਿਸ ਕਰਕੇ ਉਨ੍ਹਾਂ ਰਾਜੇ ਲੋਕਾਂ ਨੂੰ ਨਰਕਾਂ ਤੋਂ ਬਚਾਉਣ ਵਾਸਤੇ ਔਰ ਆਤਮ ਗਿਆਨ ਪੈਦਾ ਕਰਨ ਵਾਸਤੇ ਪ੍ਰਬੋਧ ਚੰਦਨ ਨਾਟਕ ਨਾਂ ਦਾ ਗ੍ਰੰਥ ਬਣਾਇਆ ਹੈ ।

ਦੋਹਰਾ

*ਕੀਰਤ ਵਰਮਾ ਨਾਮ ਜਿਹ, ਭੂਪਤਿ ਬਡੋ ਰਸਾਲ ॥*
*ਤਾਂਹਿ ਸਭਾ ਮੈਂ ਬਿਮਲ ਮਤਿ, ਆਹਿ ਪ੍ਰਧਾਨ ਗੁਪਾਲ ॥ ੯ ॥*

ਅਰਥ : ਇਕ ਕੀਰਤ ਵਰਮਾਂ ਨਾਂ ਦਾ ਰਾਜਾ ਸੀ ਜੋ ਬੜਾ ਰਸਾਂ ਦਾ ਘਰ ਸੀ। ਉਸ ਦੀ ਸਭਾ ਵਿੱਚ ਬਹੁਤ ਉਤਮ ਮਤ ਵਾਲਾ ਗੋਪਾਲ ਚੰਦ ਨਾਂ ਵਾਲਾ ਸਰਿਸ਼ਟ ਵਜ਼ੀਰ ਸੀ ।

ਦੋਹਰਾ

*ਬਰਖ ਏਕ ਨਾਟਕ ਤਹਾਂ, ਭਯੋ ਸੁ ਸਭਾ ਮਝਾਰ ॥*
*ਜਾ ਕੋ ਹੇਰ ਸੁ ਗਯਾਨ ਲਹਿ, ਭਏ ਭੂਪ ਭਵ ਪਾਰ ॥ ੧੦ ॥*

ਅਰਥ : ਉਸ ਰਾਜੇ ਕੀਰਤ ਵਰਮਾਂ ਦੀ ਸਭਾ ਵਿੱਚ ਇਕ ਸਾਲ ਭਰ ਮੋਹ ਤੇ ਬਿਬੇਕ ਦਾ ਤਮਾਸ਼ਾ ਹੋਇਆ। ਜਿਸ ਨੂੰ ਵੇਖ ਕੇ ਬੇਅੰਤ ਲੋਕ ਰਾਜੇ ਕੀਰਤ ਵਰਮਾ ਦੇ ਸਮੇਤ ਗਿਆਨ ਨੂੰ ਪਰਾਪਤ ਹੋਏ। ਔਰ ਸੰਸਾਰ ਸਮੁੰਦਰ ਨੂੰ ਤਰ ਗਏ ।

ਦੋਹਰਾ

*ਯਾ ਕੋ ਸੁਨੇ ਜੁ ਕਾਨ ਮੈ, ਨੀਕੇ ਚੀਤ ਲਗਾਇ ॥*
*ਆਸੁਰਿ ਸੰਪਤਿ ਦੂਰ ਤਜਿ, ਬੇਗ ਗਯਾਨ ਵਹੁ ਪਾਇ ॥ ੧੧॥*

ਜੋ ਪੁਰਸ਼ ਇਸ ਗ੍ਰੰਥ ਨੂੰ ਚਿਤ ਲਾ ਕੇ ਸੁਣੇਗਾ ਜਾਂ ਪੜੇਗਾ ਉਹ ਮਨੁੱਖ ਜੋ ਆਸੁਰੀ ਸੰਪਦਾ ਕਾਮ, ਕ੍ਰੋਧ, ਲੋਭ, ਮੋਹ, ਹੰਕਾਰ, ਇਹ ਜੋ ਸਾਰੇ ਬੁਰੇ ਕਰਮ ਹਨ, ਇਨ੍ਹਾਂ ਨੂੰ ਦੂਰ ਕਰਕੇ ਛੇਤੀ ਹੀ ਆਤਮ ਗਿਆਨ ਨੂੰ ਪ੍ਰਾਪਤ ਕਰ ਲਏਗਾ ।

ਪ੍ਰਸ਼ਨ : ਇਹ ਜੋ ਸਾਲ ਭਰ ਮੋਹ ਬਿਬੇਕ ਦਾ ਨਾਟਕ ਹੋਇਆ, ਉਸ ਦਾ ਕੀ ਕਾਰਣ ਸੀ ?

ਉੱਤਰ : ਜੋ ਰਾਜਾ ਕੀਰਤ ਵਰਮਾ ਸੀ, ਗੁਪਾਲਚੰਦ ਨਾਂ ਦਾ ਉਸ ਦਾ ਮੰਤ੍ਰੀ ਸੀ । ਜੋ ਨੀਤੀਵਾਂਨ ਤੇ ਬਹਾਦਰ ਸੀ । ਜਿਸ ਦੇ ਬਲ ਤੋ ਡਰਦੇ ਹੋਏ ਸਾਰੇ ਰਾਜੇ ਦਬੇ ਰਹਿੰਦੇ ਸਨ । ਪੂਰਬਲੇ ਪੁੰਨਾਂ ਦੇ ਪ੍ਰਭਾਵ ਕਰ ਕੇ ਗੁਪਾਲ ਚੰਦ ਮੰਤਰੀ ਨੂੰ ਵੈਰਾਗ ਹੋ ਗਿਆ, ਉਹ ਸਭ ਕੁਝ ਤਿਆਗ ਕੇ ਬਣ ਵਿੱਚ ਗਿਆ ਤਪ ਕਰਨ ਚਲਾ ਗਿਆ । ਉਸ ਦੇ ਜਾਣ ਪਿਛੋ ਰਾਜੇ ਦੇ ਪਾਸ ਕੋਈ ਚੰਗਾ ਸਿਆਣਾ ਬਲ ਵਾਲਾ ਆਦਮੀ ਨਾ ਰਿਹਾ । ਔਰ ਕੀਰਤ ਵਰਮਾ ਜੋ ਸੀ, ਉਹ ਦਿਨ ਰਾਤ ਵਿਸ਼ੇ, ਵਿਕਾਰ, ਔਰ ਨਸ਼ਿਆਂ ਵਿਚ ਹੀ ਗੁਲਤਾਨ ਰਹਿੰਦਾ। ਜਦ ਵਿਰੋਧੀ ਰਾਜਿਆਂ ਨੂੰ ਪਤਾ ਲੱਗਾ, ਕੀਰਤ ਵਰਮਾ ਦੇ ਪਾਸ ਕੋਈ ਵੀ ਬਲੀ ਆਦਮੀ ਨਹੀਂ ਹੈ । ਉਨ੍ਹਾਂ ਨੇ ਰਾਜ ਖੋਹਣ ਵਾਸਤੇ ਚੜ੍ਹਾਈ ਕਰ ਦਿੱਤੀ । ਜਦ ਕੀਰਤ ਵਰਮਾ ਨੂੰ ਪਤਾ ਲੱਗਾ ਉਸ ਨੇ ਵੀ ਫੌਜ ਲੈ ਕੇ ਮੁਕਾਬਲਾ ਕੀਤਾ ਪਰ ਦੁਸ਼ਮਣ ਦੀ ਜਿਤ ਹੋਈ ਔਰ ਰਾਜਾ ਆਪਣੀ ਜਾਨ ਬਚਾ ਕੇ ਜਿਧਰ ਨੂੰ ਮੂੰਹ ਹੋਇਆ ਉਧਰ ਨੂੰ ਹੀ ਭੱਜ ਤੁਰਿਆ ।

ਪ੍ਰਸ਼ਨ : ਰਾਜੇ ਦੀ ਹਾਰ ਕਿਉਂ ਹੋਈ ? ਇਸ ਦਾ ਕੀ ਕਾਰਣ ਸੀ ।

ਉੱਤਰ : ਜਿਹੜੇ ਰਾਜੇ ਲੋਕ ਆਪਣਾ ਧਰਮ ਜੋ ਹੈ ਨਿਆਂ ਕਰਨਾ, ਪਰਜਾ ਨੂੰ ਸੁਖ ਦੇਣਾਂ ਜੈਸੇ ਗੁਰੂ ਜੀ ਕਹਿੰਦੇ ਹਨ : *ਰਾਜੇ ਚੁਲੀ ਨਿਆਂਵ ਕੀ* ਰਾਜੇ ਦਾ ਧਰਮ ਹੁੰਦਾ ਹੈ ਨਿਆਂਵ ਕਰਨਾ ਔਰ ਪਰਜਾ ਨੂੰ ਬੱਚਿਆਂ ਵਾਂਗੂ ਪਾਲਣਾਂ ਜੋ ਰਾਜੇ ਨਾਚ ਰੰਗ ਵਿਸ਼ੇ ਵਿਕਾਰ ਨਸ਼ਿਆਂ ਵਿੱਚ ਲੱਗੇ ਰਹਿੰਦੇ ਹਨ । ਉਹ ਇਸ ਤਰ੍ਹਾਂ ਆਪਣੇ ਰਾਜ ਨੂੰ ਗੁਆ ਲੈਂਦੇ ਹਨ । ਜੈਸੇ ਗੁਰੂ ਗੋਬਿੰਦ ਸਿੰਘ ਜੀ ਮਹਾਰਾਜ ਦਸਮ ਗ੍ਰੰਥ ਦੇ ਗਿਆਨ ਪ੍ਰਬੋਧ ਵਿੱਚ ਅਸਮੇਧ ਰਾਜੇ ਦੀ ਕਥਾ ਕਥਨ ਕਰਦੇ ਹਨ । ਜੋ ਰਾਜ ਭਾਗ ਨੂੰ ਪ੍ਰਾਪਤ ਕਰ ਕੇ ਰਾਗ ਰੰਗ ਵਿੱਚ ਮਸਤ ਹੋਇਆ, ਜਿਸ ਕਰ ਕੇ ਆਪਣਾ ਰਾਜ ਭਾਗ ਗੁਆ ਕੇ ਬਹੁਤ ਦੁਖ ਨੂੰ ਪ੍ਰਾਪਤ ਹੋਇਆ ।

ਪ੍ਰਸ਼ਨ ; ਅਸਮੇਧ ਰਾਜਾ ਕੌਣ ਸੀ ?

ਉੱਤਰ : ਪੰਜ ਸੌ ਸਾਲ ਪਾਂਡਵਾਂ ਨੇ ਧਰਤੀ ਤੇ ਰਾਜ ਕੀਤਾ (ਪ੍ਰੀਛਤ ਅਭਿਮੰਨੂ ਦਾ ਪੁਤਰ ਸੀ ਅਰਜਣ ਦਾ ਪੋਤਰਾ ਸੀ) ਪਾਂਡਵਾਂ ਤੋ ਬਾਅਦ ਪਰੀਸ਼ਤ ਰਾਜਾ ਬਣਿਆ ਸੱਠ ਵਰ੍ਹੇ ਦੋ ਮਹੀਨੇ ਚਾਰ ਦਿਨਾਂ ਤਕ ਰਾਜਾ ਪ੍ਰੀਛਤ ਨੇ ਰਾਜ ਕੀਤਾ। ਔਰ ਸੱਪ ਦੇ ਡੰਗ ਨਾਲ ਮੌਤ ਹੋਈ, ਔਰ ਜੋਤੀ ਵਿੱਚ ਜੋਤ ਰਲ ਗਈ। ਉਸ ਦਾ ਪੁਤਰ ਰਾਜਾ ਜਨਮੇਜ਼ਾ ਰਾਜ ਦਾ ਮਾਲਕ ਬਣਿਆ, ਉਸ ਨੇ ਆਪਣੇ ਪਿਤਾ ਦਾ ਵੈਰ ਲੈਣ ਵਾਸਤੇ ਸਰਪ ਮੇਧ ਜਗ ਰਚਿਆ ਜਿਸ ਦੇ ਵਿੱਚ ਧਰਤੀ ਪਾਤਾਲ ਦੇ ਜਿਤਨੇ ਸੱਪ ਸਨ, ਉਹ ਸਾਰੇ ਹੀ ਮੰਤਰਾਂ ਦੇ ਬਲ ਕਰਕੇ ਉਸ ਹਮਨ ਕੁੰਡ ਵਿਚ ਆ ਕੇ ਸੜਨ ਲੱਗੇ, ਜਿਨ੍ਹਾਂ ਸੱਪਾਂ ਦੀ ਲੰਬਾਈ, ਚੋੜਾਈ ਗੁਰੂ ਜੀ ਨੇ ਇਉਂ ਕਥਨ ਕੀਤੀ ਹੈ ।

## ਭੁਯੰਗ ਪ੍ਰਯਾਤ ਛੰਦ

*ਰਚਿਯੋ ਸਰਪ ਮੇਧੰ ਬਡੋ ਜੱਗ ਰਾਜੰ । ਕਰੈ ਬਿੱਪ੍ਰ ਹੋਮੰ-ਸਰੈ ਸਰਬ ਕਾਜੰ ॥*
*ਦਹੇ ਸਰਬ ਸਰਪੰ ਅਨੰਤੰ ਪ੍ਰਕਾਰੰ॥ ਭੁਜੇ ਭੋਗ ਅਨੰਤੰ ਜੁ ਗੈ ਰਾਜ ਦੁਆਰੰ॥ ੧ ॥੧੯੮॥*

ਰਾਜੇ ਜਨਮੇਜੇ ਨੇ ਸਰਪ ਮੇਧ ਜਗ ਰਚਿਆ । ਬ੍ਰਹਮਣ ਲੋਕ ਹਵਨ ਕਰਦੇ ਮੰਤ੍ਰ ਪੜਦੇ ਸਨ । ਜਿਨ੍ਹਾਂ ਦੇ ਬਲ ਕਰਕੇ ਅਨੇਕਾਂ ਕਿਸਮਾਂ ਦੇ ਸੱਪ ਚਾਰ ਚੁਫੇਰਿਓ ਆ ਕੇ ਕੁੰਡ ਵਿੱਚ ਡਿੱਗ ਕੇ ਸੜ ਰਹੇ ਸਨ । ਬੇਅੰਤ ਹੀ ਜੋ ਭੋਗੀ (ਇਛਾ-ਧਾਰੀ) ਸਰਪ ਹਨ ਉਹ ਵੀ ਮੰਤ੍ਰਾਂ ਦੇ ਖਿੱਚੇ ਹੋਏ ਸੜ ਰਹੇ ਹਨ । ਜਿਨ੍ਹਾਂ ਦੀ ਲੰਬਾਈ ਗੁਰੂ ਜੀ ਨੇ ਇਉਂ ਕਥਨ ਕੀਤੀ ਹੈ ।

*ਕਿਤੇ ਸਪਤ ਜੋਜਨ, ਲੋ ਕੋਸ ਅਸਟੰ ॥ ਕਿਤੇ ਅਸਟ ਜੋਜਨ, ਮਹਾ ਪਰਮ ਪੁਸਟੰ ॥*
*ਭਯੋ ਘੋਰ ਥਧੰ, ਜਰੇ ਕੋਟ ਨਾਗੰ ॥ ਭਜਯੋ ਤੱਛਕੰ ਭੱਛਕੰ ਜੇਮ ਕਾਗੰ ॥ ੫ ॥ ੨੦੩ ॥*

ਅਰਥ : ਗੁਰੂ ਜੀ ਨੇ ਇੱਕ ਹੱਥ ਸੱਪ ਤੋ ਲੈ ਕੇ ਇਥੋ ਤੱਕ ਵੱਡਿਆਂ ਤੋ ਵੱਡੇ ਸੱਪਾਂ ਦੀ ਗਿਣਤੀ ਕੀਤੀ ਹੈ । ਜੋ ਹਵਨ ਕੁੰਡ ਵਿੱਚ ਡਿੱਗ ਰਹੇ ਸਨ । ਕਿਤਨੇ ਹੀ ਸੱਪ ਸੱਤ ਜ਼ੋਜਨ ਲੰਮੇ ਹੋਰ ਕਿਤਨੇ ਹੀ ਅੱਠ ਕੋਹ ਲੰਮੇ ਕਿਤਨੇ ਹੀ ਅੱਠ ਜ਼ੋਜਨ ਲੰਮੇ ਔਰ ਬਹੁਤ

ਮੋਟੇ, ਇਸ ਤਰ੍ਹਾਂ ਦੇ ਕਰੋੜਾਂ ਸੱਪ ਸੜ ਰਿਹੇ ਹਨ । ਜਿਨ੍ਹਾਂ ਦੇ ਮਰਦਿਆਂ ਦਾ ਰੌਲਾਂ ਗੌਲਾ ਪੈ ਰਿਹਾ ਹੈ । ਜੋ ਤੱਛਕ ਨਾਗ ਸੀ । ਉਹ ਡਰਦਾ ਇਉਂ ਭੱਜ ਗਿਆ । ਜਿਵੇਂ ਬਾਜ਼ ਕੋਲੋਂ ਡਰ ਕੇ ਕਾਂ ਭੱਜ ਜਾਂਦਾ ਹੈ । ਜਾ ਕੇ ਇੰਦ੍ਰ ਰਾਜੇ ਦੀ ਸ਼ਰਣ ਲਈ । ਮਹਾਰਾਜ ਸਾਡੀ ਰੱਖਿਆ ਕਰੋ । ਸੱਪਾਂ ਦੀਆਂ ਕਰੋੜਾਂ ਕੁੱਲਾਂ ਹੀ ਅੱਗ ਵਿੱਚ ਸਾੜ ਦਿੱਤੀਆਂ ਹਨ। ਔਰ ਵੇਦਾਂ ਦੇ ਮੰਤ੍ਰਾਂ ਦੇ ਬਲ ਕਰਕੇ ਇੰਦ੍ਰ ਦਾ ਤਖ਼ਤ ਵੀ ਸੜਨ ਲੱਗਾ । ਤਾਂ ਉਸ ਸਮੇਂ ਇੰਦ੍ਰ ਘਬਰਾ ਉਠਿਆ । ਅਖ਼ੀਰ ਮੰਤ੍ਰਾਂ ਦੇ ਬਲ ਕਰਕੇ ਤੱਛਕ ਨਾਗ ਵੀ ਧਰਤੀ ਤੇ ਆ ਡਿੱਗਾ । ਔਰ ਜੋ ਆਸਤੀਕ ਬ੍ਰਹਮਣ ਸੀ । ਉਸ ਦੀ ਸ਼ਰਣ ਲਈ । ਤਾਂ ਆਸਤੀਕ ਮੁਨੀ ਰਾਜੇ ਕੋਲ ਆ ਕੇ ਕਹਿਣ ਲੱਗਾ ਕਿ ਹੇ ਰਾਜਨ ਸੱਪਾਂ ਦਾ ਯੱਗ ਕਰਨਾ ਹੁਣ ਛੱਡ ਦਿਉ । ਔਰ ਪ੍ਰਮਾਤਮਾ ਦਾ ਭਜਨ ਕਰੋ । ਹੇ ਰਾਜਨ ਜਿਸ ਦੇ ਭਜਨ ਕਰਨ ਨਾਲ ਤੇਰਾ ਬਹੁਤ ਤੱਪ ਤੇਜ਼ ਵਧੂਗਾ । ਜਿਵੇਂ ਸੂਰਜ ਤੇ ਅਗਨੀ ਚਮਕਦੇ ਹਨ । ਧਰਤੀ ਉਪਰ ਚੰਦ੍ਰਮਾ ਵਰਗਾ ਰੂਪ ਸੂਰਜ ਵਰਗ ਤੇਜ਼ ਚਮਕੇਗਾ । ਔਰ ਚੌਂਦਾਂ ਵਿਦਿਆ ਦਾ ਖ਼ਜਾਨਾ ਹੋ ਜਾਵੇਗਾ । ਹੇ ਰਾਜਨ ਤੂੰ ਬਹੁਤ ਵੱਡਾ ਸੂਰਮਾ ਹੈ । ਔਰ ਬਹੁਤ ਵੱਡਾ ਦਾਨੀ ਹੈ । ਮੈਨੂੰ ਇਹ ਦਾਨ ਦਿਓ, ਕਿ ਹੁਣ ਇਸ ਯੱਗ ਨੂੰ ਛਡ ਦਿਉ । ਕਿਉਂਕਿ ਬੇਅੰਤ ਸੱਪਾਂ ਦੀਆਂ ਕੁਲਾਂ ਸੜ ਚੁੱਕੀਆਂ ਹਨ । ਜੇ ਨਹੀਂ ਛੱਡੌਂਗਾ ਤਾਂ ਮੈਂ ਵੀ ਤੈਨੂੰ ਸਰਾਫ਼ ਦੇ ਕੇ ਹਵਨ ਕੁੰਡ ਵਿੱਚ ਛਾਲ ਮਾਰੂੰਗਾ । ਜਿਸ ਕਰਕੇ ਹੇ ਰਾਜਨ ਤੈਨੂੰ ਬਹੁਤ ਭਾਰੀ ਬ੍ਰਾਹਮਣ ਹੱਤਿਆਂ ਦਾ ਦੋਸ਼ ਲਗੇਗਾ । ਆਸਤੀਕ ਬ੍ਰਾਹਮਣ ਦੇ ਬੋਲ ਸੁਣ ਕੇ ਆਪਣੇ ਆਸਨ ਤੋਂ ਰਾਜਾ ਉੱਠ ਖੜਾ ਹੋਇਆ । ਜੋ ਪਿਤਾ ਦੇ ਬੈਰ ਲੈਣ ਵਾਸਤੇ ਸੱਪਾਂ ਨੂੰ ਮਾਰਨ ਦਾ ਯੱਗ ਰਚਿਆ ਹੋਇਆ ਸ਼ੀ ਉਹ ਛਡ ਦਿੱਤਾ । ਬਿਆਸ ਨੂੰ ਕੋਲ ਬੁਲਾ ਕੇ ਸਾਰੀ ਗੱਲ ਬਾਤ ਉਸ ਨਾਲ ਕੀਤੀ । ਔਰ ਬਿਆਸ ਨੇ ਵੀ ਕਿਹਾ ਕਿ ਠੀਕ ਹੈ ਜੋ ਆਸਤੀਕ ਨੇ ਕਿਹਾ ਹੈ । ਉਸ ਤੋਂ ਬਾਅਦ ਰਾਜੇ ਨੂੰ ਪਤਾ ਲੱਗਾ ਕਿ ਕਾਂਸ਼ੀ ਦੇ ਰਾਜੇ ਦੇ ਘਰ ਵਿੱਚ ਦੋ ਲੜਕੀਆਂ ਹਨ । ਜੋ ਬੜੀਆਂ ਸੋਹਣੀਆਂ ਰੂਪ ਵਾਲੀਆਂ ਔਰ ਵਿਦਿਆਵਾਨ ਹਨ। ਰਾਜੇ ਨੂੰ ਫੁਰਨਾ ਹੋਇਆ ਉਨ੍ਹਾਂ ਨੂੰ ਜਾ ਕੇ ਜਿੱਤ ਲਿਆਵਾਂ । ਉਸੇ ਸਮੇਂ ਹੀ ਬੇਅੰਤ ਫੌਜ਼ਾਂ ਦੀ ਚੜ੍ਹਾਈ ਕਰ ਦਿੱਤੀ । ਸੈਨਾ ਬੜੀ ਤੇਜ਼ ਹਵਾ ਵਾਂਗੂ ਕਾਂਸ਼ੀ ਵਿੱਚ ਜਾ ਪੁੱਜੀ। ਜਦ ਰਾਜੇ ਨੂੰ ਪਤਾ ਲੱਗਾ ਭੱਜ ਕੇ ਕਿਲੇ ਵਿੱਚ ਜਾ ਲੁਕਿਆ । ਦਰਵਾਜੇ ਬੰਦ ਕਰ ਲਏ। ਔਰ ਫੌਜ਼ ਨੇ ਚਾਰ ਚੁਫੇਰੇ ਕਿਲੇ ਨੂੰ ਘੇਰਾ ਪਾ ਲਿਆ । ਜੋ ਕਾਂਸ਼ੀ ਦੇ ਰਾਜੇ ਦੀ ਫੌਜ ਸੀ । ਉਸ ਨੇ ਮੁਕਾਬਲਾ ਕੀਤਾ । ਇਤਨੀ ਭਾਰੀ ਲੜਾਈ ਹੋਈ । ਜਿਸ ਵਿੱਚ ਬੜੇ ਬੜੇ ਸੂਰਮੇ ਮਾਰੇ ਗਏ । ਜਿਸ ਦੇ ਨਾਲ ਸ਼ਿਵ ਜੀ ਦੀ ਸਮਾਧੀ ਵੀ ਖੁੱਲ ਗਈ।

ਜੋ ਆਣ ਅਣਖ ਵਾਲੇ ਸੂਰਮੇ ਸਨ ਸਭ ਮਾਰੇ ਗਏ । ਬੇਅੰਤ ਹਾਥੀ ਘੋੜੇ ਜੰਗ ਵਿੱਚ ਨਾਸ਼ ਹੋਏ ਰਾਜੇ ਜਨਮੇਜੇ ਦੀ ਜਿੱਤ ਹੋਈ । ਕਾਂਸੀ ਦਾ ਰਾਜਾ ਸਰਣੀ ਪਿਆ । ਆਪਣੀਆਂ ਦੋਵੇ ਲੜਕੀਆਂ ਔਰ ਹੀਰੇ ਜਵਾਹਰ ਬੇਅੰਤ ਸਾਮਾਨ ਦਾਜ਼ ਵਿੱਚ ਦਿੱਤਾ । ਔਰ ਇੱਕ ਬਹੁਤ ਸੁੰਦਰ ਦਾਸੀ ਲੜਕੀਆਂ ਦੇ ਨਾਲ ਦੇ ਦਿੱਤੀ । ਉਨ੍ਹਾਂ ਲੜਕੀਆਂ ਨੇ ਜੋ ਰਾਣੀਆਂ ਸਨ ਦੋ ਪੁੱਤ੍ਰਾਂ ਨੂੰ ਜਨਮ ਦਿੱਤਾ । ਜੋ ਬੜੇ ਸੁੰਦਰ ਸਨ । ਇਕ ਦਿਨ ਰਾਜੇ ਦੀ ਨਿਗ੍ਹਾ ਉਸ ਦਾਸੀ ਤੇ ਪਈ । ਜਿਸ ਦੇ ਸੁੰਦਰ ਸਰੂਪ ਨੂੰ ਦੇਖ ਕੇ ਰਾਜਾ ਆਪਣਾ ਆਪ ਭੁੱਲ ਗਿਆ । ਔਰ ਇਸ ਤਰ੍ਹਾਂ ਕਹਿਣ ਲੱਗਾ ਜੋ ਪਾਠਕਾਂ ਦੇ ਗਿਆਨ ਵਾਸਤੇ ਕਥਨ ਕਰਦੇ ਹਾਂ । ਜੋ ਗੁਰੂ ਗੋਬਿੰਦ ਸਿੰਘ ਜੀ ਮਹਾਰਾਜ ਨੇ ਆਪਣੀ ਕਵਿਤਾ ਵਿੱਚ ਰਸ ਔਰ ਛੰਦਾ ਬੰਦੀ ਇਤਨੀ ਸੋਹਣੀ ਰਚੀ ਹੈ । ਜਿਸ ਨੂੰ ਪੜ੍ਹ ਸੁਣ ਕੇ ਵੱਡੇ ਭਾਰੀ ਕਵੀ ਔਰ ਵਿਦਵਾਨ ਵੀ ਦੰਗ ਰਹਿ ਜਾਂਦੇ ਹਨ ਜੋ ਰਾਜੇ ਨੇ ਲੜਕੀ ਦਾਸੀ ਨੂੰ ਦੇਖ ਕੇ ਉਸਦੀ ਜੋ ਉਪਮਾ ਕੀਤੀ ਸੀ । ਉਸ ਨੂੰ ਗੁਰੂ ਜੀ ਕਵਿਤਾ ਵਿੱਚ ਇਉਂ ਲਿਖਦੇ ਹਨ ।

ਭੁਜੰਗ ਪ੍ਰਯਾਤ ਛੰਦ

*ਲਖੀ ਰੂਪਵੰਤੀ ਮਹਾਰਾਜ ਦਾਸੀ । ਮਨੋ ਚੀਰਕੈ ਚਾਰ ਚੰਦ੍ਰਕਾ ਨਿਕਾਸੀ ।*
*ਲਹੈ ਚੰਚਲਾ ਚਾਰ ਬਿਦਿਆ ਲਤਾਸੀ।। ਕਿਧੌ ਕੰਜ ਕੀ ਮਾਂਝ ਸੋਭਾ ਪ੍ਰਕਾਸ਼ੀ।।੨੦।।੧੮੮।।*
*ਕਿਧੌ ਫੂਲ ਮਾਲਾ ਲਖੈ ਚੰਦ੍ਰਮਾ ਸੀ । ਕਿਧੌ ਪਦਮਨੀ ਮੈ ਬਨੀ ਮਾਲਤੀ ਸੀ ।*
*ਕਿਧੌ ਪੁਹਪ ਧੰਨਿਆ ਫੂਲੀ ਰਾਇ ਬੇਲੰ।। ਤਜੈ ਅੰਗ ਤੇ ਬਾਸੁ ਚੰਪਾ ਫੁਲੇਲੰ।। ੨੧।।੧੮੯।।*
*ਕਿਧੌ ਦੇਵ ਕੰਨਿਆ ਪ੍ਰਿਥੀ ਲੋਕ ਡੋਲੈ ।। ਕਿਧੌ ਜੱਛਨੀ ਕਿਨ੍ਹਨੀ ਸਿਉ ਕਲੋਲੈ ।*
*ਕਿਧੌ ਰੁਦਰ ਬੀਜੰ ਫਿਰੈ ਮੋਧਿ ਬਾਲੰ।। ਕਿਧੌ ਪੱਤ੍ਰ ਪਾਨ ਨਚੈ ਕਉਲ ਨਾਲੰ।।੨੨।।੧੯੦।।*
*ਕਿਧੌ ਰਾਗ ਮਾਲਾ ਰਚੀ ਰੰਗ ਰੂਪੰ ।। ਕਿਧੋ ਇਸਤ੍ਰੀ ਰਾਜਾ ਰਚੀ ਭੂਪ ਭੂਪੰ ।।*
*ਕਿਧੌ ਨਾਗ ਕੰਨਿਆ ਕਿਧੌ ਬਾਸਵੀ ਹੈ। ਕਿਧੌ ਸੰਖਨੀ ਚਿਤ੍ਰਨੀ ਪਦਮਨੀ ਹੈ। ੨੩।।੧੯੧।*
*ਲਸੈ ਚਿਤ੍ਰ ਰੂਪੰ ਬਚਿਤ੍ਰ ਅਪਾਰੰ । ਮਹਾ ਰੂਪਵੰਤੀ ਮਹਾ ਜੋਬਨਾਰੰ ।।*
*ਮਹਾ ਗਿਆਨਵੰਤੀ ਸੁ ਬਿਗਿਆਨ ਕਰਮੰ।। ਪੜੈ ਕੰਠ ਬਿਦਿਆ ਸੁ ਬਿਦਿਆਦਿ ਧਰਮੰ।੨੪।।੧੯੨।।*
*ਲਖੀ ਰਾਜ ਕੰਨਿਆਨ ਤੇ ਰੂਪਵੰਤੀ ।। ਲਸੈ ਜੋਤ ਜੁਆਲਾ ਅਪਾਰੰ ਅਨੰਤੀ ।।*
*ਲਖਯੋ ਤਾਹਿ ਜਨਮੇਜੇ ਆਪ ਰਾਜੰ।। ਕਰੇ ਪਰਮ ਭੋਗੰ ਦੀਏ ਸਰਬ ਸਾਜੰ।।੨੫।।੧੯੩।।*

ਅਰਥ : ਰਾਜਾ ਦਾਸੀ ਦੇ ਸੁੰਦਰ ਸਰੂਪ ਗੁਣਾਂ ਨੂੰ ਦੇਖਕੇ ਜੋ ਵੇਦ ਮੰਤ੍ਰਾਂ ਦਾ ਪਾਠ ਕਰਦੀ ਹੈ । ਮਾਨੋ ਖੁਦ ਧਰਮ ਨੇ ਰੂਪ ਧਾਰਨ ਕੀਤਾ ਹੈ । ਇਉਂ ਜਾਣੋ ਚੰਦ੍ਰਮਾਂ ਨੂੰ ਚੀਰ ਕੇ ਉਸ ਦੀ ਚਾਂਦਨੀ ਹੀ ਕੱਢ ਲਈ ਹੈ । ਜਾਂ ਦੇਵਤਿਆਂ ਦੀ ਲੜਕੀ ਹੀ ਧਰਤੀ ਤੇ

ਫਿਰ ਰਹੀ ਹੈ । ਜਾਂ ਰਾਜਿਆਂ ਦੇ ਰਾਜੇ ਪ੍ਰਮਾਤਮਾ ਨੇ ਹੀ ਇਸਨੂੰ ਇਸਤਰੀਆਂ ਦਾ ਰਾਜਾ ਬਣਾ ਕੇ ਭੇਜਿਆ ਹੈ । ਜਾਂ ਇੰਦ੍ਰ ਦੀ ਘਰ ਵਾਲੀ ਸਚੀ ਹੀ ਧਰਤੀ ਤੇ ਆਈ ਹੈ । ਜਾ ਮਾਨੋ ਜੋ ਇਸਤਰੀਆਂ ਸੰਖਨੀ ਚਿਤਰਨੀ ਹੈ । ਉਨ੍ਹਾਂ ਵਿੱਚੋਂ ਪਦਮਨੀ ਰੂਪ ਧਾਰਨ ਕੀਤਾ ਹੈ । ਜੋ ਰਾਣੀਆਂ ਸਨ । ਉਨਾਂ ਨਾਲੋਂ ਵੀ ਸੋਹਣੀ ਸੁੰਦਰ ਜਾਨਣਾ ਕੀਤਾ । ਮਾਨੋਂ ਅੱਗ ਦੀ ਲਾਟ ਹੀ ਪ੍ਰਕਾਸ਼ ਕਰ ਰਹੀ ਹੈ । ਜਨਮੇਜੇ ਨੇ ਉਸ ਨੂੰ ਸਾਰਾ ਰਾਣੀਆਂ ਵਾਲਾ ਸਮਾਜ ਦਿੱਤਾ । ਇਤਨਾ ਉਸ ਨਾਲ ਰਾਜੇ ਦੇ ਪ੍ਰੇਮ ਵੱਧ ਗਿਆ ਜੋ ਰਾਜ ਕੰਨਿਆ ਰਾਣੀਆਂ ਸਨ । ਉਨ੍ਹਾਂ ਦਾ ਮੋਹ ਛੱਡ ਦਿੱਤਾ । ਪ੍ਰਮੇਸ਼ਰ ਦੀ ਲੀਲ੍ਹਾ ਨਿਆਰੀ ਹੈ । ਜਿਸ ਨੂੰ ਲੋਕ ਦਾਸੀ ਕਹਿੰਦੇ ਸਨ । ਉਹ ਅੱਜ ਰਾਣੀਆਂ ਨਾਲੋਂ ਵੱਧ ਸਤਿਕਾਰ ਪ੍ਰਾਪਤ ਕਰ ਰਹੀ ਹੈ । ਜੈਸੇ ਗੁਰੂ ਜੀ ਕਥਨ ਕਰਦੇ ਹਨ ।

*"ਖਿਨ ਮਹਿ ਨੀਚ ਕੀਟ ਕਉ ਰਾਜ॥ ਪਾਰਬ੍ਰਹਮ ਗਰੀਬ ਨਿਵਾਜ਼ ॥*

ਇਉਂ ਦਾਸੀ ਵੱਡੇ ਭਾਗਾ ਵਾਲੀ ਹੋਈ ਔਰ ਉਸ ਤੇ ਇੱਕ ਪੁਤਰ ਹੋਇਆ । ਜੋ ਬੜਾ ਬਲੀ ਸ਼ਸਤਰਧਾਰੀ ਔਰ ਚੌਦਾ ਵਿਦਿਆ ਦੇ ਜਾਨਣ ਵਾਲਾ ਹੋਇਆ । ਇਉਂ ਰਾਜੇ ਦੇ ਤਿੰਨ ਪੁੱਤਰ ਹੋਏ । ਦੋ ਰਾਣੀਆਂ ਤੋ ਇਕ ਦਾਸੀ ਤੋਂ । ਵੱਡੇ ਪੁਤਰ ਦਾ ਨਾਮ ਅਸ਼ੁਮੇਧੰ ਔਰ ਦੂਜੇ ਦਾ ਨਾਮ ਅਸਮੇਧਾਨ ਜੋ ਦਾਸੀ ਤੋ ਪੈਦਾ ਹੋਇਆ ਉਸ ਦਾ ਨਾਮ ਅਜੈ ਸਿੰਘ ਰੱਖਿਆ । ਜੋ ਮਹਾਨ ਸੂਰਮਾ ਯੋਧਾ ਤੇ ਜੱਸ ਵਾਲਾ ਸੀ । ਅਖੀਰ ਰਾਜਾ ਜਨਮੇਜਾ ਬ੍ਰਹਮਣ ਹੱਤਿਆ ਦੇ ਦੋਸ਼ ਕਰਕੇ ਉਸ ਦੇ ਸਰੀਰ ਨੂੰ ਕੋੜ੍ਹ ਹੋ ਗਿਆ । ਔਰ ਉਸ ਨਾਲ ਹੀ ਉਸਦਾ ਅੰਤ ਹੋਇਆ । ਇਸ ਤਰ੍ਹਾਂ ਚੁਰਾਸੀ ਵਰ੍ਹੇ ਸੱਤ ਮਹੀਨੇ ਚੌਵੀਂ ਦਿਨ ਰਾਜਾ ਜਨਮੇਜਾ ਨੇ ਰਾਜ ਕੀਤਾ । ਅਖ਼ੀਰ ਕਾਲ ਦਾ ਨਗਾਰਾ ਸਿਰ ਤੇ ਆਣ ਵੱਜਿਆ । ਇਸ ਲੋਕ ਨੂੰ ਛੱਡ ਕੇ ਪ੍ਰਲੋਕ ਨੂੰ ਕੂਚ ਕਰ ਗਿਆ । ਮਰਨ ਦੇ ਸਮੇਂ ਵਜ਼ੀਰਾਂ ਦੀ ਸਲਾਹ ਨਾਲ ਵੱਡੇ ਪੁਤ੍ਰ ਨੂੰ ਰਾਜ ਦਾ ਮਾਲਕ ਬਣਾਇਆ । ਔਰ ਦੂਸਰੇ ਨੂੰ ਬੇਅੰਤ ਸਮਾਨ ਦੇ ਕੇ ਵਜ਼ੀਰ ਬਣਾਇਆ । ਔਰ ਅਜੈ ਸਿੰਘ ਨੂੰ ਫ਼ੋਜ਼ ਦਾ ਪ੍ਰਬੰਧ ਬਖਸੀ ਕਰਕੇ ਰਖਿਆ । ਉਸ ਨੇ ਸਾਰੀ ਫ਼ੋਜ ਦਾ ਕੰਮ ਤੋਰਿਆ । ਇਉਂ ਤਿੰਨੇ ਭਾਈ ਸੋਹਣੇ ਤਰੀਕੇ ਨਾਲ ਰਾਜ ਕਰਨ ਲੱਗੇ । ਅਖੀਰ ਅਸਮੇਧ ਤੇ ਅਸਮੇਧਾਨ ਦੋਨੋ ਹੀ ਰਾਜ ਸੁੱਖ ਦੇ ਵਿੱਚ ਇਤਨਾ ਭੁੱਲ ਗਏ । ਦਿਨ ਰਾਤ ਰਾਗ ਰੰਗ ਨਾਚ ਔਰ ਨਸ਼ਿਆਂ ਵਿੱਚ ਲੱਗੇ ਰਹਿੰਦੇ । ਜਿਨ੍ਹਾਂ ਦੀ ਬਾਬਤ ਹੀ ਗੁਰੂ ਸਾਹਿਬ ਜੀ ਕਥਨ ਕਰਦੇ ਹਨ ।

ਚੌਪਈ

*"ਰਾਜ ਪਾਇ ਸਭਹੂੰ ਸੁਖ ਪਾਇਓ । ਭੂਪਤ ਕਉ ਨਾਚਨ ਸੁਖ ਆਇਓ ।*
*ਤੇਰਹ ਸੌ ਚੌਸਠ ਮਰਦੰਗਾ । ਬਾਜਤ ਹੈ ਕਈ ਕੋਟ ਉਪੰਗਾ ॥ ੧੦ ॥ ੨੪੭॥*

ਤੇਹਾਂ ਭਾਈਆਂ ਨੇ ਰਾਜ ਨੂੰ ਪਾ ਕੇ ਸੁੱਖ ਭੋਗਿਆ । ਪਰ ਰਾਜੇ ਅਸਮੇਧ ਨੂੰ ਨਾਚ ਵੇਖਣ ਵਿੱਚ ਆਨੰਦ ਆ ਗਿਆ । ਉਸਦੇ ਦਰਬਾਰ ਵਿੱਚ ਤੇਰਾਂ ਸੈ ਚੋਹਠ ਮਰਦੰਗ ਬਜਦੇ । ਤੇ ਕ੍ਰੋੜਾਂ ਹੀ ਉਪੰਗ (ਸਾਜ਼) ਬਜ਼ਦੇ ਸਨ । ਭਾਵ ਕਿ ਰਾਜਾ ਅਸਮੇਧ ਇਤਨਾਂ ਰਾਗ ਰੰਗ ਵਿੱਚ ਮਸਤ ਹੋਇਆ । ਕਿ ਉਹ ਰਾਜ ਕਾਜ ਕਰਨਾ ਭੁੱਲ ਗਿਆ। ਔਰ ਦਿਨ ਰਾਤ ਨਾਚ ਦੇਖਣ ਵਿੱਚ ਹੀ ਲੱਗਿਆ ਰਹਿੰਦਾ । ਜੋ ਦੂਸਰਾ ਭਾਈ ਸੀ। ਉਹ ਸ਼ਰਾਬ ਨਾਲ ਅੰਨ੍ਹਾਂ ਹੋ ਗਿਆ । ਸੁਗੰਧੀਆਂ ਲਾਉਂਦਾ । ਸ਼ਰਾਬ ਪੀਂਦਾ ਔਰ ਹਰ ਵਕਤ ਨਾਚ ਦੇਖਦਾ ਰਹਿੰਦਾ । ਇਸ ਤਰ੍ਹਾਂ ਦੋਨਾਂ ਭਾਈਆਂ ਤੋ ਰਾਜ ਦਾ ਕੰਮ ਭੁਲ ਗਿਆ। ਜੋ ਕਥਨ ਕੀਤਾ ਹੈ

*"ਰਾਜ ਸਾਜ ਦੁਹਹੂੰ ਤੇ ਭੂਲਾ । ਵਾਹੀ ਕੈ ਜਾਇ ਛਤ੍ਰ ਸਿਰ ਝੂਲਾ ।।੧੧।। ੨੪੮ ।।*

ਰੱਬ ਦੀ ਖੇਡ ਨਿਆਰੀ ਹੈ । ਜੋ *"ਖਿਨ ਮੈਂ ਰਾਉ ਰੰਕ ਕਉ ਕਰਹੀ ।। ਰਾਉ ਰੰਕ ਕਰਿ ਡਾਰੇ ।।* ਇਸ ਤਰ੍ਹਾਂ ਦੋਨੋਂ ਭਾਈ ਨਾਚ ਰੰਗ ਵਿੱਚ ਸ਼ਰਾਬ ਵਿੱਚ ਅੰਨੇ ਹੋ ਗਏ । ਰਾਜ ਕਾਜ ਨੂੰ ਭੁੱਲ ਗਏ । ਜਿਸ ਨੂੰ ਨੀਵਾਂ, ਦਾਸੀ ਦਾ ਪੁੱਤਰ ਸਮਝਿਆ ਜਾਂਦਾ ਸੀ। ਉਸ ਦੇ ਸਿਰ ਦੇ ਉਪਰ ਰਾਜ ਦਾ ਛਤ੍ਰ ਝੂਲਣ ਲੱਗਾ । ਜੋ ਅਜੈ ਸਿੰਘ ਸੀ । ਉਹ ਪਰਜਾ ਦੀ ਸੰਭਾਲ ਕਰਨ ਲੱਗਾ । ਜੋ ਕੋਈ ਅੜਦਾ ਹੈ । ਉਸ ਨੂੰ ਮਾਰ ਦਿੰਦਾ ਹੈ। ਪ੍ਰਜਾ ਨੂੰ ਹਰ ਤਰ੍ਹਾਂ ਸੁੱਖ ਹੋਇਆ, ਔਰ ਇਸ ਨੂੰ ਰਾਜਾ ਮੰਨ ਕੇ ਰਾਜ ਤਖ਼ਤ ਦੇ ਉਪਰ ਬਿਠਾਉਣਾ ਕੀਤਾ । ਇਸੇ ਅਜੈ ਸਿੰਘ ਤੋ ਰਾਜਪੂਤ ਬੰਸ ਚਲੀ (ਰਜੀਆ ਅਜੈ ਸਿੰਘ ਦੀ ਮਾਤਾ ਦਾ ਨਾਮ ਸੀ ਉਸ ਦੇ ਨਾਂ ਤੇ ਰਾਜਪੂਤ ਕਹਾਏ) ਜੋ ਆਪਣੇ ਆਪ ਨੂੰ ਰਾਜਪੂਤ ਕਹਾਉਂਦੇ ਹਨ । ਭਾਵ ਕਿ ਜਿਹੜੇ ਰਾਜੇ ਲੋਕ ਜੋ ਆਪਣਾ ਧਰਮ ਸੀ ਨਿਆਂ ਕਰਨਾ। ਪ੍ਰਜਾ ਨੂੰ ਸੁੱਖ ਦੇਣਾ ਜਦ ਇਸ ਨੂੰ ਛੱਡ ਦਿੰਦੇ ਹਨ । ਕੇਵਲ ਆਪਣੇ ਸੁੱਖ ਵਿੱਚ ਹੀ ਦਿਨ ਰਾਤ ਲੱਗੇ ਰਹਿੰਦੇ ਹਨ । ਉਨ੍ਹਾਂ ਦੀ ਐਸੀ ਹੀ ਹਾਲਤ ਹੁੰਦੀ ਹੈ । ਜੈਸੀ ਰਾਜੇ ਅਸਮੇਧ ਦੀ ਔਰ ਰਾਜੇ ਕੀਰਤ ਬਰਮਾ ਦੀ । ਜੋ ਆਪਣੇ ਰਾਜ ਭਾਗ ਖੋਹਾ ਕੇ ਜੰਗਲ ਨੂੰ ਭੱਜ ਗਿਆ । ਅਖ਼ੀਰ ਉੱਥੇ ਜਾ ਪਹੁੰਚਿਆ ਜਿੱਥੇ ਉਸ ਦਾ ਵਜ਼ੀਰ ਗੋਪਾਲ ਚੰਦ ਇਕਾਂਤ ਵਿੱਚ ਬੈਠ ਕੇ ਦਿਨ ਰਾਤ ਤੱਪ ਕਰਕੇ ਬ੍ਰਹਮਾਂ ਨੰਦ ਨੂੰ ਮਾਣ ਰਿਹਾ ਸੀ। ਉਸ ਨੂੰ ਰਾਜੇ ਦੀ ਬੁਰੀ ਹਾਲਤ ਦੇਖ ਕੇ ਦਯਾ ਆਈ । ਰਾਜੇ ਨੂੰ ਪੁੱਛਣ ਲੱਗਾ, ਤੇਰੀ ਇਹ ਦਸ਼ਾ ਕਿਉਂ ਹੈ । ਤਾਂ ਰਾਜਾ ਨੇ ਰੋ ਕੇ ਸਾਰਾ ਹਾਲ ਸੁਣਾਇਆ, ਉਸ ਦਾ ਹਾਲ ਸੁਣ ਕੇ ਜੋ ਕੋਮਲ ਹਿਰਦੇ ਵਾਲਾ ਗੁਪਾਲ ਚੰਦ ਸੀ । ਪਹਿਲੇ ਤਾਂ ਰਾਜੇ ਨੂੰ ਵੈਰਾਗ ਦਾ ਉਪਦੇਸ਼

ਕੀਤਾ ਪਰ ਰਾਜਾ ਰਾਜ ਖੁਸ਼ ਜਾਣ ਦੇ ਦੁਖ ਕਰਕੇ ਦੁਖੀ ਸੀ । ਵੈਰਾਗ ਦਾ ਕੋਈ ਅਸਰ ਨਾ ਹੋਇਆ, ਉਸ ਨੂੰ ਵਾਪਸ ਰਾਜ ਲੈਣ ਦੀ ਇੱਛਾ ਵਿੱਚ ਪੱਕਾ ਜਾਣ ਕੇ ਉਸ ਦੇ ਨਾਲ ਉਠ ਤੁਰਿਆ, ਪਹਿਲੇ ਉਨਾਂ ਰਾਜਿਆਂ ਕੋਲ ਗਏ, ਜੋ ਕੀਰਤ ਵਰਮਾ ਦੇ ਅਧੀਨ ਹੋ ਕੇ ਰਾਜ ਕਰਦੇ ਸਨ । ਉਨ੍ਹਾਂ ਨੂੰ ਆਪਣੇ ਨਾਲ ਮਿਲਾ ਕੇ ਬਹੁਤ ਫ਼ੌਜ਼ ਇਕੱਠੀ ਕਰਕੇ ਵੈਰੀ ਦੇ ਮੁਕਾਬਲੇ ਤੇ ਜਾ ਖੜੇ ਹੋਏ, ਅਖੀਰ ਬੜੀ ਭਾਰੀ ਲੜਾਈ ਹੋਈ, ਵਿਰੋਧੀ ਰਾਜੇ ਦਾ ਨਾਸ ਹੋਇਆ, ਕੀਰਤ ਵਰਮਾ ਦੀ ਜਿਤ ਹੋਈ ਔਰ ਆਪਣੇ ਰਾਜ ਭਾਗ ਦਾ ਮਾਲਕ ਬਣ ਕੇ ਫਿਰ ਤਖ਼ਤ ਤੇ ਬੈਠਾ, ਰਾਜ ਕਰਨ ਲੱਗਾ । ਗੋਪਾਲ ਚੰਦ ਨੇ ਵੀਚਾਰਿਆਂ, ਜੋ ਰਾਜ ਸੁੱਖ ਹੈ। ਇਸ ਦਾ ਅੰਤ-ਮਹਾਂ ਦੁਖ ਰੂਪ ਹੈ । ਔਰ ਕੀਰਤ ਵਰਮਾ ਨਾਲ ਸਾਡਾ ਸੱਚਾ ਪਿਆਰ ਹੈ, ਸਾਡਾ ਫ਼ਰਜ਼ ਬਣਦਾ ਹੈ, ਕਿ ਇਸ ਨੂੰ ਦੁਖ ਤੋਂ ਬਚਾਇਆ ਜਾਵੇ। ਤਾਂ ਹੀ ਮੇਰੀ ਸੰਗਤ ਦਾ ਇਸ ਨੂੰ ਲਾਭ ਹੋ ਸਕਦਾ ਹੈ । ਜੇ ਇਸ ਦਾ ਭਲਾ ਨਾ ਹੋਇਆ ਤਾਂ ਇਹ ਕੁੰਭੀ ਨਰਕ ਵਿੱਚ ਜਾ ਕੇ ਡਿਗੇਗਾ । ਜੈਸੇ : *ਤਪੋ ਰਾਜ, ਤੇ ਰਾਜੋ ਨਰਕ //* ਜੇ ਇਸ ਨੂੰ ਕਹੀਏ ਕਿ ਰਾਜ ਦਾ ਤਿਆਗ ਕਰਕੇ ਨਰਕਾਂ ਤੋਂ ਬਚਣ ਦਾ ਯਤਨ ਕਰ ਤਾਂ ਇਸ ਨੇ ਇਹ ਗਲ ਮੰਨਣੀ ਨਹੀਂ, ਜਿਵੇਂ ਗੰਦਗੀ ਦਾ ਕੀੜਾ ਗੰਦਗੀ ਚੋਂ ਨਿਕਲਣਾਂ ਨਹੀਂ ਚਾਹੁੰਦਾ, ਇਸੇ ਤਰ੍ਹਾਂ ਹੀ ਜੋ ਰਾਜੇ ਲੋਕ ਵਿਸ਼ੇ ਵਿਕਾਰਾ ਵਿੱਚ ਦਿਨ ਰਾਤ ਖੱਚਤ ਹਨ । ਜਿਨ੍ਹਾਂ ਵਿੱਚ ਕਦੇ ਵੀ ਤ੍ਰਿਪਤੀ ਨਹੀਂ ਹੈ । ਜਿਵੇਂ ਅੱਗ ਤੇ ਘਿਉ ਪਾਇਆਂ ਅੱਗ ਹੋਰ ਭੜਕਦੀ ਹੈ, ਇਸੇ ਤਰ੍ਹਾਂ ਜਿਨ੍ਹਾਂ ਮਨੁੱਖ ਵਿਸ਼ਿਆਂ ਵਿੱਚ ਖੱਚਤ ਹੁੰਦਾ ਹੈ । ਉਤਨਾਂ ਹੀ ਹੋਰ ਦੁੱਖੀ ਹੁੰਦਾ ਹੈ । ਜੈਸੇ ਭਰਥਰੀ ਹਰੀ ਜੀ ਕਥਨ ਕਰਦੇ ਹਨ।

ਸ੍ਵੈਯਾ

*ਔਹ ਸਖੇ ਮੈਂ ਭੋਗਾ ਨ ਭੋਗੇ । ਭੋਗਯੋ ਗਯੋ ਆਪ ਮੈਂ ਮੂਢ //*
*ਕ੍ਰਮ ਕ੍ਰਮ ਹਮਰੋ ਪਾਕ੍ਰਮ । ਸਗਰੋ ਲੀਨੋ ਭੋਗੋ ਭੋਗ ਅਗੂਢ //*
*ਭੁਗਤਾ ਜਾਨ ਭੋਗ ਮੈਂ ਭੋਗੇ । ਉਲਟਾ ਭੋਗੋਂ ਭੋਗਯੋ ਮੋਹ //*
*ਸਿਸਨੋ ਇੰਦ੍ਰੇ ਪਰ ਭੇਉ ਨ ਚੀਨੋ // ਕੀਨੋ ਮੈਂ ਨਿਜ ਆਪ ਸੋ ਦ੍ਰੋਹ // ੧੧ //*

ਅਰਥ : ਭਰਥਰੀ ਜੀ ਕਥਨ ਕਰਦੇ ਹਨ ਹੇ ਮਿੱਤਰੋ ਮੈਂ ਜੋ ਸਮਝਦਾ ਸੀ, ਕਿ ਮੈਂ ਪਦਾਰਥ ਭੋਗ ਰਿਹਾ ਹਾਂ, ਪਰ ਉਲਟਾ ਭੋਗਾਂ ਨੇ ਮੈਨੂੰ ਹੀ ਭੋਗ ਲਿਆ ਹੈ । ਕਿਉਂਕਿ ਭੋਗਾਂ ਵਿੱਚ ਲੱਗ ਕੇ ਮਨੁੱਖ ਨੂੰ ਪਤਾ ਨਹੀਂ ਲਗਦਾ, ਹੋਲੀ ਹੋਲੀ ਵਿਸ਼ੇ ਭੋਗ ਇਸ ਦੇ

ਸਰੀਰ ਨੂੰ ਨਾਸ ਕਰ ਦਿੰਦੇ ਹਨ । ਜਿਵੇਂ ਕਿਸੇ ਘੜੇ ਵਿੱਚ ਪਾਣੀ ਭਰਿਆ ਹੋਵੇ, ਉਸਨੂੰ ਥੋੜੀ ਜਿਹੀ ਤਰੇੜ ਆਈ ਹੋਵੇ, ਜਿਸ ਦਾ ਕੋਈ ਪਤਾ ਨਾ ਲਗੇ, ਹੋਲੀ ਹੋਲੀ ਉਸ ਰਾਹੀਂ ਪਾਣੀ ਸਿਮ ਕੇ ਉਸ ਨੂੰ ਖਾਲੀ ਕਰ ਦਿੰਦਾ ਹੈ । ਜੈਸੇ ਗੁਰੂ ਜੀ ਕਹਿੰਦੇ ਹਨ।

*ਛਿਨ ਛਿਨ ਅਉਧ ਬਿਹਾਤ ਹੈ, ਫੂਟੇ ਘਟ ਜਿਉਂ ਪਾਨੀ ॥*

ਇਸੇ ਤਰ੍ਹਾਂ ਹੀ ਭੋਗ ਸਰੀਰ ਦਾ ਬਲ ਨਾਸ ਕਰ ਦਿੰਦੇ ਹਨ । ਮੈਂ ਭੋਗਣ ਵਾਲਾ ਜਾਣ ਕੇ ਪਦਾਰਥਾਂ ਨੂੰ ਭੋਗ ਰਿਹਾ ਸੀ, ਉਲਟਾ ਭੋਗਾਂ ਨੇ ਮੈਨੂੰ ਹੀ ਭੋਗ ਲਿਆ ਹੈ । ਮੈਂ ਆਪਣੇ ਆਪ ਨਾਲ ਬੜਾ ਭਾਰੀ ਧੋਖਾ ਕੀਤਾ ਹੈ । ਜੋ ਜ਼ਬਾਨ ਦੇ ਰਸ ਵਿੱਚ ਔਰ ਇੰਦ੍ਰੀ ਦੇ ਰਸ ਵਿੱਚ ਲਗ ਕੇ ਆਪਣਾ ਨਾਸ ਕਰ ਲਿਆ ਹੈ । ਇਸੇ ਤਰ੍ਹਾਂ ਹੀ ਰਾਜੇ ਕੀਰਤ ਵਰਮਾ ਦੀ ਹਾਲਤ ਹੈ, ਜੋ ਲੋਗ ਵਿਸ਼ੇ ਸੁਖਾਂ ਵਿੱਚ ਲੱਗ ਕੇ ਆਪਣੇ ਆਪ ਦਾ ਨਾਸ ਕਰਦੇ ਹਨ, ਜੈਸੇ ਗੁਰੂ ਜੀ ਕਹਿੰਦੇ ਹਨ ।

*ਸੁਖ ਕੇ ਹੇਤ ਬਹੁਤ ਦੁਖ ਪਾਵਤ, ਸੇਵ ਕਰਤ ਜਨ ਜਨ ਕੀ ।*
*ਦੁਆਰੇ ਦੁਆਰ ਸੁਆਨ ਜਿਉਂ ਡੋਲਤ, ਨਹਿ ਸੁਧ ਰਾਮ ਭਜਨ ਕੀ ।*

ਮਨੁਖ ਸੁਖ ਦੇ ਵਾਸਤੇ ਬਹੁਤ ਦੁਖੀ ਹੁੰਦਾ ਹੈ । ਜਿਵੇਂ ਕੁੱਤਾ ਰੋਟੀ ਦੀ ਬੁਰਕੀ ਵਾਸਤੇ ਕਦੇ ਕਿਸੇ ਘਰ, ਕਦੇ ਕਿਸੇ ਘਰ ਭਟਕਦਾ ਫਿਰਦਾ ਹੈ । ਇਸੇ ਤਰ੍ਹਾਂ ਮਨੁੱਖ ਸੁੱਖਾਂ ਵਾਸਤੇ ਅਨੇਕਾਂ ਹੀ ਯਤਨ ਕਰਦਾ ਹੈ । ਕਦੇ ਵਿਸ਼ੇ ਭੋਗਾਂ ਵਿੱਚੋਂ ਸੁੱਖ ਭਾਲਦਾ ਹੈ । ਜਦ ਇਥੋਂ ਸੁਖ ਨਹੀਂ ਮਿਲਦਾ ਤਾਂ ਕਹਿੰਦਾ ਹੈ, ਮੈਂ ਸਭ ਕੁਝ ਛਡ ਕੇ ਕਿਸੇ ਜੰਗਲ ਵਿੱਚ ਜਾ ਬੈਠਾਂ ਪਰ ਬਿਨਾਂ ਵਿਚਾਰ ਤੋਂ ਸੁਖ ਉਥੇ ਵੀ ਨਹੀਂ ਮਿਲਦਾ । ਜੈਸੇ ਕਥਨ ਕੀਤਾ ਹੈ :

*ਨਾ ਸੁਖ ਵਿੱਚ ਗ੍ਰਿਹਸਤ ਦੇ, ਨਾ ਘਰ ਛਡ ਗਿਆ ॥*
*ਸੁਖ ਹੈ ਵਿਚ ਵਿਚਾਰ ਦੇ, ਗੁਰ ਕੀ ਸਰਣ ਪਿਆ ।*

ਜੋ ਸੁਖ ਹੈ ਉਹ ਵਿਚਾਰ ਦੁਆਰਾ ਪ੍ਰਾਪਤ ਹੁੰਦਾ ਹੈ । ਵਿਚਾਰ ਗੁਰੂ ਤੋਂ ਮਿਲਦੀ ਹੈ । ਯਥਾ :

*ਗੁਰ ਕੀ ਮਤ ਤੂੰ ਲੇਹਿ ਇਆਨੇ ॥ ਭਗਤ ਬਿਨਾਂ ਬਹੁ ਡੂਬੇ ਸਿਆਨੇ ॥*

ਕੋਈ ਐਸਾ ਸਾਧਨ ਕਰਨਾ ਚਾਹੀਦਾ ਹੈ, ਜਿਸ ਕਰ ਕੇ ਰਾਜੇ ਕੀਰਤ ਵਰਮਾਂ ਦੇ ਮਨ ਵਿੱਚ ਚੰਗੀ ਵਿਚਾਰ ਪੈਦਾ ਹੋ ਜਾਵੇ, ਔਰ ਜਿਸ ਦੁਆਰਾ ਰਾਜ ਭਾਗ ਵਲੋਂ ਉਪਰਾਮ ਹੋ ਕੇ ਭਗਤੀ ਕਰਨ ਲਗ ਜਾਵੇ, ਇਉਂ ਸੋਚ ਕੇ ਗੁਪਾਲ ਚੰਦ ਨੇ ਮੋਹ ਤੇ ਬਿਬੇਕ ਦਾ

ਜੋ ਤਮਾਸ਼ਾ ਕਰਨ ਵਾਲੇ ਨਟ ਸਨ, ਉਨ੍ਹਾਂ ਨੂੰ ਬੁਲਾਇਆ, ਅੌਰ ਸਾਰੀ ਗਲ ਬਾਤ ਸਮਝਾਉਂਣੀ ਕੀਤੀ, ਤਾਂ ਸੂਤਰਧਾਰ ਜੋ ਨਟ ਸੀ ਆਪਣੀ ਇਸਤਰੀ ਨੂੰ ਇਉਂ ਕਹਿਣ ਲੱਗਾ ।

ਸ੍ਵੈਯਾ

*ਬਹੁ ਬਾਤਨ ਕੋ ਕਛੁ ਕਾਮ ਨਹੀਂ ਅਬ ਆਇਸ ਮੋਹਿ ਗੁਪਾਲ ਦਈ ॥*
*ਸਭ ਭੂਪਤਿ ਜਾਮੁ ਕਟਾ ਮਣਿ ਕੈ, ਪਦ ਪੰਕਜ ਆਰਤੀ ਆਨ ਕਈ ।*
*ਪ੍ਰਬਲਾਰਿ ਸਮੂਹ ਮਹੀਪਨ ਕੇ, ਉਰ ਪਾਟਨ ਕੋ ਨਰ ਸਿੰਘ ਮਈ ।*
*ਬਲ ਭੂਪਤਿ ਸਿੰਧੁ ਧਸੀ ਧਰਨੀ ਇਨ ਫੇਰ ਵਰਾਹ ਉਧਾਰ ਲਈ ।*

ਅਰਥ : ਜੋ ਤੁਮਾਸ਼ਾ ਕਰਨ ਵਾਲਾ ਨਟ ਸੀ । ਉਹ ਆਪਣੀ ਘਰ ਵਾਲੀ ਨਟਨੀ ਨੂੰ ਕਹਿਣ ਲੱਗਾ । ਹੁਣ ਬਹੁਤੀਆਂ ਗੱਲਾਂ ਕਰਨ ਦਾ ਸਮਾਂ ਨਹੀਂ । ਮੈਨੂੰ ਗੋਪਾਲ ਚੰਦ ਨੇ ਆਗਿਆ ਕੀਤੀ ਹੈ । ਨਟਨੀ ਕਹਿਣ ਲੱਗੀ ਮਹਾਰਾਜ ! ਉਹ ਗੋਪਾਲ ਚੰਦ ਕੌਣ ਹੈ ਜਿਸਨੇ ਤੁਹਾਨੂੰ ਆਗਿਆ ਦਿੱਤੀ ਹੈ ? ਉੱਤਰ : ਜੋ ਰਾਜਿਆਂ ਦੇ ਸਰੋਮਣੀ ਰਾਜੇ ਹਨ । ਉਹ ਸਾਰੇ ਹੀ ਆ ਕੇ ਗੋਪਾਲ ਚੰਦ ਦੇ ਚਰਨਾਂ ਦੀ ਆਰਤੀ ਕਰਦੇ ਹਨ । ਜੋ ਵੱਡਿਆਂ ਤੋ ਵੱਡੇ ਬਲ ਵਾਲੇ ਰਾਜੇ ਹਨ । ਉਨ੍ਹਾਂ ਦੀ ਛਾਤੀ ਪਾੜਨ ਵਾਸਤੇ ਗੋਪਾਲ ਚੰਦ ਨਰ ਸਿੰਘ ਦਾ ਰੂਪ ਹੈ । ਜਿਵੇਂ ਨਰਸਿੰਘ ਨੇ ਹਰਨਾਖਸ ਦੀ ਛਾਤੀ ਪਾੜੀ ਸੀ। ਗੋਪਾਲ ਚੰਦ ਨੇ ਵੀ ਵੱਡੇ ਵੱਡੇ ਰਾਜਿਆਂ ਦੀ ਛਾਤੀ ਪਾੜ ਕੇ ਰੱਖ ਦਿੱਤੀ ਹੈ । ਜੋ ਰਾਜਾ ਚੰਦ ਪਤੀ ਹੈ । ਉਹ ਤੇ ਇੱਕ ਹਿਰਨ ਕੱਸ਼ਪ ਦੇ ਸਮਾਨ ਹੈ । ਅੌਰ ਉਸਦਾ ਰਾਜ ਸਮੁੰਦਰ ਦੇ ਸਮਾਨ ਹੈ । ਰਾਜੇ ਕੀਰਤ ਵਰਮਾ ਦਾ ਰਾਜ ਧਰਤੀ ਦੇ ਸਮਾਨ ਹੈ । ਜਿਵੇਂ ਹਿਰਨ ਕੱਸ਼ਪ ਧਰਤੀ ਨੂੰ ਚੁਰਾ ਕੇ ਪਾਤਾਲ ਵਿੱਚ ਲੈ ਗਿਆ ਸੀ । ਭਗਵਾਨ ਨੇ ਬਰਾਹ ਦਾ ਰੂਪ ਧਾਰਨ ਕਰਕੇ, ਧਰਤੀ ਨੂੰ ਕੱਢ ਕੇ ਲਿਆਂਦਾ ਸੀ । ਇਸੇ ਤਰ੍ਹਾਂ ਰਾਜਾ ਚੰਦ ਪਤੀ ਨੇ ਕੀਰਤ ਵਰਮਾ ਦੇ ਰਾਜ ਨੂੰ ਆਪਣੇ ਵੱਸ ਕਰ ਲਿਆ ਸੀ । ਅੌਰ ਗੋਪਾਲ ਚੰਦ ਨੇ ਬਰਾਹ ਅਵਤਾਰ ਵਾਂਗ ਆਪਣੇ ਜ਼ੋਰ ਨਾਲ ਕੀਰਤ ਵਰਮਾ ਦੇ ਰਾਜ ਨੂੰ ਉਸ ਕੋਲੋਂ ਛਡਾਉਣਾ ਕੀਤਾ । ਜੋ ਬੜਾ ਪਰਮਾਤਮਾ ਪੁਰਖ ਹੈ । ਅੌਰ ਪਰਉਪਕਾਰੀ ਹੈ ।

ਦੋਹਰਾ

*ਪਰਸੁ ਰਾਮ ਜਿਮ ਆਹਿ ਯਹ, ਕ੍ਰਿਤ ਕਾਰਯ ਗੋਪਾਲ ॥*
*ਪਰਮ ਸਾਂਤਿ ਨਿਸ਼ਠਾ ਭਜੀ, ਰਸ ਮੇਂ ਬਡੋ ਰਸਾਲ ॥ ੩੦ ॥*

ਅਰਥ : ਹੇ ਨਟਨੀ ! ਜਿਵੇਂ ਪਰਸ਼ਰਾਮ ਨੇ ਇੱਕੀ ਵਾਰ ਛੱਤਰੀਆਂ ਦਾ ਨਾਸ ਕਰਕੇ ਔਰ ਫੇਰ ਸਾਂਤ ਰੂਪ ਹੋ ਕੇ ਤਪ ਕਰਨ ਲੱਗਾ। ਇਵੇਂ ਹੀ ਗੋਪਾਲ ਚੰਦ ਕੀਰਤ ਵਰਮਾ ਰਾਜੇ ਦੇ ਸਤਰੂਆਂ ਦਾ ਨਾਸ ਕਰਕੇ ਔਰ ਫੇਰ ਆਪਨੇ ਸਾਂਤ ਰੂਪ ਨੇਸ਼ਠਾ ਧਾਰਨ ਕਰ ਲਈ ਹੈ।

ਦੋਹਰਾ

*ਜੀਤ ਵਿਵੇਕ ਸੁ ਮੋਹ ਜਿਮ, ਬੋਧ ਉਧੈ ਜਿਮ ਕੀਨ ॥*
*ਜੀਤ ਕਰਣ ਬਲ ਰਾਜ ਤਿਮ, ਕੀਰਤਿ ਵਰਮਾ ਦੀਨ ॥ ੩੧ ॥*

ਜਿਵੇਂ ਮੋਹ ਨੂੰ ਜਿੱਤ ਕੇ ਬਿਬੇਕ ਨੇ ਗਿਆਨ ਪੈਦਾ ਕਰ ਲਿਆ ਸੀ। ਇਵੇਂ ਹੀ ਗੋਪਾਲ ਚੰਦ ਨੇ ਕਰਣ ਸੈਨ ਜੋ ਰਾਜਾ ਸੀ। ਉਸਨੂੰ ਜਿੱਤਕੇ ਉਸਦਾ ਰਾਜ ਵਾਪਸ ਮੁੜਵਾ ਦਿੱਤਾ ਹੈ। ਇਉਂ ਜਦ ਨਟ ਨੇ ਨਟਨੀ ਨੂੰ ਇਹ ਗੱਲ ਕਹੀ ਕਿ ਬਿਬੇਕ ਨੇ ਮੋਹ ਨੂੰ ਜਿੱਤ ਕੇ ਗਿਆਨ ਪੈਦਾ ਕੀਤਾ ਹੈ। ਤਾਂ ਉਸੇ ਸਮੇਂ ਹੀ ਜੋ ਕਾਮ ਦਾ ਸਾਂਗ ਬਣਾ ਕੇ ਸਟੇਜ ਦੇ ਪਿਛਲੇ ਪਾਸੇ ਪੜਦੇ ਦੇ ਉਹਲੇ ਬੈਠਾ ਹੋਇਆ ਸੀ। ਉਸਨੇ ਉੱਚੀ ਉੱਚੀ ਰੌਲਾ ਪਾਉਣਾ ਸ਼ੁਰੂ ਕਰ ਦਿੱਤਾ।

ਸਵੈਯਾ

*ਬੀਚ ਕਨਾਤ ਕੇ ਬਾਤ ਸੁਨੀ ਸੁ ਮਨੋਜ ਬਲੀ ਕਰ ਕਾਨਨ ਮਾਂਹੀ ॥*
*ਕੋਪ ਭਰੇ ਮੁਖ ਏਹੁ ਕਹੀ, ਨਟ ਨੀਚ ਸੁ ਬੋਲਤ ਕਿਯੋ ਮੁਖ ਮਾਂਹੀ ॥*
*ਜੀਵਤ ਹੂੰ ਹਮਰੇ ਜਗ ਮੈਂ ਤੁਮ ਮੋਹ ਕੀ ਹਾਰ ਕਹੋਂ ਜਨ ਮਾਂਹੀ ॥*
*ਪਾਪਿ ਸ਼ਿਲੂਖ ਵਿਵੇਕਹਿ ਕੀ ਜੜ, ਮੂਲ ਉਖਾਰ ਦਿਯੋ ਭਵ ਮਾਂਹੀ ॥ ੩੨॥*

ਅਰਥ : ਪੜਦੇ ਦੇ ਅੰਦਰ ਬੈਠੇ ਹੋਏ ਕਾਮਦੇਵ ਨੇ ਇਹ ਗੱਲ ਕੰਨ ਵਿੱਚ ਸੁਣੀ। ਗੁੱਸੇ ਨਾਲ ਭਰੇ ਹੋਏ ਨੇ ਇਹ ਗੱਲ ਕਹੀ। ਹੇ ਨੀਚ ਨਟ ! ਤੂੰ ਇਹ ਕੀ ਬਕਵਾਸ ਕਰ ਰਿਹਾ ਹੈ। ਤੂੰ ਸਾਡੇ ਜਿਊਂਦਿਆਂ ਹੀ ਲੋਕਾਂ ਵਿੱਚ ਮੋਹ ਰਾਜੇ ਦੀ ਹਾਰ ਦੱਸ ਰਿਹਾ ਹੈ। ਹੇ ਪਾਪੀ ਨਟ ਸੁਣ, ਮੈਂ ਜਗਤ ਵਿੱਚੋਂ ਬਿਬੇਕ ਰਾਜੇ ਦੀ ਜੜ੍ਹ ਮੁਢੋਂ ਹੀ ਪੱਟ ਦਿੱਤੀ ਹੈ।

ਪ੍ਰਸ਼ਨ : ਕਾਮਦੇਵ ਨੇ ਬਿਬੇਕ ਰਾਜੇ ਦੀ ਜੜ੍ਹ ਕਿਵੇਂ ਪੱਟ ਦਿੱਤੀ ?

ਉੱਤਰ : ਸੁੱਧ ਅੰਤਹਕਰਣ ਵਿੱਚ ਵਿਵੇਕ ਪੈਦਾ ਹੁੰਦਾ ਹੈ, ਔਰ ਕਾਮਦੇਵ ਨੇ ਸਭ ਦੇ ਹਿਰਦੇ ਕਾਮਵਾਸਨਾ ਕਰਕੇ ਮਲੀਨ ਕਰ ਦਿੱਤੇ ਹਨ। ਸੁੱਧ ਹਿਰਦੇ ਤੋਂ ਬਿਨ੍ਹਾਂ ਬਿਬੇਕ ਪੈਦਾ ਨਹੀਂ ਹੋ ਸਕਦਾ । ਜਿਸ ਕਰਕੇ ਮੈਂ ਬਿਬੇਕ ਦੀ ਜੜ੍ਹ ਮੁੱਢ ਤੋਂ ਹੀ ਪੱਟ ਦਿੱਤੀ ਹੈ । ਇਹ ਗੱਲ ਸੁਣ ਕਰਕੇ ਨਟ ਮਨ ਵਿੱਚ ਡਰ ਗਿਆ । ਹੈਰਾਨੀ ਭਰ ਕੇ ਨਿਗਾਹ ਨਾਲ ਵੇਖ ਕੇ ਆਪਣੀ ਇਸਤਰੀ ਨੂੰ ਕਹਿਣ ਲੱਗਾ ਕਿ ਉਹੋ ਵੇਖ ! ਕਾਮ ਆਪਣੀ ਘਰ ਵਾਲੀ ਰਤੀ ਦੇ ਨਾਲ ਬੜੇ ਗੁੱਸੇ ਦੇ ਨਾਲ ਭਰਿਆ ਹੋਇਆ ਆ ਰਿਹਾ ਹੈ । ਹੁਣ ਅਸੀਂ ਇਥੋ ਭੱਜ ਚਲੀਏ । ਇਉਂ ਕਹਿੰਦੇ ਹੋਏ ਨਟ ਤੇ ਨਟਨੀ ਦੋਵੇਂ ਭੱਜ ਗਏ । ਔਰ ਸਟੇਜ ਦੇ ਉੱਪਰ ਕਾਮਦੇਵ ਆ ਖੜਾ ਹੋਇਆ। ਘਰ ਵਾਲੀ ਰਤੀ ਜਿਸਦੇ ਨਾਲ ਹੈ । ਆਉਂਦਿਆਂ ਹੀ ਕਹਿਣ ਲੱਗਾ । ਉਏ ਨੀਚ ਸੇਵਕ ਉਏ ਪਾਪੀਆਂ ਤੂੰ ਨਹੀਂ ਜਾਣਦਾ ਮੇਰੇ ਜਿਊਂਦਿਆਂ ਉਹੋ ਬਿਬੇਕ ਕੌਣ ਹੈ ਤੇ ਕਿਸਨੂੰ ਪੈਦਾ ਹੋਇਆ ਹੈ । ਇਹ ਤਾਂ ਸਭ ਉਤਨਾ ਚਿਰ ਹੀ ਹੈ । ਜਿਨ੍ਹਾਂ ਚਿਰ ਮੇਰੀ ਢਿੱਲ ਹੈ । ਚੇਤੇ ਰੱਖੋ ਇਹ ਵਿਵੇਕ ਜੋ ਸਾਸਤਰਾਂ, ਗ੍ਰੰਥਾਂ ਤੋਂ ਪੈਦਾ ਹੁੰਦਾ ਹੈ । ਤਦ ਤੱਕ ਹੀ ਮਨ ਦੇ ਵਿੱਚ ਰਹਿੰਦਾ ਹੈ। ਜਿਤਨਾ ਚਿਰ ਤੱਕ ਇਸਤਰੀ ਦੇ ਨੇਤਰਾਂ ਵਿਚੋਂ ਕਟਾਸ ਰੂਪ ਤੀਰ ਨਹੀਂ ਵੱਜਦਾ । ਜਿਹੜੇ ਰਾਜੇ ਨੌਂ ਖੰਡ ਵਾਲੀ ਧਰਤੀ ਨੂੰ ਜਿੱਤ ਲੈਣ ਵਾਲੇ ਸਨ । ਉਹ ਵੀ ਘਰ ਵਿੱਚ ਜਾ ਕੇ ਦੋਵੇਂ ਹੱਥ ਜੋੜ ਕੇ ਇਸਤਰੀ ਦੀ ਸੇਵਾ ਕਰਦੇ ਤੇ ਉਸਦਾ ਹੁਕਮ ਮੰਨਦੇ ਹਨ। ਬ੍ਰਹਮਾ ਤੋ ਲੈ ਕੇ ਇਸ ਲੋਕ ਦੇ ਜੀਵਾਂ ਤੱਕ ਮੈਂ ਸਭ ਨੂੰ ਦੇਖ ਲਿਆ ਹੈ । ਐਸਾ ਕੋਈ ਸੂਰਮਾਂ ਨਹੀਂ ਹੈ । ਜੋ ਇਸਤਰੀ ਦੇ ਨੈਣਾਂ ਰੂਪੀ ਤੀਰਾਂ ਅੱਗੇ ਠਹਿਰ ਸਕੇ । ਜੋ ਆਪਣੇ ਆਪ ਨੂੰ ਬੜੇ ਜਤੀ ਕਹਾਉਂਦੇ ਹਨ । ਜਦ ਇਸਤਰੀ ਦੇ ਨੈਣਾਂ ਰੂਪੀ ਤੀਰ ਲੱਗ ਜਾਂਦੇ ਹਨ । ਤਾਂ ਆਪਣਾ ਆਪ ਭੁੱਲ ਕੇ ਇਸਤਰੀ ਦੇ ਅਧੀਨ ਹੋ ਜਾਂਦੇ ਹਨ । ਜੋ ਕਥਨ ਕਰਦੇ ਹਨ ।

*ਇਹ ਆਯੁਧ ਮੋਹਿ ਜਯੰਤ ਸਦਾ, ਇਨ ਧਾਰ ਮਲੇ ਜਗ ਆਹਿ ਬਲੀ ਕੋ ।*
*ਇਨ ਹੋਵਤ ਕੌਨ ਵਿਵੇਕ ਅਹੇ, ਪੁਨ ਬੋਧ ਉਦੇ ਨਹਿੰ ਹੋਤ ਕਲੀ ਕੋ ।*
*ਜਨ ਔਰਨ ਦੀ ਜੱਗ ਕੈਨ ਕਥਾ, ਧ੍ਰਿਤ ਸੰਜਮ ਜੋ ਜਨ ਜਾਇ ਗਲੀ ਕੋ ॥*
*ਦ੍ਰਿਗ ਕੰਜ ਫਿਰਾਇ ਪਿਖੇ ਜੁਵਤੀ, ਚਿਤ ਯੌ ਤਰਫੈ ਜਨ ਮੀਨ ਥਲੀ ਕੋ ॥ ੩੭॥*

ਅਰਥ : ਕਾਮਦੇਵ ਕਹਿਣ ਲੱਗਾ "ਮੇਰੇ ਪਾਸ ਐਸੇ ਤਿੱਖੇ ਸ਼ਾਸਤਰ ਹਨ। ਦੁਨੀਆਂ ਵਿੱਚ ਐਸਾ ਕੌਣ ਬਲੀ ਹੈ। ਜੋ ਇਨ੍ਹਾਂ ਦੀ ਧਾਰ ਨੂੰ ਖੁੰਡੀ ਕਰ ਸਕੇ। ਇਨ੍ਹਾਂ ਦੇ ਹੁੰਦਿਆਂ ਬਿਬੇਕ ਵਿਚਾਰਾ ਕੌਣ ਹੈ। ਫਿਰ ਕਲਜੁੱਗ ਦੇ ਵਿੱਚ ਜੀਵਾਂ ਨੂੰ ਗਿਆਨ ਹੋ ਹੀ ਨਹੀਂ ਸਕਦਾ। ਕਿਉਂਕਿ ਮਨ ਮੈਲੇ ਹਨ। ਹੋਰ ਜੀਵਾਂ ਦੀ ਤਾਂ ਗੱਲ ਕੀ ਕਹਿਣੀ ਹੈ। ਜੋ ਬੜੇ ਧੀਰਜ ਵਾਲੇ ਔਰ ਸੰਜਮ ਧਾਰਨ ਕਰਨ ਵਾਲੇ ਜੋ ਆਪਣੇ ਆਪ ਨੂੰ ਜਤੀ ਕਹਾਉਂਦੇ ਹਨ। ਉਹ ਜੇ ਕਿਸੇ ਗਲੀ ਵਿੱਚੋਂ ਲੰਘ ਰਹੇ ਹੋਣ, ਔਰ ਇਸਤਰੀ ਉਨ੍ਹਾਂ ਵਲ ਆਪਣੇ ਕਮਲ ਵਰਗੇ ਨੇਤਰਾਂ ਨੂੰ ਫ਼ੇਰ ਕੇ ਦੇਖ ਲਵੇ, ਤਾਂ ਉਸੇ ਸਮੇਂ ਉਨਾਂ ਦਾ ਚਿਤ ਇਉਂ ਤੜਫ਼ਣ ਲਗ ਜਾਂਦਾ ਹੈ। ਜਿਵੇਂ ਪਾਣੀ ਤੋਂ ਬਾਹਰ ਮੱਛੀ ਰੇਤਲੀ ਜਗਾ ਵਿੱਚ ਪਈ ਤੜਫ਼ਦੀ ਹੈ। ਰਤੀ ਕਹਿਣ ਲੱਗੀ, ਜੋ ਤੁਸੀਂ ਕਿਹਾ ਠੀਕ ਹੈ, ਪਰ ਫ਼ਿਰ ਵੀ ਇਹ ਗੱਲ ਸੁਣੀ ਜਾਂਦੀ ਹੈ ।

ਦੋਹਰਾ

*ਆਰਯ ਪੁਤ੍ਰ ਸੁ ਅਤਿ ਬਲੀ, ਭਾਖੈਂ ਮੁਨੀ ਅਨੇਕ ॥*
*ਮਹਾਂ ਮੋਹ ਭੂਪਾਲ ਕੋ, ਯਾ ਜਗ ਸ਼ਤ੍ਰ ਬਿਬੇਕ ॥ ੩੮ ॥*

ਅਰਥ : ਹੇ ਸੁਆਮੀ ਜੀ ਅਨੇਕਾਂ ਮੁਨੀ ਜਨ ਇਹ ਗੱਲ ਆਖਦੇ ਹਨ । ਜਗਤ ਵਿੱਚ ਬਿਬੇਕ ਰਾਜਾ ਬਹੁਤ ਬਲ ਵਾਲਾ ਹੈ । ਔਰ ਮੋਹ ਰਾਜੇ ਦਾ ਵੱਡਾ ਦੁਸ਼ਮਣ ਹੈ । ਤਾਂ ਕਾਮ ਨੇਂ ਕਿਹਾ ਹੇ ਰਤੀ ਮਨ ਵਿੱਚ ਇਸ ਗਲ ਦਾ ਸੰਸਾ ਨਾ ਕਰ, ਤੂੰ ਨਿਸਰਾ ਰਖ ਅਸੀਂ ਵੈਰੀਆਂ ਪਾਸੋਂ ਰਤੀ ਭਰ ਵੀ ਡਰਦੇ ਨਹੀਂ ਹਾਂ । ਵੇਖ ਮੇਰੇ ਹੱਥਾਂ ਵਿੱਚ ਫੁੱਲਾਂ ਦੇ ਤੀਰ ਫ਼ੜੇ ਹੋਏ ਹਨ, ਫ਼ੇਰ ਵੀ ਮੇਰੀ ਆਗਿਆ ਨੂੰ ਲੰਘ ਕੇ ਕੋਈ ਧੀਰਜ ਨਹੀਂ ਧਰ ਸਕਦਾ, ਹੇ ਰਤੀ ਸੁਣ, ਦੇਵਤੇ ਤੇ ਦੈਂਤ ਸਾਰੇ ਲੋਕ ਮੈਂ ਆਪਣੇ ਵਸ ਵਿੱਚ ਕੀਤੇ ਹੋਏ ਹਨ । ਜੈਸੇ ਗੁਰੂ ਜੀ ਨੇ ਲਿਖਿਆ ਹੈ :

*ਜਿਨਿ ਮਿਲਿ ਮਾਰੇ ਪੰਚ ਸੂਰਬੀਰ, ਐਸੋ ਕਉਨੁ ਬਲੀ ਰੇ ॥ ਆਸ ਮ: ੫ ॥*

ਕਾਮ ਕਹਿਣ ਲੱਗਾ, ਮੇਰੇ ਅੱਗੇ ਕੋਈ ਵੀ ਧੀਰਜ ਨਹੀਂ ਧਾਰ ਸਕਦਾ

ਦੋਹਰਾ

*ਜਾਨਤ ਕਾਮ ਨ ਨਾਰਿ ਕਛੁ, ਸਿੰਗੀ ਰਿਖ ਬਨ ਮਾਂਹਿ ॥*
*ਮੋ ਸਰ ਚੀਤ ਭ੍ਰਮਾਇਓ, ਗਯੋ ਭੂਪ ਗ੍ਰਿਹ ਮਾਂਹਿ ॥ ੪੦॥*

ਅਰਥ : ਕਾਮ ਨੇ ਆਪਣੀ ਤਾਕਤ ਦੱਸਣ ਵਾਸਤੇ ਕਿ ਹੇ ਰਤੀ ! ਜੋ ਸ੍ਰਿੰਗੀ ਨਾਮ ਦਾ ਇੱਕ ਰਿਖੀ ਸੀ । ਜੋ ਜੰਗਲ ਦੇ ਵਿੱਚ ਹੀ ਰਹਿੰਦਾ ਸੀ, ਤੇ ਜੰਗਲ ਵਿੱਚ ਹੀ ਪਲਦਾ ਸੀ । ਨਾਂ ਕਾਮ ਨੂੰ ਜਾਣਦਾ ਸੀ ਤੇ ਨਾ ਇਸਤਰੀ ਨੂੰ ਹੀ ਜਾਣਦਾ ਸੀ । ਜਦ ਮੈਂ ਉਸਨੂੰ ਆਪਣਾ ਤੀਰ ਮਾਰਿਆ । ਤਾਂ ਮੇਰੇ ਤੀਰ ਨੇ ਉਸਦਾ ਚਿੱਤ ਭ਼ਰਮਾ ਦਿੱਤਾ । ਜਿਸ ਕਰਕੇ ਇਸਤਰੀਆਂ ਦੇ ਅਧੀਨ ਹੋ ਕੇ ਰਾਜੇ ਦੇ ਘਰ ਚਲਾ ਗਿਆ ।

*ਸ਼ਾਂਤਾ ਭੂਪਤਿ ਦੋਹਿਤਾ ਜੋਈ ॥ ਤਹਿ ਬਰੀ ਪੁਰਭੀਤਰ ਸੋਈ ॥*
*ਯਾਕੀ ਕਥਾ ਬਹੁਤ ਵਿਸਥਾਰਾ ॥ ਕਹਾਂ ਲੱਗੇ ਮਮ ਕਰੋਂ ਉਚਾਰਾ ॥ ੧੬॥*

ਉਸ ਸ੍ਰਿੰਗੀ ਰਿੱਖੀ ਨੇ ਸਹਿਰ ਵਿੱਚ ਜਾ ਕੇ ਲੋਮਪਾਦ ਜੋ ਰਾਜਾ ਸੀ । ਉਸਦੀ ਲੜਕੀ ਜਿਸਦਾ ਨਾਮ ਸਾਂਤਾ ਸੀ । ਉਸ ਨਾਲ ਜਾ ਕੇ ਸ੍ਰਿੰਗੀ ਰਿਖੀ ਨੇ ਵਿਆਹ ਕਰਵਾ ਲਿਆ। ਇਹ ਕਥਾ ਬਹੁਤ ਵੱਡੀ ਹੈ । ਜਿਸਨੂੰ ਸ਼ੌਕ ਹੋਵੇ । ਪ੍ਰਬੋਧ ਚੰਦਰ ਨਾਟਕ ਦੇ ਪਹਿਲੇ ਅੰਕ ਵਿੱਚ ਪੜ੍ਹ ਲਵੇ । ਸੋ ਮਨੁੱਖਾਂ ਦੀ ਤਾਂ ਗਿਣਤੀ ਕੀ ਹੈ ਜੋ ਦੇਵਤਿਆਂ ਦੇ ਵੀ ਪ੍ਰਧਾਨ ਦੇਵਤੇ ਬ੍ਰਹਮਾ ਇੰਦਰ ਆਦਿਕ ਉਹ ਵੀ ਮੇਰੇ ਤੋ ਬੱਚ ਨਹੀਂ ਸਕੇ । ਰਤੀ ਕਹਿਣ ਲੱਗੀ ਚਾਹੇ ਤੁਸੀਂ ਜਗਤ ਵਿੱਚ ਸਾਰੀ ਦੁਨੀਆਂ ਨੂੰ ਜਿੱਤ ਲੈਣ ਵਿੱਚ ਸਮੱਰਥ ਹੋ । ਪਰ ਫੇਰ ਵੀ ਜਿਸ ਦੇ ਦੁਨੀਆਂ ਵਿੱਚ ਬੜੇ ਮਦਦਗਾਰ ਹੋਣ । ਉਸ ਤੋ ਸਭ ਲੋਕ ਡਰਦੇ ਹਨ। ਪਤਾ ਲੱਗਾ ਹੈ । ਬਿਬੇਕ ਰਾਜਾ ਦੇ ਜਮ - ਨੇਮ ਆਦਿਕ ਅੱਠ ਵਜੀਰ ਹਨ । ਜੋ ਬੜੇ ਬਲ ਵਾਲੇ ਹਨ । ਔਰ ਇਸ ਗਲ ਨੂੰ ਵੇਦਾਂ ਵਿੱਚ ਕਥਨ ਕੀਤਾ ਹੈ। ਫਿਰ ਉਹ ਜੰਗ ਕਰਨ ਵਾਸਤੇ ਹਰ ਵਕਤ ਤਿਆਰ ਰਹਿੰਦੇ ਹਨ । ਜਿਸ ਕਰਕੇ ਮੇਰੇ ਮਨ ਵਿੱਚ ਬਹੁਤ ਡਰ ਲੱਗ ਰਿਹਾ ਹੈ । ਕਾਮ ਕਹਿਣ ਲੱਗਾ । ਬਿਬੇਕ ਰਾਜੇ ਦੇ ਜੋ ਅੱਠ ਵਜੀਰ ਦੱਸੇ ਹਨ । ਔਰ ਜੰਗ ਕਰਨ ਵਾਸਤੇ ਵੀ ਉਹ ਤਿਆਰ ਸੀ । ਪਰ ਅਸੀਂ ਉਨ੍ਹਾਂ ਨੂੰ ਪਹਿਲੇ ਹੀ ਥਾਉਂ ਥਾਈ ਦਬਾ ਦਿੱਤਾ ਹੈ । ਦੁਨੀਆਂ ਵਿੱਚ ਐਸਾ ਕੌਣ ਆਦਮੀ ਹੈ । ਜੋ ਸਾਡੇ ਜਿਊਂਦਿਆਂ ਜਮ-ਨੇਮ ਆਦਿਕ ਦਾ ਨਾਮ ਭੀ ਲਵੇ । ਆਪਣੇ ਮਨ ਵਿੱਚੋ

ਤੂੰ ਉਨ੍ਹਾਂ ਦਾ ਡਰ ਦੂਰ ਕਰ ਦੇ । ਕਾਮ ਕਹਿਣ ਲੱਗਾ ਕਿ ਹੇ ਰਤੀ । ਜੋ ਕ੍ਰੋਧ ਹੈ । ਉਸਦੇ ਅੱਗੇ ਅਹਿੰਸਾ ਰੂਪੀ ਨਾਰ ਕਦੇ ਵੀ ਖੜੀ ਨਹੀਂ ਰਹਿ ਸਕਦੀ । ਜੋ ਬ੍ਰਹਮਚਰਜ ਹੈ । ਉਸਨੂੰ ਮੈਂ ਇੱਕ ਖਿਨ ਵਿੱਚ ਮਾਰ ਦੇਵਾਂਗਾ । ਔਰ ਜਿਸ ਵਕਤ ਲੋਭ ਆਪਣੇ ਹੱਥ ਵਿੱਚ ਤਲਵਾਰ ਪਕੜੇਗਾ ਤਾਂ ਅਸਤ ਤੇ ਅੱਪਰ ਗ੍ਰਹਿ ਤੇ ਸੱਚ ਤਿਨਾਂ ਨੂੰ ਹੀ ਨਾਸ ਕਰ ਦੇਵੇਗਾ । ਭਾਵ ਕਿ ਜੋ ਲੋਭੀ ਪੁਰਸ਼ ਹੈ । ਨਾਂ ਉਹ ਸੱਚ ਬੋਲਦਾ ਹੈ । ਨਾਂ ਚੋਰੀ ਤੋਂ ਹੀ ਡਰਦਾ ਹੈ । ਨਾਂ ਪਦਾਰਥ ਇੱਕਠੇ ਕਰਨ ਤੋਂ ਹੀ ਰਹਿਤ ਹੁੰਦਾ ਹੈ । ਜਮ, ਨੇਮ, ਆਸਣ, ਪ੍ਰਾਣਾਯਾਮ, ਪ੍ਰਤਯਹਾਰ, ਧਯਾਨ, ਧਾਰਨਾਂ ਤੇ ਸਮਾਧੀ ਇਹ ਜੋ ਜਗਤ ਵਿੱਚ ਵੱਡੇ ਬਲੀ ਕਹੇ ਜਾਂਦੇ ਹਨ । ਹੇ ਰਤੀ ! ਜੇ ਚਿੱਤ ਇਕਾਗਰ ਹੋਵੇ ਤਾਂ ਹੀ ਪੈਦਾ ਹੁੰਦੇ ਹਨ । ਜੇ ਮੈਂ ਚਿੱਤ ਵਿੱਚ ਰਤੀ ਜਿਨ੍ਹਾਂ ਵੀ ਵਿਕਾਰ ਪੈਦਾ ਕਰ ਦੇਵਾਂ । ਤਾਂ ਉਥੋਂ ਇਨ੍ਹਾਂ ਦੀ ਜੜ੍ਹ ਮੁੱਢ ਤੋਂ ਹੀ ਪੱਟ ਦੇਵਾਂਗਾ । ਇਨ੍ਹਾਂ ਅੱਠਾਂ ਸੂਰਮਿਆਂ ਨੂੰ ਜਿੱਤਣ ਵਾਸਤੇ ਮੇਰੇ ਪਾਸ ਇੱਕ ਇਸਤਰੀ ਰੂਪੀ ਸ਼ਾਸਤਰ ਹੈ । ਜਿਸ ਨਾਲ ਇਹ ਸਾਰੇ ਹੀ ਸਾਡੇ ਵੱਸ ਵਿੱਚ ਆ ਗਏ ਹਨ । ਕਾਮ ਕਹਿਣ ਲੱਗਾ ਹੇ ਰਤੀ ! ਜੋ ਮੋਹ ਰਾਜੇ ਦੇ ਵਜੀਰ ਹਨ । ਮੱਤ ਸਰ, ਮਦ, ਦੰਭ ਅਤੇ ਲੋਭ ਉਨ੍ਹਾਂ ਨੇ ਬਿਬੇਕ ਰਾਜਾ ਦੇ ਜੋ ਵਜ਼ੀਰ ਸਨ । ਯਮ, ਨੇਮ ਆਦਿਕ ਉਹ ਪਾੜ ਲਏ ਹਨ । ਕਿਉਂਕਿ ਇਨ੍ਹਾਂ ਨੂੰ ਇੱਕਲਿਆਂ ਕਰਕੇ ਕੰਨ ਦੇ ਵਿੱਚ ਕੋਈ ਗੱਲ ਸੁਣਾਈ ਹੈ, ਜਿਸ ਕਰਕੇ ਜੋ ਮੋਹ ਰਾਜੇ ਦਾ ਵੱਡਾ ਵਜੀਰ ਅਧਰਮ ਹੈ, ਯਮ, ਨੇਮ ਲੁਪ ਛਿਪ ਕੇ ਉਸਨੂੰ ਮੱਥਾ ਟੇਕਦੇ ਹਨ । ਇਹ ਗੱਲ ਸੱਚ ਜਾਨਣੀ ਕਰ ਕਿ ਜੋ ਵੀ ਜਗਤ ਵਿੱਚ ਤਪ ਕਰਨ ਵਾਲੇ ਯਮ - ਨੇਮ ਆਦਿਕ ਕਰਦੇ ਹਨ । ਉਹ ਸਭ ਲੋਕ ਦਿਖਾਵੇ ਵਾਸਤੇ ਕਰਦੇ ਹਨ । ਤਾਂ ਰਤੀ ਕਹਿਣ ਲੱਗੀ ।

### ਦੋਹਰਾ

*ਸਮ ਦਮ ਔਰ ਵਿਵੇਕ ਲੌ, ਕਾਮ ਕ੍ਰੋਧ ਮਦ ਮਾਨ ॥*
*ਮੈ ਸੁਨਿਯੋ ਨਿਜ ਕਾਨ ਮੈ, ਏਕੋ ਜਨਮ ਸਥਾਨ ॥*

ਅਰਥ : ਰਤੀ ਕਹਿਣ ਲੱਗੀ ਕਿ ਹੇ ਸੁਆਮੀ ਜੀ ਸਮ ਦਮ ਤੇ ਵਿਵੇਕ ਆਦਿਕ ਜੋ ਦੈਵੀ ਸੰਪਦਾ ਦੇ ਗੁਣ ਹਨ । ਔਰ ਕਾਮ, ਕ੍ਰੋਧ, ਮਦ ਤੇ ਮਾਨ ਆਦਿਕ ਆਸਰੀ ਸੰਪਤਾ ਦੇ ਜੋ ਗੁਣ ਹਨ । ਮੈਂ ਸੁਣਿਆ ਹੈ ਕਿ ਇਨ੍ਹਾਂ ਸਾਰਿਆਂ ਦਾ ਜਨਮ ਸਥਾਨ ਇੱਕੋ ਹੀ ਹੈ । ਕੀ ਇਹ ਸੱਚ ਹੈ ਕਿ ਝੂਠ ਹੈ । ਤਾਂ ਕਾਮ ਕਹਿਣ ਲੱਗਾ । ਹੇ ਰਤੀ ! ਜੋ ਤੂੰ ਕਿਹਾ ਹੈ । ਇਹ ਸੱਚ ਹੈ । ਸਾਡੇ ਸਾਰਿਆਂ ਦਾ ਜਨਮ ਥਾਂ ਇੱਕੋ ਹੀ ਹੈ । ਔਰ ਇੱਕੋ

ਹੀ ਮਨ ਸਾਰਿਆਂ ਦਾ ਪਿਤਾ ਹੈ । ਪਰ ਅਸੀਂ ਮਤਰੇਈ ਮਾਂ ਦੇ ਪੁੱਤ ਭਰਾ ਹਾਂ । ਇਹ ਗੱਲ ਗੁਪਤ ਆਖਣ ਵਾਲੀ ਸੀ । ਪਰ ਤੂੰ ਪੁਛ ਲਈ । ਜਿਸ ਕਰਕੇ ਦੱਸਣੀ ਪਈ ਹੈ । ਸਾਡਾ ਬਾਪ-ਪਿਤਾ ਇੱਕ ਹੈ । ਪਰ ਮਾਵਾਂ ਦੋ ਹਨ । ਤਾਂ ਰਤੀ ਕਹਿਣ ਲੱਗੀ ਸੁਆਮੀ ਜੀ ! ਇਹ ਗੱਲ ਸਾਰੀ ਖੋਹਲ ਕੇ ਦੱਸਣੀ ਕਰੋ । ਤੁਹਾਡੀਆਂ ਦੋ ਮਾਵਾਂ ਕਿਹੜੀਆਂ ਹਨ । ਤਾਂ ਕਾਮ ਕਹਿਣ ਲੱਗਾ । ਹੇ ਰਤੀ ਸੁਣ, ਸਭ ਤੋਂ ਪਹਿਲੇ ਈਸ਼ਵਰ ਨੇ ਜੋ ਮਾਇਆਂ ਨਾਮ ਵਾਲੀ ਉਸਦੀ ਇਸਤਰੀ ਹੈ । ਉਸ ਨਾਲ ਕਲਪਤ ਤਦਾਤਮ ਸਬੰਧ ਕੀਤਾ । ਜਿਸ ਕਰਕੇ ਮਨ ਨਾਮ ਦਾ ਪੁੱਤਰ ਹੋਇਆ । ਭਾਵ ਕਿ ਰਬ ਦੇ ਘਰ ਵਾਲੀ ਜੋ ਮਾਇਆ ਹੈ। ਉਸਦੇ ਨਾਲ ਤਦਾਤਮ ਸਬੰਧ ਕੀਤਾ । ਜੋ ਇਸ ਤੋਂ ਇਹ ਫੁਰਨਾ ਹੋਇਆ ਕਿ ਮੈਂ ਇਕ ਤੋਂ ਬਹੁ ਰੂਪ ਹੋ ਜਾਵਾਂ । ਇਹ ਫੁਰਨਾ ਰੂਪ ਮਨ ਹੀ ਮਾਇਆ ਤੇ ਈਸ਼ਵਰ ਦਾ ਪੁੱਤਰ ਹੈ । ਉਸ ਮਨ ਨੇ ਤਿੰਨੇ ਲੋਕਾਂ ਨੂੰ ਰਚਨਾ ਕੀਤਾ । ਜੋ ਅੱਗੇ ਕਥਨ ਕਰਦੇ ਹਨ।

ਸਵੈਯਾ

*ਮਨ ਤੀਨਹੁ ਲੋਕ ਸੁ ਆਪ ਰਚੇ ਪੁਨ ਤਾਂਹਿ ਵਿਖੈ ਕੁਲ ਦੋਇ ਉਪਾਈ ॥*
*ਮਨ ਏਕ ਪ੍ਰਵ੍ਰਿਤਿ ਕਹੇ ਪਤਨੀ, ਸੁ ਨ੍ਰਿਵਿਰਤਿ ਤਥਾ ਜਗ ਦੂਸਰ ਗਾਈ ॥*
*ਮੋਹ ਪ੍ਰਧਾਨ ਪ੍ਰਵ੍ਰਿਤੀ ਰਚੀ ਕੁਲ ਤੀਨਹੁੰ ਲੋਕਨ ਮਾਹਿ ਫੈਲਾਈ ॥*
*ਸੁ ਵਿਵੇਕ ਪ੍ਰਧਾਨ ਨ੍ਰਿਵ੍ਰਿਤਿ ਜਨੀ, ਕੁੱਲ ਸੋ ਵਿਰਲੀ ਜਗ ਮਾਹਿ ਚਲਾਈ ॥ ੮੯ ॥*

ਕਾਮ ਕਹਿਣ ਲੱਗਾ ਕਿ ਹੇ ਰਤੀ ! ਮਨ ਨੇ ਤਿੰਨੇ ਲੋਕ ਰਚੇ ਹਨ । ਕਿਉਂਕਿ ਇਹ ਸਾਰੀ ਰਚਨਾ ਫੁਰਨੇ ਕਰਕੇ ਹੀ ਹੈ । ਜਦੋਂ ਫੁਰਨਾ ਖਤਮ ਹੋ ਜਾਂਦਾ ਹੈ । ਤਾਂ ਸੰਸਾਰ ਵੀ ਨਹੀਂ ਰਹਿੰਦਾ । ਇਸ ਕਰਕੇ ਇਹ ਤਿੰਨੇ ਲੋਕ ਮਨ ਨੇ ਹੀ ਰਚੇ ਹੋਏ ਹਨ । ਉਸ ਮਨ ਦੀਆਂ ਦੋ ਇਸਤਰੀਆਂ ਹਨ । ਇੱਕ ਦਾ ਨਾਮ ਪ੍ਰਵ੍ਰਿਤੀ ਦੂਸਰੀ ਦਾ ਨਾਮ ਨ੍ਰਿਵ੍ਰਿਤੀ ਹੈ । ਪ੍ਰਵ੍ਰਿਤੀ ਤੋਂ ਵੱਡਾ ਪੁੱਤਰ ਮੋਹ ਹੋਇਆ ਹੈ । ਔਰ ਪ੍ਰਧਾਨ ਮੋਹ ਦੀ ਅਤੇ ਪ੍ਰਵ੍ਰਿਤੀ ਦੀ ਜੋ ਕੁੱਲ ਹੈ । ਭਾਵ ਕਿ ਪ੍ਰਵ੍ਰਿਤੀ ਦਾ ਜੋ ਪ੍ਰੀਵਾਰ ਹੈ । ਉਹ ਤਾਂ ਤਿੰਨਾਂ ਲੋਕਾਂ ਵਿੱਚ ਹੀ ਫੈਲ ਗਿਆ । ਜੋ ਨ੍ਰਿਵ੍ਰਿਤੀ ਹੈ ਮਨ ਦੀ ਇਸਤਰੀ, ਜਿਸ ਤੋਂ ਵਿਵੇਕ ਆਦਿ ਪੈਦਾ ਹੋਏ ਹਨ । ਉਸ ਨ੍ਰਿਵ੍ਰਿਤੀ ਦੀ ਕੁਲ ਸੰਸਾਰ ਵਿੱਚ ਬਹੁਤ ਘੱਟ ਹੈ । ਭਾਵ ਔਗੁਣ ਤਾਂ ਸਭ ਵਿੱਚ ਪਾਏ ਜਾਂਦੇ ਹਨ । ਔਰ ਵਿਵੇਕ, ਵੈਰਾਗ ਆਦਿ ਚੰਗੇ ਗੁਣ ਕ੍ਰੋੜਾਂ ਵਿੱਚੋਂ ਕਿਸੇ ਵਡਭਾਗੇ ਪੁਰਖ ਦੇ ਮਨ ਵਿੱਚ ਹੀ ਆਉਂਦੇ ਹਨ । ਤਾਂ ਤੇ ਇਹ ਕੁੱਲ ਬਹੁਤ ਘੱਟ ਚਲੀ ਹੈ । ਰਤੀ ਨੇ ਕਿਹਾ ਹੇ ਸੁਆਮੀ ਜੀ ! ਜਦੋਂ ਤੁਹਾਡਾ ਸਾਰਿਆਂ ਦਾ ਜਗਤ ਵਿੱਚ ਇੱਕੋ ਹੀ ਮਨ ਰੂਪ ਪਿਤਾ ਹੈ ਤਾਂ ਕਿਸ ਕਰਕੇ ਆਪਸ ਵਿਚ ਤੁਹਾਡਾ ਵੈਰ ਵਧ

ਗਿਆ । ਇਹ ਗੱਲ ਖੋਹਲ ਕੇ ਸੁਣਾਓ । ਕਿਉਂਕਿ ਭਾਈਆਂ ਦਾ ਇਸ ਤਰ੍ਹਾਂ ਦਾ ਵੈਰ ਵੱਧ ਜਾਂਣਾ ਮੈਂ ਕਿਤੇ ਵੀ ਨਹੀਂ ਸੁਣਿਆ । ਕਵੀ ਗੁਲਾਬ ਸਿੰਘ ਜੀ ਕਹਿੰਦੇ ਹਨ । ਰਤੀ ਦੀ ਇਹ ਗੱਲ ਸੁਣ ਕੇ ਕਾਮਦੇਵ ਕਹਿਣ ਲੱਗਾ ਹੇ ਰਤੀ ! ਸਾਡੇ ਵੈਰ ਦਾ ਜੋ ਕਾਰਣ ਹੈ । ਮੈਂ ਅੱਗੇ ਸੁਣਾਂਦਾ ਹਾਂ । ਖਿਆਲ ਕਰਕੇ ਸੁਣਨਾ ਕਰ । ਜੋ ਵੀ ਮਨੁੱਖ ਇਕ ਮਾਂ ਦੇ ਪੇਟ ਵਿੱਚੋ ਪੈਦਾ ਹੋਏ ਹਨ । ਉਨ੍ਹਾਂ ਦਾ ਵੀ ਆਪਸ ਵਿੱਚ ਬਹੁਤ ਭਾਰੀ ਵੈਰ ਵਧਿਆ। ਇਸ ਗੱਲ ਨੂੰ ਸਾਰੇ ਲੋਕ ਜਾਣਦੇ ਹਨ । ਧਰਤੀ ਦਾ ਰਾਜ ਲੈਣ ਵਾਸਤੇ ਕੌਰਵ ਤੇ ਪਾਂਡਵ ਆਪਸ ਵਿੱਚ ਲੜੇ ਸਨ । ਜਿਨ੍ਹਾਂ ਦੇ ਜੰਗ ਵਿੱਚ ਅਨੇਕਾਂ ਹੀ ਵੱਡੇ ਵੱਡੇ ਰਾਜੇ ਔਰ ਗੁਣੀ ਲੋਕ ਨਾਸ਼ ਹੋ ਗਏ । ਅਤੇ ਭਾਰਤ ਦੀਆਂ ਨੌਜਵਾਨਾਂ ਇਸਤਰੀਆਂ ਰੰਡੀਆਂ ਹੋ ਗਈਆਂ ਸਨ । ਇਹ ਗੱਲ ਮੁੱਢ ਤੋਂ ਹੀ ਸੰਸਾਰ ਵਿੱਚ ਹੁੰਦੀ ਆਈ ਹੈ । ਇਹ ਕੋਈ ਨਵੀਂ ਗੱਲ ਨਹੀਂ । ਰਤੀ ਕਹਿਣ ਲੱਗੀ ਮਹਾਰਾਜ ! ਫੇਰ ਵੀ ਦੱਸੋ ਤੁਹਾਡਾ ਵੈਰ ਕਿਸ ਤਰ੍ਹਾਂ ਵਧਿਆ । ਕਿਉਂਕਿ ਜੋ ਤੁਸੀਂ ਮਹਾਂ-ਭਾਰਤ ਦੀ ਜੰਗ ਦਾ ਹਵਾਲਾ ਦਿੱਤਾ ਹੈ । ਇਨ੍ਹਾਂ ਪਿੱਛੇ ਤਾਂ ਰਾਜਿਆਂ ਦੀਆਂ ਲੜਾਈਆਂ ਹੁੰਦੀਆਂ ਹੀ ਰਹਿੰਦੀਆਂ ਹਨ । ਜੈਸੇ ਗੁਰੂ ਗੋਬਿੰਦ ਸਿੰਘ ਜੀ ਮਹਾਰਾਜ ਕਥਨ ਕਰਦੇ ਹਨ ।

*ਧਨ ਅਰ ਭੂਮਿ ਪੁਰਾਤਨ ਵੈਰਾ ॥ ਜਿਨਾ ਕਾ ਮੂਆ ਕਰਤ ਜਗ ਘੇਰਾ ॥*
*ਮੋਹ ਬਾਦ ਅਹੰਕਾਰ ਪਸਾਰਾ ॥ ਕਾਮ ਕ੍ਰੋਧ ਜੀਤਾ ਜਗ ਸਾਰਾ ॥ ੩੪ ॥*

ਧੰਨ ਅਰ ਭੂਮੀ ਕਰਕੇ ਹੀ ਦੁਨੀਆਂ ਵਿੱਚ ਪਹਿਲੇ ਤੋ ਹੀ ਝਗੜੇ ਤੁਰੇ ਆਉਂਦੇ ਹਨ। ਪਹਿਲੇ ਮਨੁੱਖ ਦੇ ਮਨ ਵਿੱਚ ਲੋਭ ਹੁੰਦਾ ਹੈ। ਲੋਭ ਕਰਕੇ ਹੀ ਮਨੁੱਖ ਪਦਾਰਥ ਦੀ ਪ੍ਰਾਪਤੀ ਵਾਸਤੇ ਅਨੇਕਾਂ ਹੀ ਜਤਨ ਕਰਦਾ ਹੈ । ਜੋ ਗੁਰੂ ਜੀ ਅੱਗੇ ਕਥਨ ਕਰੇ ਹਨ।

ਚੌਪਈ

*ਕਾਲ ਨ ਕੋਊ ਕਰਤ ਸੁਮਾਰਾ ॥ ਬੈਰ ਬਾਦ ਅਹੰਕਾਰ ਪਸਾਰਾ ॥*
*ਲੋਭ ਮੂਲ ਇਹਿ ਜਗ ਕੋ ਹੂਆ ॥ ਜਾਸੋ ਚਾਹਤ ਸਭੈ ਕੋ ਮੂਆ ॥*

ਤਾਂ ਤੇ ਗੁਰੂ ਜੀ ਕਹਿੰਦੇ ਹਨ । ਉਸ ਕਾਲ ਦਾ ਕੋਈ ਭੇਦ ਨਹੀਂ ਪਾ ਸਕਿਆ ਜਿਸਨੇ ਸੰਸਾਰ ਵਿੱਚ ਵੈਰ ਝਗੜੇ ਅੰਹਕਾਰ ਫੈਲਾਇਆ ਹੋਇਆ ਹੈ । ਇਸ ਜਗਤ ਨੂੰ ਮੁੱਢ ਤੋਂ ਹੀ ਲੋਭ ਲਗਿਆ ਹੋਇਆ ਹੈ । ਇਸਨੂੰ ਚਾਹੁੰਦੇ ਹੋਏ ਹੀ ਸਭ ਮਰ ਰਹੇ ਹਨ । ਭਾਵ ਜੀਵ ਨੂੰ ਜਨਮ ਸਮੇਂ ਤੋ ਹੀ ਲੋਭ ਪੈਦਾ ਹੋ ਜਾਂਦਾ ਹੈ । ਔਰ ਇੱਕ ਗਰੀਬ ਆਦਮੀ ਬਾਦਸਾਹ ਬਣਨਾ ਚਾਹੁੰਦਾ ਹੈ । ਪਰ ਭਾਗਾਂ ਤੋ ਬਿਨ੍ਹਾਂ ਬਣ ਨਹੀਂ ਸਕਦਾ ।

ਇਸ ਇੱਛਾ ਵਿੱਚ ਹੀ ਸਾਰੀ ਦੁਨੀਆਂ ਮਰਦੀ ਜਾ ਰਹੀ ਹੈ। ਇੱਛਾ ਕਿਸੇ ਦੀ ਪੂਰੀ ਹੁੰਦੀ ਨਹੀਂ। ਰਤੀ ਕਹਿਣ ਲੱਗੀ ਮਹਾਰਾਜ ! ਤੁਹਾਡਾ ਭਾਈਆਂ ਦਾ ਇਤਨਾਂ ਵੈਰ ਕਿਉਂ ਵੱਧ ਗਿਆ। ਹੇ ਰਤੀ ! ਜੋ ਸਾਡਾ ਪਿਤਾ ਮਨ ਹੈ। ਉਸਨੇ ਤਿੰਨੇ ਲੋਕ ਬਣਾਏ ਹਨ। ਔਰ ਅਸੀਂ ਆਪਣੇ ਪਿਤਾ ਦੇ ਬਹੁਤ ਪਿਆਰੇ ਪੁੱਤ੍ਰ ਹਾਂ, ਜਿਸ ਕਰਕੇ ਅਸਾਂ ਨੇ ਤਿਨੇ ਲੋਕ ਆਪਣੇ ਅਧੀਨ ਕਰ ਲਏ ਹਨ। ਔਰ ਜੋ ਸਾਡੀ ਮਤਰੇਈ ਮਾਂ ਦੇ ਪੁੱਤਰ ਸ਼ਮ, ਦਮ, ਨੇਮ, ਅਤੇ ਬਿਬੇਕ ਆਦਿਕਾਂ ਨੂੰ ਸਾਡੇ ਪਿਤਾ ਨੇ ਬੱਲ ਤੋਂ ਹੀਣੇ ਕਮਜੋਰ ਵੇਖਿਆ। ਤਦ ਵਿਚਾਰ ਕੀਤੀ ਕਿ ਜੋ ਘਰ ਦਾ ਕੰਮ ਵੀ ਨਹੀਂ ਕਰ ਸਕਦਾ। ਉਸਨੂੰ ਘਰ ਵਿੱਚ ਰੱਖਕੇ ਕਰਵਾਣਾ ਕੀ ਹੈ। ਇਸ ਕਰਕੇ ਉਨ੍ਹਾਂ ਨੂੰ ਬਣੋਵਾਸ ਦੇ ਕੇ ਜੰਗਲ ਦੇ ਵਿੱਚ ਭੇਜ ਦਿੱਤਾ। ਇਹ ਸਾਡੇ ਵੈਰ ਦਾ ਕਾਰਣ ਹੈ। ਉਹੋ ਪਾਪੀ ਹੁਣ ਇਸ ਜਤਨ ਵਿੱਚ ਦਿਨ ਰਾਤ ਲੱਗੇ ਹੋਏ ਹਨ ਕਿ ਪਿਤਾ ਦੇ ਸਮੇਤ ਹੀ ਭਰਾਵਾਂ ਦਾ ਮੁੱਢ ਤੋਂ ਹੀ ਨਾਸ ਕਰ ਦਈਏ। ਕਿਉਂਕਿ ਆਸੁਰੀ ਗੁਣਾਂ ਦਾ ਜੋ ਮੂਲ ਕਾਰਣ ਅਗਿਆਨ ਹੈ। ਅਗਿਆਨ ਦੀ ਨਿਵ੍ਰਿਤੀ ਦਾ ਸਾਧਨ ਜੋ ਗਿਆਨ ਹੈ। ਉਸਨੂੰ ਪੈਦਾ ਕਰਨ ਵਾਸਤੇ ਦਿਨ ਰਾਤ ਲੱਗੇ ਹੋਏ ਹਨ। ਰੱਤੀ ਕਹਿਣ ਲੱਗੀ ਹੇ ਸੁਆਮੀ ਜੀ ! ਉਹ ਬੁੱਧੀ ਤੋਂ ਹੀਣੇ ਪਾਪੀ ਤੁਹਾਡੇ ਨਾਲ ਇਤਨ੍ਹਾਂ ਪਾਪ ਕਿਉਂ ਕਰਨਾ ਚਾਹੁੰਦੇ ਹਨ। ਉਨ੍ਹਾਂ ਦੇ ਹਿਰਦੇ ਵਿੱਚ ਇਤਨਾਂ ਪਾਪ ਵੱਧ ਚੁੱਕਾ ਹੈ। ਜੋ ਪਿਤਾ ਤੇ ਭਾਈਆਂ ਨੂੰ ਮਾਰ ਕੇ ਆਪਣੀ ਕੁੱਲ ਦਾ ਨਾਸ ਕਰਨਾ ਚਾਹੁੰਦੇ ਹਨ। ਇਸ ਤੋਂ ਵੱਡਾ ਪਾਪ ਹੋਰ ਕੀ ਹੋ ਸਕਦਾ ਹੈ। ਹੇ ਸੁਆਮੀ ਜੀ ! ਮੇਰੀ ਬੇਨਤੀ ਸੁਣਹੁ ! ਇਨ੍ਹਾਂ ਤੋਂ ਬਚਣ ਵਾਸਤੇ ਤੁਸੀਂ ਕੀ ਉਪਾਅ ਸੋਚਿਆ ਹੈ। ਜਦੋਂ ਇਉਂ ਰਤੀ ਦੇ ਬਚਨ ਸੁਣੇ। ਤਾਂ ਕਾਮਦੇਵ ਕਹਿਣ ਲੱਗਾ ਹੇ ਰਤੀ ਇਹ ਬਹੁਤ ਵੱਡਾ ਗੁਪਤ ਕਾਰਣ ਹੈ। ਜੋ ਦਸਿਆ ਨਹੀਂ ਜਾ ਸਕਦਾ। ਤਾਂ ਰਤੀ ਕਹਿਣ ਲੱਗੀ ਮਹਾਰਾਜ ! ਜਰੂਰ ਹੀ ਕ੍ਰਿਪਾ ਕਰਕੇ ਦੱਸਣਾ ਕਰੋ। ਤਾਂ ਕਾਮ ਕਹਿਣ ਲੱਗਾ।

ਕਾਮਵਾਚ ਦੋਹਰਾ

*ਰਤਿ ਤੂੰ ਨਾਰਿ ਸੁਭਾਵ ਤੇ, ਭੀਰੂ ਅਤਿ ਡਰਪਾਇ ॥*
*ਵੈ ਪਾਪੀ ਦਾਰੁਣ ਕਰਮ, ਤੋ ਪੈ ਕਹਯੋ ਨ ਜਾਇ ॥*

ਕਾਮ ਨੇ ਕਿਹਾ ਹੇ ਰਤੀ ! ਇਸਤਰੀਆਂ ਦਾ ਸੁਭਾਵ ਬਹੁਤ ਡਰਾਕਲ ਹੁੰਦਾ ਹੈ। ਤੂੰ ਇਸ ਗੱਲ ਨੂੰ ਸੁਣਕੇ ਬਹੁਤ ਡਰ ਜਾਵੇਗੀ। ਇਸ ਕਰਕੇ ਉਨ੍ਹਾਂ ਪਾਪੀਆਂ

ਦਾ ਜੋ ਪਾਪ ਕਰਮ ਹੈ । ਉਹ ਤੇਰੇ ਕੋਲ ਦੱਸਿਆ ਨਹੀਂ ਜਾਂਦਾ । ਤਾਂ ਰਤੀ ਕਹਿਣ ਲੱਗੀ ਹੇ ਸੁਆਮੀ ਜੀ ! ਉਹ ਕੌਣ ਹਨ ਅਤੇ ਉਹ ਕਿਸ ਤਰ੍ਹਾਂ ਦੇ ਕ੍ਰਮ ਕਰਨਗੇ। ਇਹ ਸਾਰੀ ਗੱਲ ਚੰਗੀ ਤਰ੍ਹਾਂ ਖੋਹਲਕੇ ਦੱਸੋ । ਮੇਰਾ ਚਿੱਤ ਜੋ ਹੈ । ਦੱਸੋ ਤੋਂ ਬਿਨ੍ਹਾਂ ਇਸ ਤਰ੍ਹਾਂ ਤੜ਼ਫ ਰਿਹਾ ਹੈ. । ਜਿਵੇਂ ਪਾਣੀ ਤੋਂ ਬਿਨ੍ਹਾਂ ਮੱਛੀ ਤੜਫਦੀ ਹੈ । ਕਾਮ ਨੇ ਕਿਹਾ ਹੇ ਰਤੀ ! ਚਿੱਤ ਵਿੱਚ ਡਰ ਨਾਂ । ਜੋ ਬਿਬੇਕ ਨੇ ਮਨ ਵਿੱਚ ਇੱਛਾ ਧਾਰਣ ਕੀਤੀ ਹੈ। ਉਹ ਸੜ ਜਾਵੇ । ਰਤੀ ਕਹਿਣ ਲੱਗੀ ਸੁਆਮੀ ਜੀ ! ਉਸਦੀ ਕੀ ਇੱਛਾ ਹੈ । ਕਾਮ ਕਹਿਣ ਲੱਗਾ ਕਿ ਉਸਦੀ ਇਹ ਇੱਛਾ ਹੈ ਕਿ ਸਾਡੀ ਕੁੱਲ ਵਿੱਚ ਕਾਲ ਰਾਤਰੀ ਦੇ ਸਮਾਨ ਕੋਈ ਰਾਖਸ਼ਨੀ ਜਿਸਦਾ ਨਾਮ ਬ੍ਰਹਮ ਵਿਦਿਆ ਹੈ । ਉਹ ਸਾਡੀ ਕੁੱਲ ਦੇ ਵਿੱਚ ਅਵਤਾਰ ਲਵੇਗੀ । ਜਿਸਦਾ ਹਿਰਦਾ ਬਹੁਤ ਕਠੋਰ ਹੈ । ਮਨ ਦੇ ਵਿੱਚ ਰੰਚਕ ਮਾਤਰ ਵੀ ਦਿਆ ਨਹੀਂ ਹੈ । ਹੇ ਰਤੀ ! ਇਹ ਗੱਲ ਸੱਚ ਹੋਵੇਗੀ । ਸਿਆਣੇ ਜੋਤਸ਼ੀ ਔਰ ਵੇਦਾਂ ਵਿੱਚ ਇਹ ਗੱਲ ਕਹੀ ਹੋਈ ਹੈ । ਇਹ ਗੱਲ ਸੁਨਣ ਸਾਰ ਹੀ ਰਤੀ ਕੰਬਣ ਲੱਗ ਪਈ ਤੇ ਕਹਿਣ ਲੱਗੀ ।

### ਰਤੀ ਉਵਾਚ ਦੋਹਰਾ

*ਹਾ ਧਿਕ ਹਮਰੇ ਕੁਲ ਵਿਖੈ ਪਿਸਤਾਸੀ ਸੁ ਮਹਾਨ ॥*
*ਉਪਜੇਗ ਉਰ ਕੰਪ ਹੈ, ਚਲ - ਦਲ, ਪਤ੍ਰ ਸਮਾਨ ॥*

ਹਾਇ ! ਧਰਕਾਰ ਹੈ । ਉਹ ਮਾਸ ਖਾਣੀ ਰਾਖਸਣੀ ਸਾਡੀ ਕੁੱਲ ਦੇ ਵਿੱਚ ਪੈਦਾ ਹੋਵੇਗੀ ਇਹ ਗੱਲ ਸੁਣ ਕੇ ਮੇਰਾ ਹਿਰਦਾ ਇਉਂ ਕੰਬ ਰਿਹਾ ਹੈ । ਜਿਵੇਂ ਪਿੱਪਲ ਦੀ ਟੀਸੀ ਦਾ ਪਤਾ ਹਰ ਵਕਤ ਹੱਲਦਾ ਹੈ । ਕਾਮ ਨੇ ਕਿਹਾ ਹੇ ਰਤੀ; ਤੇਰਾ ਹਿਰਦਾ ਕਿਉਂ ਕੰਬਣ ਲੱਗ ਪਿਆ ਹੈ । ਇਹ ਗੱਲ ਲੋਕੀਂ ਕਹਿੰਦੇ ਹਨ । ਕਿ ਰਾਖਸਣੀ ਦਾ ਜਨਮ ਹੋਵੇਗਾ। ਪਰ ਇਹ ਗੱਲ ਨਿਸਚੇ ਕਰਕੇ ਸੱਚੀ ਨਹੀਂ ਹੈ । ਕਿ ਉਸਦਾ ਜਰੂਰ ਹੀ ਜਨਮ ਹੋਵੇਗਾ। ਤਾਂ ਰਤੀ ਕਹਿਣ ਲੱਗੀ । ਰਤੀ ਵਾਚ —

### ਦੋਹਰਾ

*ਨਾਥ ਬਖਾਨੋ ਏਹੁ ਤੁਮ, ਜੋ ਉਪਜੈ ਪੁਨ ਸੋਇ ॥*
*ਯਾ ਜਗ ਮੈ ਅਵਤਾਰ ਲੈ, ਕਾਮ ਕਰੇਗੀ ਕੋਇ ॥ ੧੦੦ ॥*

ਰਤੀ ਕਹਿਣ ਲੱਗੀ ਸਵਾਮੀ ਜੀ ਮੈਨੂੰ ਇਹ ਦੱਸੋ ਜੋ ਰਾਖਸ਼ਣੀ ਸਾਡੀ ਕੁਲ ਵਿੱਚ ਪੈਦਾ ਹੋਵੇਗੀ ਉਹ ਇਸ ਜਗਤ ਵਿੱਚ ਕੀ ਕੰਮ ਕਰੇਗੀ । ਤਾ ਕਾਮ ਕਹਿਣ

ਲੱਗਾ ਕਿ ਹੇ ਰਤੀ ਇਹ ਗੱਲ ਸੁਣੀ ਜਾਂਦੀ ਹੈ, ਕਿ ਬ੍ਰਹਮਾ ਨੇ ਵੇਦ ਵਿੱਚ ਕਿਹਾ ਹੋਇਆ ਹੈ। ਜਿਸਨੂੰ ਅਸੰਗ ਪੁਰਖ ਕਹੀਦਾ ਹੈ। ਜਗਤ ਵਿੱਚ ਉਸ ਦੀ ਇਸਤਰੀ ਜੋ ਮਾਇਆ ਕਹੀ ਜਾਂਦੀ ਹੈ। ਪੁਰਖ ਉਸਦੇ ਨਾਲ ਕਦੇ ਵੀ ਸੰਗ ਨਹੀਂ ਕਰਦਾ। ਪਰ ਕਲਪਤ ਸੰਬੰਧ ਕਰਕੇ ਉਸ ਵਿੱਚੋਂ "ਮਨ" ਨਾਂ ਦਾ ਪੁੱਤਰ ਪੈਦਾ ਕੀਤਾ ਹੈ। ਹੇ ਰੱਤੀ ਸੁਣ ਉਸ ਦੇ ਮਗਰੋਂ ਸਾਡਾ ਜੋ ਪਿਤਾ ਹੈ ਮਨ ਉਸ ਨੇ ਤਿੰਨਾ ਲੋਕਾਂ ਨੂੰ ਆਪੇ ਹੀ ਬਣਾ ਲਿਆ ਹੈ। ਕਾਮ ਕਹਿਣ ਲੱਗਾ ਕਿ ਹੇ ਰਤੀ, ਕਾਮ ਵਾਚ :

ਦੋਹਰਾ

*ਕੰਨਯਾ ਤਾਂਤੇ ਹੋਇਗੀ ਵਿਦਯਾ ਨਾਮ ਕਹਾਇ ॥*
*ਤਾਤ ਮਾਤ ਪੁਨ ਭ੍ਰਾਤ ਕੁਲ, ਲੀਜੇ ਸਗਲ ਵਹੁ ਖਾਇ ॥੧੦੨ ॥*

ਹੇ ਰੱਤੀ ਉਸ ਮਨ ਤੋ ਇੱਕ ਕੰਨਯਾ ਹੋਵੇਗੀ। ਜਿਸ ਦਾ ਨਾਮ ਬ੍ਰਹਮ ਵਿਦਿਆ ਹੋਵੇਗਾ। ਉਹ ਆਪਣੇ ਪਿਉ (ਮਨ) ਨੂੰ ਅਤੇ ਮਾਤਾ (ਪ੍ਰਵਿਰਤਿ) ਨੂੰ ਮੋਹ ਆਦਿਕ) ਭਰਾਂਵਾ ਸਮੇਤ ਹੀ ਸਾਰੀ ਕੁਲ ਨੂੰ ਖਾ ਲਵੇਗੀ। ਇਹ ਗੱਲ ਸੁਣਦਿਆਂ ਹੀ ਰਤੀ ਡਰ ਦੇ ਨਾਲ ਕੰਬਣ ਲੱਗ ਪਈ। ਬਹੁਤ ਭੈਵਾਨ ਹੋ ਕੇ ਪਤੀ ਦੇ ਗੱਲ ਦੇ ਨਾਲ ਲੱਗ ਕੇ ਕਹਿਣ ਲੱਗੀ ਸੁਆਮੀ ਜੀ, ਉਸ ਰਾਖਸਣੀ ਤੋ ਮੇਰੀ ਰੱਖਿਆ ਕਰਨ ਦਾ ਯਤਨ ਕਰੋ। ਕਿਤੇ ਮੈਨੂੰ ਹੀ ਨਾ ਖਾ ਜਾਵੇ ਕਾਮ ਨੇ ਕਿਹਾ ਕਿ ਹੇ ਰੱਤੀ। ਤੇਰਾ ਜੋ ਮਿਲਾਪ ਹੈ ਇਹ ਬੜਾ ਸੁੱਖ ਰੂਪ ਹੈ। ਔਰ ਮਹਾਂ ਮੋਹ ਨੂੰ ਪੈਦਾ ਕਰਨ ਵਾਲਾ ਹੈ। ਹੇ ਰੱਤੀ ਤੂੰ ਮੱਤ ਡਰ, ਸਾਡੇ ਜਿਉਂਦੇ ਜਗਤ ਵਿੱਚ ਕੌਣ ਬਲੀ ਆਦਮੀ ਹੈ। ਜੋ ਆਤਮ ਵਿਦਿਆ ਨੂੰ ਪੈਦਾ ਕਰ ਸਕਦਾ ਹੈ। ਔਰ ਸਾਡੇ ਹੁੰਦਿਆਂ ਜਗਤ ਵਿੱਚ ਬਿਬੇਕ ਦਾ ਕੋਈ ਨਾਮ ਭੀ ਨਹੀਂ ਲਵੇਗਾ। ਹੇ ਡਰਪੋਕ ਤੂੰ ਐਵੇਂ ਹੀ ਇਤਨਾ ਕਿਉਂ ਡਰ ਰਹੀ ਹੈ ਤਾਂ ਰੱਤੀ ਕਹਿਣ ਲੱਗੀ।

ਰਤੀ ਵਾਚ ਦੋਹਰਾ

*ਵਿਦਯਾ ਕੰਨਯਾ ਰਾਖਸੀ, ਤਾ ਉਤਪਤੀ ਹੋਇ ॥*
*ਤੁਮਰੇ ਵੈਰੀ ਜਗਤ ਮੈਂ, ਕਿਹਿ ਬਿਧਿ ਚਾਹੈ ਸੋਇ ॥ ੧੦੬ ॥*

ਰਤੀ ਕਹਿਣ ਲੱਗੀ ਕਿ ਹੇ ਸੁਆਮੀ ਜੀ ਜਗਤ ਵਿੱਚ ਜੋ ਤੁਹਾਡੇ ਵੈਰੀ ਹਨ। ਬੈਰਾਗ, ਬਿਬੇਕ ਆਦਿਕ ॥ ਜੋ ਬ੍ਰਹਮ ਵਿਦਿਆ ਨਾਂ ਵਾਲੀ ਰਾਖਸਣੀ ਕੰਨਿਆ ਹੈ।

ਉਸ ਨੂੰ ਕਿਵੇਂ ਪੈਦਾ ਕਰਨਾ ਚਾਹੁੰਦੇ ਹਨ । ਤਾਂ ਕਾਮ ਕਹਿਣ ਲੱਗਾ । ਕਿ ਹੇ ਪਿਆਰੀ, ਮੂਰਖ ਬਿਬੇਕ ਰਾਜਾ ਉਸ ਲੜਕੀ ਨੂੰ ਉਪਨਸ਼ਿਧ ਨਾਮ ਵਾਲੀ ਜੋ ਦੇਵੀ ਜੋ ਉਸ ਦੀ ਇਸਤਰੀ ਹੈ । ਉਸ ਤੋਂ ਉਸ ਲੜਕੀ ਨੂੰ ਪੈਦਾ ਕਰਨਾ ਚਾਹੁੰਦਾ ਹੈ । ਭਾਵ ਕਿ ਬ੍ਰਹਮ ਵਿਦਿਆ ਹੈ । ਇਸ ਦਾ ਗਿਆਨ ਉਪਨਸ਼ਿਧਾ ਵਿੱਚੋਂ ਹੀ ਪ੍ਰਾਪਤ ਹੁੰਦਾ ਹੈ । ਔਰ ਉਸ ਕੰਨਿਆਂ ਦੇ ਨਾਲ ਹੀ ਪ੍ਰਬੰਧ ਚੰਦ੍ਰ ਨਾਮ ਵਾਲਾ ਉਸ ਦਾ ਭਾਈ ਵੀ ਜਨਮ ਲੇਵੇਗਾ । ਹੇ ਰੱਤੀ ਉਨ੍ਹਾਂ, ਦੀ ਉਤਪਤੀ ਕਰਾਉਣ ਵਿੱਚ ਸਮ ਦਮ ਆਦਿਕ ਸਾਰੇ ਹੀ ਸਹਾਇਕ ਹੋ ਕੇ ਆਏ ਹਨ । ਉਹ ਵਰਤ ਰੱਖਦੇ ਹਨ । ਤਪ ਕਰਦੇ ਹਨ ਉੱਦਮ ਕਰਕੇ ਤੀਰਥ ਤੇ ਇਸ਼ਨਾਨ ਕਰਦੇ ਹਨ । ਔਰ ਦੇਵਤਿਆਂ ਦੀ ਪੂਜਾ ਮੰਨਤਾ ਕਰਦੇ ਹਨ । ਬ੍ਰਹਮ ਵਿਦਿਆ ਰੂਪੀ ਕੰਨਯਾ ਔਰ ਪ੍ਰਬੋਧ ਚੰਦ੍ਰ ਨਾਮੀ ਪੁੱਤਰ ਦੇ ਜਨਮ ਲੈਣ ਵਾਸਤੇ ਭਾਵ ਕਿ ਜੋ ਲੋਗ ਚੰਗੇ ਕਰਮ ਕਰਦੇ ਹਨ ਭਜਨ = ਪਾਠ, ਪੁੰਨ=ਦਾਨ, ਸੇਵਾ ਉਨ੍ਹਾਂ ਦੇ ਘਰ ਦੇ ਵਿੱਚ ਅੱਛੇ ਬੱਚੇ ਜਨਮ ਲੈਂਦੇ ਹਨ । ਜਿਵੇਂ ਗੁਰੂ ਤੇਗ ਬਹਾਦੁਰ ਜੀ ਨੇ ਔਰ ਮਾਤਾ ਗੁਜਰੀ ਜੀ ਨੇ ਗੁਰੂ ਗੋਬਿੰਦ ਸਿੰਘ ਜੀ ਨੂੰ ਜਨਮ ਦੇਣ ਵਾਸਤੇ ਬਹੁਤ ਕਠਨ ਤੱਪ ਕੀਤਾ। ਜੈਸੇ ਗੁਰੂ ਗੋਬਿੰਦ ਸਿੰਘ ਮਹਾਰਾਜ ਕਥਨ ਕਰਦੇ ਹਨ ॥

*"ਤਾਤ ਮਾਤ ਮੁਰ ਅਲਖ ਅਰਾਧਾ ॥ ਬਹੁ ਬਿਧਿ ਜੋਗ ਸਾਧਨਾ ਸਾਧਾ ।*
*ਤਿਨ ਜੋ ਕਰੀ ਅਲੱਖ ਕੀ ਸੇਵਾ ॥ ਤਾ ਤੇ ਭਏ ਪ੍ਰਸੰਨ ਗੁਰਦੇਵਾ ॥*
*ਤੰਨ ਪ੍ਰਭ ਜਬ ਆਇਸ ਮੁਹਿ ਦੀਆ ॥ ਤਬ ਹਮ ਜਨਮ ਕਲੂ ਮਹਿ ਲੀਆ ॥੪॥*

ਜੋ ਲੋਕ ਦਿਨ ਰਾਤ ਭਗਤੀ ਕਰਦੇ ਹਨ । ਉਨ੍ਹਾਂ ਦੇ ਘਰਾਂ ਵਿੱਚ ਅਵਤਾਰ, ਮਹਾਤਮਾ ਬੱਚੇ ਪੈਦਾ ਹੁੰਦੇ ਹਨ । ਜਿਨ੍ਹਾਂ ਘਰਾਂ ਵਿੱਚ ਦਿਨ ਰਾਤ ਪਾਪ ਔਰ ਮਾਸ, ਸ਼ਰਾਬ ਆਦਿਕ ਖਾਣਾ ਪੀਣਾ ਔਰ ਗੰਦੇ ਗੀਤਾਂ ਦਾ ਪੜਨਾ ਸੁਣਨਾ । ਉਨ੍ਹਾਂ ਘਰਾਂ ਵਿੱਚ ਭੂਤ ਪ੍ਰੇਤ ਰਾਖਸ਼ ਜਨਮ ਲੈਂਦੇ ਹਨ । ਜੋ ਦਿਨ ਰਾਤ ਮਾਤਾ ਪਿਤਾ ਨੂੰ ਅਤੇ ਹੋਰ ਲੋਕਾਂ ਨੂੰ ਦੁੱਖ ਦਾ ਕਾਰਣ ਬਣਦੇ ਹਨ । ਜੈਸੇ ਗੁਰੂ ਜੀ ਕਥਨ ਕਰਦੇ ਹਨ :

*ਕਲੀ ਅੰਦਰ ਨਾਨਕਾ ਜਿਨ੍ਹਾਂ ਦਾ ਅਉਤਾਰ ॥*
*ਪੁੱਤ ਜਿਨੂਰਾ ਧੀ ਜਿਨੂਰੀ ਜੋਰੂ ਜਿੰਨ੍ਹਾਂ ਦਾ ਸਿਕਦਾਰ ॥*

ਗੁਰੂ ਜੀ ਕਹਿੰਦੇ ਹਨ ਕਲਜੁਗ ਦੇ ਵਿੱਚ ਜੋ ਬੱਚੇ ਜਨਮ ਲੈਂਦੇ ਹਨ। ਉਹੋ ਭੂਤਾਂ ਪ੍ਰੇਤਾਂ ਦੀਆਂ ਰੂਹਾਂ ਹੀ ਜਨਮ ਲੈਂਦੀਆਂ ਹਨ । ਪੁੱਤਰ ਵੀ ਭੂਤਨਾ । ਔਰ ਲੜਕੀ ਵੀ ਭੂਤਨੀ ਹੈ । ਉਨ੍ਹਾਂ ਦੀ ਜੋ ਮਾਤਾ ਹੈ । ਇਹ ਮਾਨੋਂ ਭੂਤਨਿਆਂ ਦੀ ਜਥੇਦਾਰਨੀ ਹੈ ।

ਜੋ ਨਾ ਆਪ ਨਾਮ ਜਪਦੀ ਹੈ। ਔਰ ਨਾਂ ਆਪਣੇ ਬੱਚਿਆ ਤੋ ਜਪਾਉਂਦੀ ਹੈ। ਸੋ ਕਾਮਦੇਵ ਕਹਿਣ ਲਗਾ ਕਿ ਹੇ ਰਤੀ ਉਹ ਬਿਬੇਕ ਆਦਿਕ ਬ੍ਰਹਮ ਵਿਦਿਆ ਰੂਪੀ ਲੜਕੀ ਔਰ ਪ੍ਰਬੋਧ ਚੰਦ੍ਰ ਨਾਮੀ ਪੁੱਤਰ ਉਸਨੂੰ ਪੈਦਾ ਕਰਨ ਵਾਸਤੇ ਦਿਨ ਰਾਤ ਉੱਦਮ ਵਿੱਚ ਲੱਗੇ ਹੋਏ ਹਨ। ਤਾਂ ਰਤੀ ਕਹਿਣ ਲੱਗੀ। ਰਤਿ ਵਾਚ :

ਦੋਹਰਾ :

*ਆਤਮੰ ਨਾਸ ਵਿਦਯਾ, ਤਾ ਉਤਪਤੀ ਜੋਇ ॥*
*ਕਾਹਿ ਸਰਾਹੇ ਦੁਸ਼ਟ ਮਤਿ, ਸ਼ੰਕਾ ਪਾਪ ਨਾ ਹੋਇ ॥ ੧੦੮ ॥*

ਹੇ ਸੁਆਮੀ ਜੀ ਆਪਣੀ ਕੁਲ ਦਾ ਨਾਸ਼ ਕਰਨ ਵਾਲੀ ਜੋ ਵਿਦਯਾ ਹੈ। ਖੋਟੀ ਬੁੱਧੀ ਵਾਲੇ ਜੋ ਬਿਬੇਕ ਆਦਿਕ ਹਨ। ਉਸਨੂੰ ਕਿਉਂ ਸਲਾਹੁੰਦੇ ਹਨ। ਜੋ ਉਸ ਦੀ ਉਤਪਤੀ ਕਰਨ ਵਿੱਚ ਲਗੇ ਹੋਏ ਹਨ। ਕੀ ਉਨ੍ਹਾਂ ਨੂੰ ਇਹ ਡਰ ਨਹੀਂ ਲੱਗਦਾ ਜੋ ਆਪਣੀ ਕੁਲ ਦਾ ਨਾਸ਼ ਕਰਨਾ ਬਹੁਤ ਵੱਡਾ ਪਾਪ ਹੈ। ਕਾਮ ਨੇ ਕਿਹਾ ਕਿ ਹੇ ਰਤੀ ਜੋ ਲੋਕ ਆਪਣੀ ਕੁੱਲ ਦਾ ਨਾਸ਼ ਕਰਨ ਵਿੱਚ ਲੱਗੇ ਹੋਏ ਹਨ। ਉਹ ਪਾਪ ਤੋ ਕਦੇ ਵੀ ਨਹੀਂ ਡਰਦੇ। ਜੈਸੇ ਗੁਰੂ ਜੀ ਕਹਿੰਦੇ ਹਨ।

*ਪਾਪੁ ਬੁਰਾ ਪਾਪੀ ਕਉ ਪਿਆਰਾ ॥ ਪਾਪ ਹੈ ਤਾਂ ਬੁਰਾ।*

ਪਰ ਪਾਪੀ ਪੁਰਖ ਨੂੰ ਪਿਆਰਾ ਲੱਗਦਾ ਹੈ। ਕਿਉਂਕਿ ਪਾਪੀਆਂ ਦਾ ਮੁੱਖ ਸਦਾ ਮਲੀਨ ਭਰਿਸ਼ਟਿਆ ਰਹਿੰਦਾ ਹੈ। ਕਿਉਂਕਿ ਉਹੋ ਆਤਮ ਘਾਤੀ ਜਿਸ ਤੋਂ ਪੈਦਾ ਹੋਏ ਹਨ। ਉਸ ਆਪਣੇ ਪਿਤਾ ਨੂੰ ਮਾਰਕੇ ਆਪਣਾ ਭੀ ਨਾਸ਼ ਕਰ ਲੈਂਦੇ ਹਨ। ਜਿਵੇਂ ਅੱਗ ਵਿੱਚ ਅਹੂਤੀ ਦੇ ਪੈਣ ਕਰਕੇ ਅੱਗ ਤੋਂ ਧੂੰਆਂ ਪੈਦਾ ਹੋ ਕੇ ਬੱਦਲ ਰੂਪ ਹੋ ਜਾਂਦਾ ਹੈ। ਫਿਰ ਉਸ ਤੋਂ ਮੀਂਹ ਪੈ ਕੇ ਅੱਗ ਨੂੰ ਨਾਸ਼ ਕਰਕੇ ਭਾਵ ਅੱਗ ਨੂੰ ਬੁਝਾ ਦਿੰਦਾ ਹੈ। ਫਿਰ ਆਪ ਵੀ ਨਾਸ਼ ਹੋ ਜਾਂਦਾ ਹੈ। ਹੇ ਰਤੀ ਸੁਣ ਇਸੇ ਤਰ੍ਹਾਂ ਦਾ ਹੀ ਸਾਡੀ ਕੁਲ ਦੇ ਵਿੱਚ ਬਿਬੇਕ ਰਾਜਾ ਪ੍ਰਗਟ ਹੋਇਆ ਹੈ। ਜੋ ਸਦਾ ਹੀ ਦੁਖਦਾਈ ਬਣ ਕੇ ਆਪਣੀ ਕੁੱਲ ਦਾ ਨਾਸ਼ ਕਰਨਾ ਚਾਹੁੰਦਾ ਹੈ। ਔਰ ਰਿੰਚਕ ਮਾਤ੍ਰ ਵੀ ਲੱਜਾ ਨਹੀਂ ਕਰਦਾ। ਕਿ ਮੇਰੀ ਕੁੱਲ ਨਾਸ਼ ਹੋਵੇਗੀ। ਜਦ ਕਾਮ ਨੇ ਇਹ ਕਿਹਾ ਕਿ ਬਿਬੇਕ ਰਾਜਾ ਸਡੀ ਕੁਲ ਦੇ ਵਿੱਚ ਕੰਡਾ ਰੂਪ ਹੈ। ਤਾਂ ਬਿਬੇਤ ਤੇ ਮਤੀ ਦਾ ਸਵਾਂਗ ਬਣਾ ਕੇ ਜੋ ਪੜਦੇ ਉਹਲੇ ਬੈਠੇ ਸਨ। ਕਾਮ ਦੀਆਂ ਗੱਲਾ ਸੁਣ ਕਰ ਕੇ ਜੋ ਕਾਮ ਨੇ ਉਪਰ ਕਹੀਆ ਸਨ। ਤਾਂ

ਬਿਬੇਕ ਦਾ ਰੂਪ ਧਾਰੀ ਜੋ ਪੁਰਸ਼ ਸੀ, ਅੰਦਰੋਂ ਹੀ ਰੌਲਾ ਪਾਉਣ ਲੱਗਾ । ਸੋ ਕਹਿੰਦੇ ਹਨ :- ਬਿਬੇਕ ਉਵਾਚ ॥

ਸ੍ਵੈਯਾ :

*ਆਹਿ ਦੁਰਾਤਮ ਕਾਮ ਕਲੰਕ ਸੁ, ਤੂੰ ਧਰਮਾਤਮ ਆਪ ਅਲਾਏ ॥*
*ਤੇ ਅਘਵੰਤ ਸੁ ਪਾਪ ਕਰੇ, ਇਮ, ਭਾਖ ਅਘੀ ਹਮ ਕੋ ਠਹਰਾਏ ॥*
*ਨਾਹਿ ਲਖੋ ਮਨ ਤਾਤ ਮਤੋਜਿਮ, ਮੂਢ ਮਨੋਜ ਸੁਨੋ ਚਿਤੁ ਲਾਇ ॥*
*ਤਾਤ ਭਯੋ ਸੁਤ ਮੋਹ ਅਧੀਨ ਸੁ, ਮਾਰਗ ਵੇਦ ਕੋ ਦੂਰ ਭੁਲਾਏ ॥ ੧੧੦ ॥*

ਅਰਥ : ਬਿਬੇਕ ਨੇ ਉਚੀ ਆਵਾਜ਼ ਨਾਲ ਕਿਹਾ, ਹੇ ਕਲੰਕ ਰੂਪ ਕਾਮ ਤੂੰ ਬਹੁਤ ਬੁਰੇ ਸੁਭਾ ਵਾਲਾ ਹੈ । ਅਤੇ ਆਪਣੇ ਆਪ ਨੂੰ ਧਰਮਾਤਮਾ ਕਹਿੰਦਾ ਹੈ । ਫਿਰ ਤੂੰ ਕਹਿ ਰਿਹਾ ਹੈ ਕਿ ਉਹ ਬਿਬੇਕ ਆਦਿਕ ਪਾਪ ਕਰਨ ਵਾਲੇ ਹਨ ਜੋ ਦਿਨ ਰਾਤ ਪਾਪ ਕਰਨ ਵਿੱਚ ਲਗੇ ਹਨ । ਇਸ ਤਰ੍ਹਾਂ ਕਹਿ ਕੇ ਸਾਨੂੰ ਲੋਕਾਂ ਵਿੱਚ ਪਾਪੀ ਦਸਦਾ ਹੈ, ਹੇ ਮੂਰਖ ਕਾਮ ਦੇਵ ਜੋ ਤੂੰ ਕਹਿ ਰਿਹਾ ਹੈ, ਕਿ ਬਬੇਕ ਆਪਣੇ ਪਿਤਾ ਨੂੰ ਮਾਰਨ ਵਾਸਤੇ ਯਤਨ ਕਰ ਰਿਹਾ ਹੈ । ਇਸ ਦਾ ਕਾਰਣ ਸੁਣ ਜਿਸ ਕਰਕੇ ਸਾਡਾ ਪਿਤਾ ਜੋ ਮਨ ਹੈ ਉਹੋ ਆਪਣੇ ਪੁੱਤਰ ਮੋਹ ਦੇ ਵੱਸ ਵਿੱਚ ਹੋ ਗਿਆ ਹੈ । ਅਤੇ ਉਸ ਨੇ ਵੇਦ ਧਰਮ ਨੂੰ ਛੱਡ ਦਿਤਾ ਹੈ । ਭਾਵ ਕਿ ਮਨ ਜੋ ਹੈ, ਉਹ ਮੋਹ ਦੇ ਵਸ ਹੋ ਕੇ ਪੁਠੇ ਪਾਸੇ ਤੁਰ ਪਿਆ ਹੈ, ਇਸ ਕਰਕੇ ਅਸੀਂ ਉਸ ਦਾ ਤਿਆਗ ਕਰ ਦਿਤਾ ਹੈ । ਜਿਵੇਂ ਕਥਨ ਕੀਤਾ ਹੈ ਜਿਹੜਾ ਪੁਰਖ ਚੰਗਾ ਕਾਰਜ ਤੇ ਮੰਦਾ ਅਕਾਰਜ ਨੂੰ ਨਹੀਂ ਵੇਖਦਾ ਅਤੇ ਹਿਰਦੇ ਵਿੱਚ ਹੰਕਾਰ ਕਰਦਾ ਹੈ । ਔਰ ਵੇਦ ਦੇ ਦੱਸੇ ਹੋਏ ਰਾਹ ਤੋਂ ਉਲਟ ਰਸਤੇ ਚਲਦਾ ਹੈ ਤਾਂ ਉਸ ਦਾ ਤਿਆਗ ਕਰ ਦੇਣਾ ਚੰਗਾ ਹੈ । ਇਸ ਤਰ੍ਹਾਂ ਵੇਦ ਦਾ ਕਥਨ ਹੈ । ਔਰ ਸਿਮਰਤੀਆਂ, ਪ੍ਰਾਣਾਂ, ਔਰ ਰਿਖੀਆਂ ਮੁਨੀਆਂ ਨੇ ਸਭ ਨੇ ਇਹੋ ਗੱਲ ਕਹੀ ਹੈ । ਜੋ ਆਪਣੇ ਧਰਮ ਤੋਂ ਉਲਟ ਚਲਦਾ ਹੈ, ਉਸ ਦਾ ਤਿਆਗ ਕਰਦੇਣਾ ਹੀ ਭਲਾ ਹੈ । ਸੋ ਕਥਨ ਕਰਦੇ ਹਨ

ਦੋਹਰਾ

*ਪਿਤਾ ਗੁਰੂ ਮਤਿ ਤਯਾਗ ਕਰ, ਬਡਭਾਗੀ ਪ੍ਰਹਲਾਦ ॥*
*ਮੁਕਤਿ ਪਾਇ ਬੰਧਨ ਤਜੇ, ਹਰਿ ਕੇ ਸੇਵ ਸੁ ਪਾਦ ॥ ੧੧੨ ॥*

ਅਰਥ : ਵੇਖੋ ਵੱਡੇ ਭਾਗਾਂ ਵਾਲੇ ਪ੍ਰਹਲਾਦ ਭਗਤ ਨੇ ਪਿਤਾ ਅਤੇ ਗੁਰੂ ਦੀ ਸਿਖਿਆ ਦਾ ਤਿਆਗ ਕਰ ਕੇ ਹਰੀ ਦੇ ਚਰਨਾਂ ਦਾ ਸੇਵਨ ਕੀਤਾ ਸੀ । ਜਿਸ ਕਰਕੇ ਉਸ ਦੇ

ਬੰਧਨ ਟੁਟ ਗਏ, ਔਰ ਮੁਕਤ ਪਦਵੀ ਨੂੰ ਪ੍ਰਾਪਤ ਹੋਇਆ। ਭਾਵ ਕਿ ਵੇਦ ਦਾ ਇਹ ਕਥਨ ਹੈ ਕਿ ਜੋ ਧਰਮ ਤੋਂ ਉਲਟ ਸਿਖਿਆ ਦੇਣ ਵਾਲੇ ਹਨ, ਉਨ੍ਹਾਂ ਦੇ ਤਿਆਗਣ ਵਿੱਚ ਕੋਈ ਦੋਸ਼ ਨਹੀਂ ਹੈ। ਜਿਵੇਂ ਪ੍ਰਹਲਾਦ ਨੇ ਆਪਣੇ ਪਿਤਾ ਔਰ ਗੁਰੂ ਸੰਡਾ ਮਰਕਾ ਉਨ੍ਹਾਂ ਦਾ ਵੀ ਤਿਆਗ ਕਰ ਦਿਤਾ ਸੀ ਜਥਾ :

ਸੋਰਠਾ

*ਤਾਤ ਮਾਤ ਗੁਰ ਨਾਰ, ਜੋ ਵਿਗਨੀ ਹਰਿ ਭਜਨ ਮੈਂ ॥*

*ਤਾਂਕੋ ਮਾਰੋ ਡਾਰ ॥ ਹਰ ਭਜ ਜਨਮ ਸਫਲ ਕਰੋ ॥੬॥ ਭਰਥਰੀ ਹਰੀ ਜੀ।*

ਜੈਸੇ ਭਗਤ ਨਾਮ ਦੇਵ ਜੀ ਆਪਣੀ ਮਾਤਾ ਨੂੰ ਕਹਿੰਦੇ ਹਨ। ਜਿਸ ਵਕਤ ਸਮੇਂ ਦੀ ਹਕੂਮਤ ਵਲੋਂ ਉਨ੍ਹਾਂ ਨੂੰ ਬਹੁਤ ਦੁਖ ਦਿਤੇ ਜਾ ਰਹੇ ਸਨ। ਤਾਂ ਆਪਣੇ ਪੁੱਤਰ ਦਾ ਦੁਖ ਦੇਖ ਕੇ ਮਾਤਾ ਰਹਿ ਨਾ ਸਕੀ, ਤਾਂ ਇਉਂ ਕਹਿਣ ਲੱਗੀ :

*ਰੁਦਨੁ ਕਰੈ ਨਾਮੇ ਕੀ ਮਾਇ ॥ ਛੋਡਿ ਰਾਮ ਕੀ ਨ ਭਜਹਿ ਖੁਦਾਇ ॥ ੬ ॥*

ਨਾਮ ਦੇਵ ਦੀ ਮਾਤਾ ਕਹਿਣ ਲੱਗੀ ਜੋ ਦੁਖ ਵਿੱਚ ਬਹੁਤ ਰੋ ਰਹੀ ਸੀ, ਹੇ ਪੁੱਤਰ ਤੂੰ ਆਪਣੀ ਜਾਨ ਬਚਾਉਣ ਵਾਸਤੇ ਰਾਮ ਦਾ ਨਾਮ ਜਪਣਾ ਛੱਡ ਕੇ ਖੁਦਾ ਦਾ ਨਾਮ ਜਪਣਾ ਸ਼ੁਰੂ ਕਰ ਦੇ, ਭਾਵ ਕਿ ਮੁਸਲਮਾਨ ਬਣ ਜਾ ਆਪਣੀ ਜਾਨ ਬਚਾ ਲੈ, ਤਾਂ ਮਾਤਾ ਦੀ ਇਹ ਗੱਲ ਸੁਣ ਕਰ ਕੇ ਜੋ ਆਪਣੇ ਧਰਮ ਨੂੰ ਛੱਡਣ ਵਾਸਤੇ ਕਹਿ ਰਹੀ ਹੈ। ਤਾਂ ਉਸ ਸਮੇਂ ਭਗਤ ਜੀ ਗੁਸੇ ਵਿੱਚ ਆਪਣੀ ਮਾਤਾ ਨੂੰ ਕਹਿਣ ਲੱਗੇ :

*ਨ ਹਉ ਤੇਰਾ ਪੂੰਗੜਾ, ਨ ਤੂੰ ਮੇਰੀ ਮਾਇ ॥*

*ਪਿੰਡ ਪੜੈ, ਤਉ ਹਰਿ ਗੁਨ ਗਾਇ ॥ ੭ ॥*

ਹੇ ਮਾਤਾ ਜੋ ਤੂੰ ਮੈਨੂੰ ਆਪਣੇ ਧਰਮ ਤੋਂ ਵੇਮੁਖ ਕਰਨ ਵਾਸਤੇ ਕਹਿ ਰਹੀ ਹੈ, ਇਸ ਕਰਕੇ ਤੂੰ ਮੇਰੀ ਮਾਤਾ ਨਹੀਂ, ਔਰ ਮੈਂ ਤੇਰਾ ਪੁੱਤਰ ਨਹੀਂ। ਚਾਹੇ ਸਰੀਰ ਮੇਰਾ ਨਾਸ ਵੀ ਹੋ ਜਾਵੇ, ਤਾਂ ਵੀ ਧਰਮ ਵਿੱਚ ਰਹਿ ਕੇ ਹੀ ਨਾਮ ਨੂੰ ਜਪੂੰਗਾ। ਇਉਂ ਸ਼ਾਸਤਰ ਦਾ ਲੇਖ ਹੈ, ਜੋ ਮਾਤਾ ਪਿਤਾ ਧਰਮ ਤੋਂ ਵੇਮੁੱਖ ਕਰਨ ਵਾਲੇ ਹਨ, ਉਨ੍ਹਾਂ ਦਾ ਤਿਆਗ ਕਰਨਾ ਹੀ ਭਲਾ ਹੈ। ਜੈਸੇ ਗੁਰੂ ਜੀ ਕਥਨ ਕਰਦੇ ਹਨ :

*ਘਰ ਕੇ ਦੇਵ ਪਿਤਰ ਕੀ ਛੋਡੀ, ਗੁਰ ਕੋ ਸ਼ਬਦ ਲਇਓ ॥*

ਇਉਂ ਵਡਭਾਗੀ ਪ੍ਰਹਲਾਦ ਨੇ ਆਪਣੇ ਧਰਮ ਨੂੰ ਰੱਖਣਾ ਕੀਤਾ। ਇਸੇ ਤਰ੍ਹਾਂ ਹੀ ਜੋ ਸਾਡਾ ਪਿਤਾ ਮਨ ਹੈ, ਉਹ ਆਪਣ ਪੁੱਤਰ ਹੰਕਾਰ ਦੇ ਵਸ ਹੋ ਗਿਆ ਹੈ। ਜਿਸ

ਕਰਕੇ ਉਸ ਨੇ ਭਲੇ ਕਾਰਜ ਤੇ ਬੁਰੇ ਕਾਰਜ ਦਾ ਰਤਾ ਜਿੰਨ੍ਹਾਂ ਵੀ ਵਿਚਾਰ ਨਹੀਂ ਕੀਤਾ, ਜੋ ਜਗਤ ਦਾ ਸਵਾਮੀ ਮਨ ਦਾ ਪਿਤਾ ਪ੍ਰਮਾਤਮਾ ਹੈ, ਉਸ ਨੂੰ ਮਨ ਨੇ ਬੰਨ ਕੇ ਫ਼ਾਹੀਆਂ ਵਿੱਚ ਪਾ ਦਿਤਾ ਹੈ। ਭਾਵ ਕਿ ਜੋ ਪ੍ਰਮਾਤਮਾ ਅਜਰ ਤੇ ਅਮਰ ਸਤਚਿਤ ਆਨੰਦ ਰੂਪ ਹੈ, ਮਨ ਦੀ ਸੰਗਤ ਕਰ ਕੇ ਅਨੇਕਾਂ ਜੀਵ ਰੂਪ ਹੋ ਗਿਆ ਹੈ : ਜਿਵੇ ਇਕ ਮਹਾਂ ਆਕਾਸ਼ ਘੜਿਆਂ ਦੀ ਸੰਗਤ ਕਰ ਕੇ ਘਟਾ ਕਾਸ਼, ਮਟਾ ਕਾਸ਼ ਕਹਾਉਂਦਾ ਹੈ। ਇਸੇ ਤਰ੍ਹਾਂ ਹੀ ਪ੍ਰਮਾਤਮ ਦੇਵ ਇਕ ਹੁੰਦਾ ਹੋਇਆ ਵੀ ਅਨੇਕ ਰੂਪ ਹੋ ਗਿਆ ਹੈ। ਸਾਡਾ ਜੋ ਪਿਤਾ ਹੈ ਮਨ, ਉਹ ਦਿਨ ਰਾਤ ਮੋਹ, ਮਧ ਤੇ ਮਾਨ ਹਰ ਵਕਤ ਇਨ੍ਹਾਂ ਦਾ ਸਤਿਕਾਰ ਕਰਦਾ ਹੈ। ਕਿਉਂਕਿ ਜਿਨ੍ਹਾਂ ਦਾ ਤਿਆਗ ਕਰਨਾ ਬਣਦਾ ਸੀ, ਉਨ੍ਹਾਂ ਨਾਲ ਪੱਕਾ ਮੋਹ ਵਧਾ ਲਿਆ ਹੈ। ਇਸ ਤਰ੍ਹਾਂ ਜਿਹੜਾ ਸਾਡਾ ਪਿਤਾ ਹੈ ਮਨ, ਉਸਨੂੰ ਮਾਰ ਦੇਣ ਦਾ ਕੋਈ ਪਾਪ ਨਹੀਂ ਹੈ। ਪਰ ਅਸਾਂ ਉਸ ਨੂੰ ਮਾਰਿਆ ਨਹੀਂ, ਪਿਤਾ ਜਾਣ ਕੇ, ਉਸ ਦਾ ਤਿਆਗ ਕਰ ਦਿਤਾ ਹੈ ਭਾਵ ਕਿ ਅਸੀਂ ਮਨ ਦੀ ਸਿਖਿਆ ਨੂੰ ਗ੍ਰਹਿਣ ਨਹੀਂ ਕੀਤਾ। ਜੈਸੇ ਗੁਰੂ ਜੀ ਕਹਿੰਦੇ ਹਨ :

*ਮਨ ਕੀ ਮਤਿ ਤਿਆਗਹੁ ਹਰ ਜਨ, ਇਹੈ ਬਾਤ ਕਠੈਨੀ ॥*

ਹੇ ਹਰੀ ਦੇ ਪਿਆਰਿਉਂ ਮਨ ਦੀ ਮਤ ਦਾ ਤਿਆਗ ਕਰੋ। ਔਰ ਗੁਰੂ ਦੀ ਮਤ ਧਾਰਣ ਕਰੋ, ਇਉਂ ਜਦ ਬਿਬੇਕ ਰਾਜਾ ਬੋਲਦਾ ਹੋਇਆ ਸਭਾ ਵਲ ਆ ਰਿਹਾ ਸੀ, ਉਸ ਨੂੰ ਵੇਖ ਕੇ ਕਾਮ ਦੇਵ ਕਹਿਣ ਲੱਗਾ ਕਿ ਹੇ ਰਤੀ ਉਹ ਵੇਖ ਜੋ ਸਾਡੀ ਕੁਲ ਵਿੱਚ ਸਭ ਤੋਂ ਵੱਡਾ ਰਾਜਾ ਹੈ, ਉਹ ਆਪਣੀ ਘਰ ਵਾਲੀ ਸੁਮਤੀ ਦੇ ਨਾਲ ਮਿਲ ਕੇ ਆ ਰਿਹਾ ਹੈ ਜਿਵੇਂ, ਸ਼ਿਵਾਂ ਦੇ ਨਾਲ ਪਾਰਬਤੀ ਦੀ ਸ਼ੋਭਾ ਹੁੰਦੀ ਹੈ। ਇਸੇ ਤਰ੍ਹਾਂ ਹੀ ਬਿਬੇਕ ਰਾਜਾ ਨਾਲ ਮਿਲ ਕੇ ਸੁਮੱਤੀ ਸ਼ੋਭਾ ਪਾ ਰਹੀ ਹੈ। ਰਤੀ ਕਹਿਣ ਲੱਗੀ ਹੇ ਸਵਾਮੀ ਜੀ ਇਹ ਕਿੰਨੀ ਕੁ ਤਾਕਤ ਰਖਦਾ ਹੈ। ਤਾਂ ਕਾਮ ਕਹਿਣ ਲੱਗਾ :

ਦੋਹਰਾ

*ਰਾਗ ਆਦਿਕ ਜਿਨ ਬਸ ਕੀਏ, ਕੀਰਤਿ ਵੰਤ ਉਦਾਰ ॥*
*ਉਰ ਅਤਿ ਕੋਪਯੋ ਮਾਨ ਧਨ, ਮਨੋ ਨਿਰਾਦਰ ਧਾਰ ॥ ੧੧੫॥*

ਹੇ ਰਤੀ ਜਿਸ ਬਿਬੇਕ ਨੇ ਰਾਗ ਤੇ ਦੁਵੈਖ ਨੂੰ ਵਸ ਕਰ ਲਿਆ ਹੈ। ਜੋ ਵੱਡੇ ਜਸ ਵਾਲਾ ਤੇ ਵਡਾ ਦਾਨੀ ਹੈ। ਮਾਣ ਤੇ ਸਤਿਕਾਰ ਹੀ ਜਿਸ ਦਾ ਧਨ ਹੈ। ਉਹ ਬਿਬੇਕ ਰਾਜਾ ਮੇਰੇ ਕਹੇ ਹੋਏ ਨਿਰਾਦਰ ਦੇ ਬਚਨਾ ਨੂੰ ਸੁਣ ਕੇ ਬੜੇ ਗੁਸੇ ਨਾਲ ਭਰਿਆ ਹੋਇਆ

ਹੈ। ਰਤੀ ਕਹਿਣ ਲੱਗੀ ਮਹਾਰਾਜ ਬਿਬੇਕ ਕਿਹੜਾ ਹੈ, ਤਾਂ ਕਾਮ ਕਹਿਣ ਲੱਗਾ ਉਹ ਜੋ ਕਮਜ਼ੋਰ ਪਤਲੇ ਸਰੀਰ ਵਾਲਾ ਦਿਸਦਾ ਹੈ ਉਹੋ ਹੀ ਬਿਬੇਕ ਰਾਜਾ ਹੈ। (ਭਾਵ ਕਿ ਬਿਬੇਕੀ ਪੁਰਸ਼ ਜੋ ਹੈ, ਉਸ ਦਾ ਖਾਣਾ ਪੀਣਾ ਬੜਾ ਸੰਜਮ ਦਾ ਹੋ ਜਾਂਦਾ ਹੈ। ਜਿਸ ਕਰਕੇ ਉਸ ਦਾ ਸਰੀਰ ਕਮਜ਼ੋਰ ਪਤਲਾ ਹੁੰਦਾ ਹੈ। (ਅਲਪ ਅਹਾਰ ਸੁਲਪ ਸੀ ਨਿੰਦਰਾ) ਕਾਮ ਕਹਿਣ ਲੱਗਾ, ਹੇ ਰਤੀ ਜੋ ਚਿਤ ਦਾ ਕਠੋਰ ਸਾਨੂੰ ਦੁਖ ਦੇਣ ਵਾਲਾ ਹੈ, ਇਸ ਦੀ ਕਾਲੀ ਮਤ ਇਸ ਦੇ ਹਿਰਦੇ ਵਿੱਚੋਂ ਇਸ ਤਰ੍ਹਾਂ ਚਮਕਦੀ ਹੈ। ਜਿਵੇ ਬਰਫ਼ ਦੇ ਪਹਾੜ ਵਿੱਚ ਚੰਦ੍ਰਮਾ ਦਾ ਪਰਛਾਵਾਂ ਸਾਫ ਦਿਸਦਾ ਹੈ। ਇਸ ਕਰਕੇ ਸਾਨੂੰ ਹੁਣ ਏਥੇ ਬੈਠਣਾ ਨਹੀਂ ਚਾਹੀਦਾ। ਚਲ ਭਜ ਚਲੀਏ, ਏਉ ਕਹਿਕੇ ਰਤੀ ਨੂੰ ਨਾਲ ਲੈ ਕੇ ਕਾਮ ਦੇਵ ਭਜਿ ਗਿਆ। ਤੇ ਸੁਮਤੀ ਨੂੰ ਨਾਲ ਲੈ ਕੇ ਬਿਬੇਕ ਰਾਜਾ ਸਟੇਜ ਤੇ ਆ ਖੜਾ ਹੋਇਆ ਤੇ ਸੁਮੱਤੀ ਨੂੰ ਕਹਿਣ ਲੱਗਾ।

ਦੋਹਰਾ

*ਸੁਨੇ ਪਿਆਰੀ ਕਾਨ ਤਵ, ਕਾਮ ਬਡੇ ਮਦ ਬੈਨ ॥*
*ਹਮੈ ਬਖਾਨੇ ਪਾਪ ਕ੍ਰਿਤ, ਦੁਸਟਾਤਮ ਯਹ ਮੈਨ । ੧੧੭ ॥*

ਰਾਜਾ ਬਿਬੇਕ ਕਹਿਣ ਲੱਗਾ ਹੇ ਪਿਆਰੀ ਮਤੀ, ਤੂੰ ਆਪਣੇ ਕੰਨੀ ਕਾਮ ਦੇ ਅਹੰਕਾਰ ਭਰੇ ਬਚਨ ਸੁਣ ਲਏ ਹਨ। ਇਹ ਦੁਸਟ ਆਤਮਾਂ ਕਾਮਦੇਵ ਸਾਨੂੰ ਪਾਪੀ ਕਹਿ ਰਿਹਾ ਹੈ। ਪਾਪੀ ਤਾਂ ਉਹ ਆਪ ਹੈ। ਪਰ ਲੋਕਾਂ ਵਿੱਚ ਬਿਬੇਕ ਨੂੰ ਪਾਪੀ ਕਹਿੰਦਾ ਹੈ, ਤਾਂ ਮਤੀ ਕਹਿਣ ਲਗੀ :

ਦੋਹਰਾ

*ਆਰਯ ਸੁਤ ਨਿਜ ਦੋਖਕੋ, ਜਾਨਤ ਨਾਂਹਿ ਸੁ ਕੋਇ ॥*
*ਦੋਖ ਬਖਾਨੈ ਔਰ ਕੋ, ਮੂਢ ਜਗਤ ਕੇ ਲੋਇ ॥ ੪ ॥*

ਮਤੀ ਨੇ ਕਿਹਾ : ਹੇ ਸੁਆਮੀ ਜੀ ! ਜਗਤ ਦੇ ਮੂਰਖ ਲੋਕ ਆਪਣੇ ਔਗੁਣਾਂ ਨੂੰ ਤਾਂ ਦੇਖਦੇ ਨਹੀਂ ਹਨ, ਔਰ ਦੂਸਰਿਆਂ ਦੇ ਔਗੁਣਾਂ ਨੂੰ ਲੋਕਾਂ ਵਿੱਚ ਦੱਸਣਾ ਕਰਦੇ ਹਨ, ਤਾਂ ਬਿਬੇਕ ਰਾਜਾ ਨੇ ਕਿਹਾ : ਹੇ ਮਤੀ ਜੋ ਪ੍ਰਮਾਤਮ ਦੇਵ ਸਤ ਚਿੱਤ ਅਨੰਦ ਸਰੂਪ ਹੈ, ਔਰ ਮਾਇਆ ਤੋ ਰਹਿਤ ਜਗਤ ਦਾ ਸੁਆਮੀ ਹੈ, ਔਰ ਜਿਸਦੇ ਜਸ ਨੂੰ ਵੇਦ ਔਰ ਪ੍ਰਾਣ ਗਾਉਂਦੇ ਹਨ, ਮਧ, ਕਾਮ ਤੇ ਅਹੰਕਾਰ, ਇਨ੍ਹਾਂ ਦੇ ਨਾਲ ਮਿਲ ਕਰਕੇ ਸਾਡਾ ਜੋ ਪਿਤਾ ਹੈ ਮਨ, ਉਸ ਨੂੰ ਜਗਤ ਦੇ ਬੰਧਨਾਂ ਵਿੱਚ ਪਾ ਦਿਤਾ ਹੈ, ਉਸਦੀ ਵੱਡੀ ਭਾਰੀ

ਦੀਨ ਦਸ਼ਾ ਕਰ ਦਿਤੀ ਹੈ, ਪਰ ਫੇਰ ਭੀ ਜੋ ਕਾਮ ਆਦਿਕ ਹਨ, ਆਪਣੇ ਆਪ ਨੂੰ ਪੁੰਨ ਆਤਮਾ ਕਹਾਉਂਦੇ ਹਨ, ਜੋ ਅਸੀਂ ਜਗਤ ਦੇ ਬੰਧਨਾਂ ਵਿਚੋਂ ਕੱਢਣ ਦੇ ਯਤਨਾਂ ਵਿੱਚ ਲੱਗੇ ਹੋਏ ਹਾਂ, ਔਰ ਸਾਨੂੰ ਦੁਸ਼ਟ ਕਾਮ ਦੇਵ ਪਾਪੀ ਕਹਿ ਰਿਹਾ ਹੈ ਮਤੀ ਕਹਿਣ ਲੱਗੀ : ਹੇ ਸੁਆਮੀ ਜੀ ਜਿਸ ਪ੍ਰਮਾਤਮਾ ਨੂੰ ਅਨੰਦ ਸਰੂਪ ਵੇਦ ਕਥਨ ਕਰਦਾ ਹੈ, ਜੋ ਪ੍ਰਚੰਡ ਸੂਰਜ ਵਾਂਗੂੰ ਨਿਤ ਪ੍ਰਕਾਸ਼ ਰੂਪ ਹੈ ਜਿਸ ਦਾ ਤਿੰਨਾਂ ਲੋਕਾਂ ਵਿੱਚ ਪ੍ਰਕਾਸ਼ ਹੈ ਮੈਂ ਤਾਂ ਉਸ ਪ੍ਰਮੇਸਰ ਨੂੰ ਇਸ ਤਰ੍ਹਾਂ ਦਾ ਸੁਣਿਆ ਹੈ, ਪਰ ਕਾਮ ਆਦਿਕਾਂ ਨੇ ਉਸ ਨੂੰ ਬੰਧਨ ਵਿਚ ਕਿਵੇਂ ਪਾ ਦਿਤਾ ਹੈ, ਜੋ ਸੁਖਾਂ ਦਾ ਸਮੁੰਦਰ ਪ੍ਰਮਾਤਮਾ ਹੈ, ਉਸਨੇ ਆਪਣੇ ਜੋ ਗੁਣ ਹਨ, ਉਹਨਾਂ ਦਾ ਕਿਵੇ ਤਿਆਗ ਕਰ ਦਿਤਾ, ਤਾਂ ਬਿਬੇਕ ਰਾਜਾ ਕਹਿਣ ਲੱਗਾ । ਰਾਜੋ ਵਾਚ :

॥ ਸ੍ਵੈਯਾ ॥

*ਅਤਿ ਧੈਰਯ ਵੇਤ ਉਦਾਰ ਬਡੋ, ਉਰ ਸਤਯ ਸਦਾ ਗੁਣ ਸਿੰਧ ਸੁ ਗਾਯੋ ॥*
*ਸ੍ਵੱਛ ਸਦਾ ਉਰ ਨੀਤ ਬਸੇ, ਸੁ ਮਹਾ ਲਛਮੀ ਸਿਰ ਛੱਤਰ ਝੁਲਾਯੋ ॥ ਮਤਿ ਧੈਰਯ*
*ਸੀਲ ਤਜੇ ਖਿਣ ਮੈ, ਸੁਨਿ ਭਾਮਿਨ ਨਾਰਿਨ ਜਾਹਿੰ ਭ੍ਰਮਾਯੋ ॥*
*ਅਭ ਔਰ ਕੀ ਬਾਤ ਕਹਾ ਕਹੀਏ, ਨਿਜ ਨਾਹਿ ਪ੍ਰਮਾਤਮ ਆਪ ਭੁਲਾਯੋ ॥ ੧੨੧॥*

ਅਰਥ : ਬਿਬੇਕ ਰਾਜਾ ਕਹਿਣ ਲੱਗਾ ਹੇ ਮਤੀ ਜੋ ਪੁਰਸ਼ ਬਡੇ ਧੀਰਜ ਵਾਲੇ ਤੇ ਉਦਾਰ ਹਨ ਜਿਨ੍ਹਾਂ ਦੇ ਹਿਰਦੇ ਵਿੱਚ ਸਦਾ ਸੱਚ ਵੱਸਦਾ ਹੈ ਜੋ ਗੁਣਾਂ ਦੇ ਸਮੁੰਦਰ ਕਹੇ ਜਾਂਦੇ ਹਨ ਜਿਨ੍ਹਾਂ ਦੇ ਹਿਰਦੇ ਸਦਾ ਸਾਫ ਹਨ, ਔਰ ਮਹਾ ਲਛਮੀ ਜਿਨ੍ਹਾਂ ਦੇ ਸਿਰ ਉੱਤੇ ਛੱਤਰ ਝੁਲਾਉਂਦੀ ਸੀ, ਇਸ ਤਰ੍ਹਾਂ ਦੇ ਜੋ ਪ੍ਰਤਾਪੀ ਚੱਕਰਵਰਤੀ ਮਹਾਰਾਜ ਸਨ, ਹੇ ਪਿਆਰੀ ਸੁਣ, ਜਿਨ੍ਹਾਂ ਨੂੰ ਇਸਤਰੀ ਨੇ ਭਰਮਾ ਲਿਆ ਹੈ ਉਹਨਾਂ ਮਹਾਰਾਜਿਆਂ ਨੇ ਇਕ ਖਿਨ ਵਿੱਚ ਚੰਗੀ ਮਤਿ ਧੀਰਜ, ਤੇ ਸ਼ੀਲ ਸੁਭਾਵ ਨੂੰ ਤਿਆਗ ਦਿੱਤਾ ਹੈ, ਹੇ ਮਤੀ ਹੋਰ ਲੋਕਾਂ ਦੀ ਗੱਲ ਤਾਂ ਕੀ ਕਹਿਣੀ ਹੈ, ਜੋ ਪ੍ਰਮਾਤਮ ਦੇਵ ਹੈ, ਉਸਨੇ ਵੀ ਆਪਣੀ ਮਾਇਆ ਰੂਪ ਇਸਤ੍ਰੀ ਤੇ ਪਿਛੇ ਲੱਗ ਕੇ, ਆਪਣਾ ਆਪ ਭੁੱਲਾ ਦਿੱਤਾ ਹੈ ॥ ਤਾਂ ਮਤੀ ਕਹਿਣ ਲੱਗੀ ਹੇ ਸੁਆਮੀ ਜੀ, ਜੇ ਵੱਡਾ ਭਾਰੀ ਸੰਘਣਾ ਅੰਧੇਰਾ ਹੋਵੇ, ਤਾਂ ਉਹ ਸੂਰਜ ਨੂੰ ਤਾਂ ਨਹੀਂ ਢੱਕ ਸਕਦਾ (ਏਸੇ ਤਰ੍ਹਾਂ ਹੀ ਜੋ ਆਤਮਾ ਮਹਾਂ ਪ੍ਰਕਾਸ਼ ਰੂਪ ਹੈ । ਜਿਸਦੇ ਸਮਾਨ ਹੋਰ ਕੋਈ ਹੈ ਨਹੀਂ, ਜੋ ਸੁਖਾਂ ਦਾ ਸਮੁੰਦਰ ਤੇ ਨਿੱਤ ਹੀ ਪ੍ਰਗਟ ਰੂਪ ਹੈ, ਦੱਸੋ ਉਸਨੂੰ ਅਗਿਆਨ ਨੇ ਕਿਸ ਤਰ੍ਹਾਂ ਢੱਕ ਲਿਆ ਹੈ । ਭਾਵ ਜੋ ਨਿੱਤ ਹੀ ਪ੍ਰਕਾਸ਼ ਰੂਪ ਪ੍ਰਮਾਤਮਾ

ਹੈ। ਉਸ ਵਿੱਚ ਅਗਿਆਨ ਰੂਪ ਮਾਇਆ ਕਿਸ ਤਰ੍ਹਾਂ ਨਿਵਾਸ ਕਰ ਸਕਦੀ ਹੈ, ਮੇਰੇ ਮਨ ਵਿੱਚ ਇਹ ਵੱਡੀ ਭਾਰੀ ਸ਼ੰਕਾ ਪ੍ਰਗਟ ਹੋਈ ਹੈ। ਆਪ ਕ੍ਰਿਪਾ ਕਰਕੇ ਇਸ ਸ਼ੰਕੇ ਨੂੰ ਦੂਰ ਕਰੋ, ਤਾਂ ਬਿਬੇਕ ਰਾਜਾ ਕਹਿਣ ਲੱਗਾ – ਹੇ ਮਤੀ ਇਹ ਮਾਇਆ ਵਿਚਾਰ ਤੋਂ ਬਿਨਾਂ ਸੱਚੀ ਦਿਸ਼ ਰਹੀ ਹੈ, ਜੇ ਵਿਚਾਰ ਕਰਕੇ ਦੇਖੀਏ ਤਾਂ ਮਾਇਆ ਕੋਈ ਵੀ ਵਸਤੂ ਨਹੀਂ ਹੈ।

ਪ੍ਰਸ਼ਨ : ਜੇ ਕੁਛ ਵੀ ਨਹੀਂ ਹੈ ਤਾਂ ਫਿਰ ਕੀ ਸਰੂਪ ਹੈ, ਇਸਦਾ ?

ਉੱਤਰ : ਇਹ ਮਾਇਆ ਜੋ ਹੈ ਨਾ ਸਤ ਰੂਪ ਹੈ ਨਾ ਅਸੱਤ ਰੂਪ ਹੈ ਅਤੇ ਨਾਹ ਹੀ ਸੱਤ ਅਸੱਤ ਦੋਵੇ ਰੂਪ ਹੈ, ਭਾਵ ਕਿ ਮਾਇਆ ਨਾ ਸੱਚੀ ਕਹੀ ਜਾਂਦੀ ਹੈ ਤੇ ਨਾਂ ਝੂਠੀ ਕਹੀ ਜਾਂਦੀ ਹੈ। ਨਾਂ ਸੱਤ ਤੇ ਅਸੱਤ ਦੋਨੋ ਰੂਪ ਕਹੀ ਜਾਂਦੀ ਹੈ, ਭਾਵ ਜੇ ਮਾਇਆ ਸੱਚ ਕਹੀਏ, ਤਾਂ ਆਤਮ ਗਿਆਨ ਦੇ ਹੋਇਆਂ ਇਸਦਾ ਨਾਸ ਹੋ ਜਾਂਦਾ ਹੈ, ਜਿਸ ਕਰਕੇ ਝੂਠੀ ਹੈ ਜੇ ਇਸਨੂੰ ਝੂਠੀ ਕਹੀਏ, ਤਾਂ ਪ੍ਰਤੱਖ ਹੀ ਸੰਸਾਰ ਪ੍ਰਪੰਚ ਰੂਪ ਹੋ ਕੇ ਦਿਸ ਰਹੀ ਹੈ, ਇਸ ਕਰਕੇ ਇਸ ਨੂੰ ਝੂਠੀ ਨਹੀਂ ਕਿਹਾ ਜਾਂਦਾ।

ਪ੍ਰਸ਼ਨ : ਫਿਰ ਇਸਦਾ ਕੀ ਰੂਪ ਹੈ ?

ਉੱਤਰ : ਸ਼ਾਸਤਰਾਂ ਵਿੱਚ ਇਸਨੂੰ ਅਨਰ ਬਚਨੀ ਮੰਨਿਆ ਗਿਆ ਹੈ, ਜੋ ਹੋਵੇ ਵੀ ਤੇ ਹੋਵੇ ਵੀ ਨਾ, ਇਸਨੂੰ ਅਨਰ ਬਚਨੀ ਕਿਹਾ ਜਾਂਦਾ ਹੈ ਜੇ ਵਿਚਾਰ ਕਰਕੇ ਦੇਖੀਏ ਤਾਂ ਮਾਇਆ ਦੀ ਐਸੀ ਹਾਲਤ ਹੈ। ਜਿਵੇਂ ਕੇਲੇ ਦਾ ਥੰਮਾ ਵੇਖਣ ਨੂੰ ਤਾਂ ਸੁੰਦਰ ਦਿਸਦਾ ਹੈ ਪਰ ਜਦ ਉਸਨੂੰ ਫੋਲੀਏ ਭਾਵ ਕਿ ਉਸਦੇ ਪੱਤੇ ਲਾਹ ਦੇਈਏ ਤਾਂ ਵਿਚੋ ਕੁਛ ਵੀ ਨਹੀਂ ਨਿਕਲਦਾ ਏਸੇ ਤਰ੍ਹਾਂ ਮਾਇਆ ਦੀ ਵਿਚਾਰ ਕੀਤਿਆਂ ਕੁਛ ਵੀ ਸਿਧ ਨਹੀਂ ਹੁੰਦਾ, ਜਿਵੇਂ ਕਿ ਵੇਸਵਾ ਹੋਵੇ ਉਹ ਅਨੇਕ ਤਰ੍ਹਾਂ ਦੇ ਆਪਣੇ ਹਾਵ ਭਾਵ ਤੇ ਵਿਲਾਸ ਕਰਦੀ ਹੈ। ਉਸਦੇ ਸਮਾਨ ਹੀ ਮਾਇਆ ਆਪਣਾ ਵਿਲਾਸ ਕਰਦੀ ਹੈ ਜਿਵੇਂ ਚਿੱਟੀ ਮਨੀ ਹੋਵੇ ਉਸਦੇ ਕੋਲ ਲਾਲ ਰੰਗ ਦਾ ਫੁੱਲ ਰਖਿਆ

ਹੋਵੇ ਤਾਂ ਫੂਲ ਦਾ ਪ੍ਰਛਾਵਾਂ ਉਸ ਮਨੀ ਉੱਤੇ ਪੈਂਦਾ ਹੈ, ਜਿਸ ਕਰਕੇ ਉਹ ਉੱਜਲ ਹੁੰਦੀ ਹੋਈ ਵੀ ਲਾਲ ਰੰਗ ਦੀ ਦਿਸਣ ਲੱਗ ਪੈਂਦੀ ਹੈ, ਏਸੇ ਤਰ੍ਹਾਂ ਹੀ ਜੋ ਪ੍ਰਮਾਤਮ ਦੇਵ ਅਤੀ ਉੱਜਲ ਸੁਧ ਸਰੂਪ ਹੈ ਇਸ ਮਾਇਆ ਠੱਗਣੀ ਦੇ ਪ੍ਰਭਾਵ ਕਰਕੇ ਉਸ ਪ੍ਰਮਾਤਮਾ ਦੇ ਵਿਚ ਜਨਮ ਮਰਣ ਮਿਥਿਆ ਹੀ ਪ੍ਰਤੀਤ ਹੋ ਰਿਹਾ ਹੈ ।

ਪ੍ਰਸ਼ਨ : ਜੋ ਪ੍ਰਮਾਤਮ ਦੇਵ ਨਾਲ ਮਾਇਆ ਨੇ ਠੱਗੀ ਕੀਤੀ ਤਾਂ ਉਸਦੇ ਜੋ ਧਰਮ ਹਨ (ਅਸੰਗਤਾ, ਨਿਰਵਿਕਾਰ ਸੁਧ ਸਰੂਪ ਹਨ, ਉਹ ਤਾਂ ਉਸ ਵਿੱਚ ਨਹੀਂ ਰਹੇ ਹੋਣਗੇ,

ਉੱਤਰ : ਜੋ ਪ੍ਰਮਾਤਮ ਦੇਵ ਨਿਤ ਨਿਰਵਿਕਾਰ ਤੇ ਸੁੱਧ ਸਰੂਪ ਹੈ ਉਹ ਨਿੱਤ ਹੀ ਸਿੱਧ ਹਨ, ਉਹਨਾਂ ਵਿੱਚ ਕੋਈ ਫਰਕ ਨਹੀਂ ਪੈਂਦਾ, ਕਿਉਂਕਿ ਜੋ ਮਾਇਆ ਤੇ ਆਤਮਾ ਦਾ ਸੰਬੰਧ ਹੈ ਉਹ ਕਲਪਤ ਮਿਥਿਆ ਝੂਠ ਹੈ । ਜੇ ਸੱਚਾ ਸਬੰਧ ਹੋਵੇ ਤਾਂ ਉਸਦੇ ਗੁਣਾਂ ਵਿੱਚ ਫਰਕ ਪਵੇ, ਪਰ ਝੂਠਾ ਸੰਬੰਧ ਹੋਣ ਕਰਕੇ ਉਸਦੇ ਗੁਣਾਂ ਵਿੱਚ ਫਰਕ ਨਹੀਂ ਪੈਂਦਾ, ਪਰ ਫਿਰ ਵੀ ਇਸ ਝੂਠੇ ਸੰਬੰਧ ਕਰਕੇ ਗੱਲ ਜੋ ਸੀ ਉਲਟ ਪੁਲਟ ਹੋ ਗਈ ਹੈ । ਉਸ ਪ੍ਰਮਾਤਮ ਦੇਵ ਦੀ ਧੀਰਜ ਛੁੱਟ ਗਈ ਹੈ, ਤੇ ਆਪਣੇ ਆਪ ਨੂੰ ਦੁਖੀ ਸੁਖੀ ਜਮਣ ਮਰਣ ਵਾਲਾ ਜਾਨਣ ਲੱਗ ਪਿਆ ਹੈ । ਤਾਂ ਮਤੀ ਕਹਿਣ ਲੱਗੀ:

ਦੋਹਰਾ

*ਕਾਰਣ ਕੌਣ ਸੁ ਭਾਖੀਏ, ਜਾਕਰ ਕਰੇ ਵਿਕਾਰ ॥*
*ਪੁਰਖ ਪੁਰਾਤਨ ਸੋ ਬਧੂ, ਜਾ ਕੋ ਚਰਿਤ ਅਪਾਰ ॥ ੧੨੪ ॥*

ਹੇ ਸੁਆਮੀ ਜੋ ਮਾਇਆ ਰੂਪੀ ਇਸਤ੍ਰੀ ਜਿਸ ਦੇ ਅਪਾਰ ਹੀ ਕੌਤਕ ਹਨ, ਜੋ ਪ੍ਰਮਾਤਮਾ ਵਿੱਚ ਵੀ ਵਿਕਾਰ ਪੈਦਾ ਕਰ ਦਿੰਦੀ ਹੈ । ਇਸਦਾ ਕੀ ਕਾਰਣ ਹੈ, ਕ੍ਰਿਪਾ ਕਰਕੇ ਮੈਨੂੰ ਦਸਣਾ ਕਰੋ । ਉਸ ਪ੍ਰਮਾਤਮ ਦੇਵ ਵਿੱਚ ਮਾਇਆ ਠਗਣੀ ਕਿਵੇਂ ਵਿਕਾਰ ਪੈਦਾ ਕਰਦੀ ਹੈ । ਤਾਂ ਬਿਬੇਕ ਕਹਿਣ ਲੱਗਾ ਕਿ ਹੇ ਮਤੀ ਮਾਇਆ ਕਿਸੇ ਕਾਰਣ

ਕਾਰਜ ਨੂੰ ਨਹੀਂ ਵੇਖਦੀ ਜਿਵੇਂ ਰਾਕਸ਼ਟੀ – ਪਿਸਾਚਨੀ ਬਿਨਾਂ ਕਿਸੇ ਕਾਰਣ ਤੋ ਜੀਵਾਂ ਨੂੰ ਦੁਖ ਦੇਣ ਲਗ ਜਾਂਦੀ ਹੈ, ਇਹੋ ਸੁਭਾਵ ਇਸਤ੍ਰੀ ਦਾ ਹੁੰਦਾ ਹੈ। ਇਸੇ ਸੁਭਾਵ ਕਰਕੇ ਮਾਇਆ ਰੂਪੀ ਇਸਤ੍ਰੀ ਨੇ ਪ੍ਰਮਾਤਮਾ ਵਿੱਚ ਵਿਕਾਰ ਪੈਦਾ ਕਰ ਦਿੱਤਾ ਹੈ। ਸੋ ਇਸਤ੍ਰੀ ਦਾ ਸੁਭਾਵ ਕਥਨ ਕਰਦੇ ਹਨ।

ਸ੍ਵੈਯਾ

*ਮੋਹਤ ਹੈ ਕਬਹੂੰ ਅਬਲਾ, ਮਦ ਸੋ ਸੁ ਬਿਡੰਬਨ ਫੇਰ ਕਰੇ ॥*
*ਕਬਹੂੰ ਪੁਨਿ ਤਾੜਤ ਹੈ ਅਬਲਾ, ਕਬਹੂੰ ਹਸ ਕੇ ਪੁਨਿ ਅੰਕ ਭਰੇ ॥*
*ਸੁ ਵਿਖਾਦ ਕਰੇ ਕਬਹੂੰ ਅਬਲਾ, ਅਤਿ ਦੀਨ ਮਨੋ ਰਿਦ ਮਾਹਿ ਬਰੇ।*
*ਦ੍ਰਿਗ ਵਾਮ ਕਟਾਖਨ ਕੈ ਅਬਲਾ, ਕਹੁ ਕੌਨਹਿ ਕੋ ਨਹਿ ਚੀਤ ਹਰੇ ॥ ੧੨੬ ॥*

ਬਿਬੇਕ ਰਾਜਾ ਕਹਿਣ ਲੱਗਾ ਹੇ ਮਤੀ ਜੋ ਇਸਤ੍ਰੀਆਂ ਦੇ ਚਰਿਤ੍ਰ ਹਨ, ਸੋ ਇਸ ਤਰ੍ਹਾਂ ਦੇ ਹਨ। ਸੋ ਸੁਨਣਾ ਕਰ, ਇਸਤ੍ਰੀ ਕਦੇ ਤਾਂ ਪਤੀ ਨੂੰ ਮੋਹ ਲੈਂਦੀ ਹੈ। ਅਤੇ ਕਦੇ ਹੰਕਾਰ ਕਰ ਕੇ ਉਸ ਨਾਲ ਠੱਗੀ ਕਰਨ ਲਗ ਜਾਂਦੀ ਹੈ। ਕਦੇ ਪਤੀ ਨੂੰ ਤਾੜਨਾ ਕਰਦੀ ਹੈ, ਕਦੇ ਹੱਸ ਕੇ ਪਿਆਰ ਕਰਦੀ ਹੈ। ਔਰ ਕਦੇ ਪਤੀ ਨਾਲ ਝਗੜਾ ਲੜਾਈ ਕਰਨ ਲਗ ਜਾਂਦੀ ਹੈ। ਕਦੇ ਬਹੁਤ ਵੱਡੀ ਅਧੀਨ ਹੋ ਕੇ ਉਸ ਦੇ ਮਨ ਵਿੱਚ ਵੜ ਜਾਂਦੀ ਹੈ। ਇਸਤ੍ਰੀ ਜਿਸ ਵਲ ਵੀ ਤ੍ਰਿਛੀ ਨਿਗਾਹ ਕਰ ਕੇ ਵੇਖ ਲਵੇ ਤਾਂ ਮਨੁੱਖ ਦੇ ਚਿਤ ਨੂੰ ਆਪਣੇ ਵੱਸ ਕਰ ਲੈਂਦੀ ਹੈ। ਤਾਂ ਮਤੀ ਕਹਿਣ ਲੱਗੀ।

ਦੋਹਰਾ

*ਹੈ ਕਛੁ ਕਾਰਣ ਕੌਨ ਪਤਿ, ਕਹੌ ਸੁਨੋ ਅਬ ਸੋਇ ॥*
*ਦੁਰਾਚਾਰ ਇਨ ਚਿਤਵਿਯੋ, ਕਰੇ ਵਿਚਾਰ ਸੁ ਕੋਇ ॥ ੧੨੭ ॥*

ਤਾਂ ਬਿਬੇਕ ਨੇ ਕਿਹਾ ਹੇ ਮਤੀ ਜੋ ਪ੍ਰਮਾਤਮ ਦੇਵ ਦੇ ਸੁਧ ਸਰੂਪ ਵਿੱਚ ਮਾਇਆ ਵਿਕਾਰ ਕਰਦੀ ਹੈ, ਇਸ ਦਾ ਵੀ ਕੋਈ ਕਾਰਣ ਹੈ।

ਪ੍ਰਸ਼ਨ : ਉਹ ਕੀ ਕਾਰਣ ਹੈ, ਤਾਂ ਕਹਿੰਦੇ ਹਨ ?

ਉੱਤਰ : ਹੇ ਮਤੀ ਧਿਆਨ ਦੇ ਕੇ ਸੁਣ ਇਸ ਮਾਇਆ ਨੇ ਆਪਣੇ ਮਨ ਵਿੱਚ ਕੁਝ ਚਿਤਵਿਆ ਹੋਇਆ ਹੈ। ਉਸ ਨੂੰ ਕਰਨ ਵਾਸਤੇ ਵਿਚਾਰ ਕਰ ਰਹੀ ਹੈ, ਤਾਂ ਮਤੀ ਨੇ ਕਿਹਾ ਉਹ ਕੀ ਵਿਚਾਰ

ਕਰ ਰਹੀ ਹੈ । ਤਾਂ ਬਿਬੇਕ ਨੇ ਉੱਤਰ ਦਿੱਤਾ, ਕਿ ਹੇ ਮਤੀ ਮਾਇਆ ਨੇ ਆਪਣੇ ਮਨ ਵਿੱਚ ਇਹ ਵਿਚਾਰ ਕੀਤੀ ਹੈ ਕਿ ਹੁਣ ਮੇਰੀ ਜਵਾਨ ਉਮਰ ਲੰਘ ਗਈ ਹੈ ਤੇ ਬੁੱਢੀ ਹੋ ਚੁੱਕੀ ਹਾਂ ਔਰ ਪ੍ਰਮਾਤਮ ਦੇਵ ਵੀ ਬੁੱਢਾ ਹੋ ਚੁੱਕਾ ਹੈ ।

ਪ੍ਰਸ਼ਨ : ਮਾਇਆ ਦੀ ਜਬਾਨੀ ਤੇ ਵਿਰਧ ਅਵਸਥਾ ਕਿਹੜੀ ਹੈ ?

ਉੱਤਰ : ਅਗਿਆਨ ਕਾਲ ਵਿੱਚ ਜੋ ਮਾਇਆ ਦਾ ਕਾਰਜ ਪ੍ਰਪੰਚ ਰੂਪ ਸੰਸਾਰ, ਉਸ ਨੂੰ ਸਤ ਕਰ ਕੇ ਜਾਨਣਾ ਇਹ ਮਾਇਆ ਦੀ ਜਬਾਨ ਅਵਸਥਾ ਹੈ । ਜੋ ਗਿਆਨ ਹੋਏ ਤੋ ਸੰਸਾਰ ਨੂੰ ਸਹੇ ਦੇ ਸਿੰਗਾਂ ਵਾਂਗੂੰ ਤਿੰਨ ਕਾਲ ਝੂਠਾ ਕਲਪਤ ਮੰਨਣਾ ਜੜ ਤੇ ਦੁਖ ਰੂਪ ਜਾਨਣਾ ਇਹ ਹੀ ਮਾਇਆ ਦੀ ਵਿਰਧ ਅਵਸਥਾ ਹੈ ।

ਪ੍ਰਸ਼ਨ : ਪ੍ਰਮਾਤਮ ਦੇਵ ਦੀ ਬਿਰਧ ਅਵਸਥਾ ਕਿਹੜੀ ਹੈ ?

ਉੱਤਰ : ਅਗਿਆਨ ਕਰ ਕੇ ਅੰਨਮੈ ਕੋਸ਼ ਜੋ ਸਰੀਰ ਹੈ, ਇਸ ਨੂੰ ਆਤਮ ਰੂਪ ਕਰ ਕੇ ਮੰਨਣਾ, ਇਹੋ ਹੀ ਪ੍ਰਮਾਤਮ ਦੇਵ ਦੀ ਜਵਾਨ ਅਵਸਥਾ ਹੈ ॥ ਜੋ ਪੰਜਾਂ ਕੋਸ਼ਾਂ ਤੋ ਭਿੰਨ ਪ੍ਰਕਾਸ਼ ਰੂਪ ਸਭ ਦਾ ਪ੍ਰੇਰਕ ਜਾਣ ਲੈਣਾ, ਕਿ ਮੈਂ ਸਤ ਚਿਤ ਕੂੱਟਸਤ ਤੇ ਅਨੰਦ ਸ੍ਰੂਪ ਹਾਂ, ਔਰ ਸਾਰੇ ਪਰੀਪੂਰਨ ਵਿਆਪਕ ਹਾਂ, ਇਹੋ ਹੀ ਪ੍ਰਮਾਤਮਾ ਦੀ ਵਿਰਧ ਅਵਸਥਾ ਹੈ ਜੋ ਮਾਇਆ ਹੈ ਆਪਣੇ ਚਿਤ ਵਿੱਚ ਇਹ ਵਿਚਾਰ ਕਰਦੀ ਹੈ ਕਿ ਮੈਂ ਹੁਣ ਬੁਢੀ ਹੋ ਚੁੱਕੀ ਹਾਂ, ਮੇਰੇ ਵਿੱਚ ਕੋਈ ਰਸ ਨਹੀਂ ਰਿਹਾ, ਜੋ ਜਵਾਨ ਅਵਸਥਾ ਵਿੱਚ ਰਸ ਸੀ । ਉਹ ਵੀ ਭਰਮ ਕਰ ਕੇ ਹੀ ਸੀ । ਜਦ ਉਦੋਂ ਮੇਰੇ ਵਿੱਚ ਰਸ ਨਹੀਂ ਸੀ, ਤਾਂ ਹੁਣ ਬੁੱਢੀ ਹੋਈ ਵਿੱਚ ਕਿਥੋਂ ਹੋਣਾ ਹੈ । ਭਾਵ ਇਹ ਹੈ ਕਿ ਭਾਵੇਂ ਅਗਿਆਨ ਕਾਲ ਵਿੱਚ ਜੀਵ ਮੈਨੂੰ ਸਤ ਰੂਪ ਜਾਣਦੇ ਸਨ ਉਦੋਂ ਵੀ ਮੈਂ ਸਤ ਰੂਪ ਨਹੀਂ ਸੀ, ਜਦੋਂ ਜੀਵਾਂ ਨੂੰ ਗਿਆਨ ਹੋ ਗਿਆ ਤਾਂ ਹੁਣ ਮੈਨੂੰ ਸਤ ਰੂਪ ਕਿਵੇਂ ਮੰਨਣਗੇ,

ਸਗੋਂ ਅਸੱਤ ਜੜ ਦੁਖ ਰੂਪ ਹੀ ਨਿਸਚੇ ਕਰਨਗੇ । ਹੁਣ ਹੋਰ ਤਾਂ ਕੋਈ ਜਤਨ ਹੋ ਨਹੀਂ ਸਕਦਾ, ਇਹ ਇਕੋ ਹੀ ਜਤਨ ਹੈ ਕਿ ਮੈਂ ਆਪਣੇ ਪੁੱਤ੍ਰ ਮਨ ਨੂੰ ਰਾਜ ਦਿਵਾ ਦਦੇਵਾ । ਇਹ ਵਿਚਾਰ ਕਰਕੇ ਮਾਇਆ ਨੇ ਆਪਣੇ ਪੁੱਤ੍ਰ ਮਨ ਨੂੰ ਪ੍ਰਮਾਤਮ ਦੇਵ ਨਾਲ ਮਿਲਾ ਦਿਤਾ ਹੈ । ਜੋ ਬੁਰਾ ਕਰਮ ਚਿਤਵਿਆ ਸੀ, ਸੋ ਪੂਰਾ ਕਰ ਲਿਆ ਹੈ ਜਿਸਦਾ ਨਤੀਜਾ ਇਹ ਨਿਕਲਿਆ ਹੈ । ਹੇ ਮਤੀ ਸੁਣ ਸਰੀਰਾਂ ਰੂਪੀ ਨੌਂ ਦਰਵਾਜਿਆਂ ਵਾਲੇ ਸ਼ਹਿਰ ਉਸਨੇ ਰਚ ਲਏ ਫਿਰ ਆਪ ਵਿੱਚ ਵਸਣ ਲਗ ਪਿਆ ਹੈ । ਜੋ ਪ੍ਰਮਾਤਮ ਦੇਵ ਇਕ ਸਰੂਪ ਵਾਲਾ ਸੀ ਉਸਨੂੰ ਬਿਅੰਤ ਹੀ ਸਰੀਰਾ ਰੂਪੀ ਸ਼ਹਿਰਾਂ ਵਿੱਚ ਫਸਾ ਦਿੱਤਾ ਹੈ । ਉਹੁ ਮਨ ਕੰਮ ਤਾਂ ਸਾਰੇ ਆਪ ਕਰਦਾ ਹੈ ਪਰ ਜੁਮੇ ਰਬ ਦੇ ਲਾ ਦੇਂਦਾ ਹੈ ਕਿ ਇਹ ਰਬਨੇ ਕੀਤਾ ਹੈ ਮਨ ਨੂੰ ਰਬ ਨਾਲ ਮਿਲਣ ਦਾ ਇਹ ਫਾਇਦਾ ਹੋਇਆ ਜੋ ਆਪਣਾ ਧਰਮ ਸੀ, ਸੋ ਆਤਮ ਦੇਵ ਵਿੱਚ ਅਰੋਪਣ ਲਗ ਪਿਆ, ਜਿਵੇਂ ਲਾਲ ਰੰਗ ਦਾ ਫੂਲ ਚਿਟੇ ਰੰਗ ਦੀ ਮਟੀ ਦੇ ਕੋਲ ਪਿਆ ਹੋਵੇ, ਤਾਂ ਚਿੱਟੀ ਮਟੀ ਲਾਲ ਰੰਗ ਦੀ ਦਿਸਣ ਲਗ ਪੈਂਦੀ ਹੈ। ਆਪਣੇ ਚਿਟੇ ਰੰਗ ਨੂ ਖਤਮ ਕਰਕੇ ਲਾਲ ਰੰਗ ਹੀ ਦਖੌਂਦੀ ਹੈ । ਇਸੇ ਤਰ੍ਹਾਂ ਹੀ ਪ੍ਰਮਾਤਮਾਂ ਦੇ ਜੋ ਸਤ ਚਿਤ ਅਨੰਦ ਸਰੂਪ ਗੁਣ ਸਨ । ਮਨ ਦੀ ਸੰਗਤ ਕਰਕੇ ਆਪਣੇ ਵਿਸ਼ੇਸ਼ ਗੁਣ ਭੁੱਲ ਬੈਠਾ ਹੈ । ਅਤੇ ਜੋ ਮਨ ਦੇ ਗੁਣ ਸਨ, ਇੱਛਾ, ਪ੍ਰਯਤਨ, ਰਾਗ, ਦਵੈਸ਼, ਸੁੱਖ, ਦੁੱਖ, ਹਰਖ, ਸੋਗ, ਜੰਮਣਾ, ਮਰਣਾ, ਇਹ ਸਾਰੇ ਹੀ ਜੋ ਮਨ ਦੇ ਧਰਮ ਸਨ । ਇਹ ਪ੍ਰਮਾਤਮਾ ਦੇਵ ਦੇ ਵਿੱਚ ਦਿਖਣ ਲੱਗ ਪਏ ਹਨ । ਭਾਵ ਕਿ ਮਨ ਦੀ ਸੰਗਤ ਕਰਕੇ ਜੋ ਆਤਮ ਦੇਵ ਦੇ ਗੁਣ ਸਨ । ਉਨ੍ਹਾਂ ਨੂੰ ਤਾਂ ਭੁਲਾ ਦਿੱਤਾ ਹੈ। ਜੋ ਮਨ ਦੇ ਧਰਮ ਸਨ । ਉਨ੍ਹਾਂ ਨੂੰ ਆਪਣੇ ਵਿੱਚ ਧਾਰਣ ਕਰ ਲਿਆ ਹੈ । ਆਪਣੇ ਆਪ ਨੂੰ ਜੰਮਣ ਮਰਣ ਵਾਲਾ ਜੀਵ ਰੂਪ ਸਮਝਣ ਲੱਗ ਪਿਆ ਹੈ । ਤਾਂ ਮਤੀ ਕਹਿਣ ਲੱਗੀ ।

ਦੋਹਰਾ

*ਆਰਜ ਸੁਤ ਯਾ ਲੋਕ ਮੈ, ਜੈਸੀ ਮਾਤ ਪ੍ਰਬੀਨ ॥*
*ਤਾਂਕੋ ਸੁਤ ਤੈਸੋ ਭਯੋ, ਕਹੋ ਦੇਵ ਕਤ ਕੀਨ ॥ ੧੩੦ ॥*

ਮਤੀ ਕਹਿਣ ਲੱਗੀ ਸੁਆਮੀ ਜੀ ! ਜਿਸ ਤਰ੍ਹਾਂ ਮਨ ਦੀ ਮਾਤਾ ਮਾਇਆ ਬੜੀ ਚਤਰ ਤੇ ਚਲਾਕ ਹੈ । ਅੱਗੇ ਉਸਦਾ ਪੁੱਤਰ ਵੀ ਮਾਂ ਵਰਗਾ ਹੀ ਛਲੀਆ, ਚਤਰ ਤੇ ਚਲਾਕ ਹੈ । ਇਨ੍ਹਾਂ ਦੋਨ੍ਹਾਂ ਮਾਂ ਪੁੱਤਰਾਂ ਦੇ ਵੱਸ ਪੈ ਕੇ ਪ੍ਰਮਾਤਮ ਦੇਵ ਨੇ ਫਿਰ ਕੀ ਕੀਤਾ । ਤਾਂ ਵਿਵੇਕ ਕਹਿਣ ਲੱਗਾ ।

ਸਵੈਯਾ

*ਤਬ ਚੀਤ ਕੋ ਪੂਤ ਅਹੰਕਾਰ ਬਡੋ, ਜੋ ਪੋਤਾ ਪ੍ਰਮਾਤਮ ਕੋ ਜਗ ਗਾਯੋ ॥*
*ਅਤਿ ਤੋਤਲ ਬੈਨ ਗਯੋ ਢਿਗ ਜੋ, ਹਸਕੇ ਪ੍ਰਮਾਤਮ ਕੰਠ ਲਗਾਯੋ ॥*
*ਤਬ ਭੂਲ ਪਰਮਾਤਮ ਆਪ ਗਯੋ, ਭਵ ਮੋਹਿ ਭਯੋ ਇਹ ਆਪ ਅਲਾਯੋ ॥*
*ਯਹਿ ਤਾਤ ਇਹੈ ਮਮ ਮਿਤ੍ਰ ਅਹੈ ਇਹ ਖੇਤ ਇਹੈ ਸੁ ਕੱਲਤ੍ਰ ਉਪਾਯੋ ॥ ੧੩੨॥*

ਅਰਥ : ਵਿਵੇਕ ਨੇ ਕਿਹਾ ਹੇ ਮਤੀ ! ਜਦੋ ਪ੍ਰਮਾਤਮ ਦੇਵ ਦੇਹਾਂ ਰੂਪੀ ਸਹਿਰਾਂ ਵਿੱਚ ਫਸ ਗਿਆ । ਤਾਂ ਮਨ ਦਾ ਜੋ ਪੁੱਤਰ ਹੰਕਾਰ ਹੈ । ਜੋ ਜਗਤ ਵਿੱਚ ਪ੍ਰਮਾਤਮ ਦੇਵ ਦਾ ਪੋਤਰਾ ਕਿਹਾ ਜਾਂਦਾ ਹੈ । ਵੱਡੇ ਤੋਤਲੇ ਪਿਆਰੇ ਬਚਨ ਬੋਲਦਾ ਬੋਲਦਾ ਪ੍ਰਮਾਤਮ ਦੇਵ ਦੇ ਕੋਲ ਚਲਾ ਗਿਆ ਤਾਂ ਪ੍ਰਮਾਤਮ ਦੇਵ ਨੇ ਹੱਸਕੇ ਉਸਨੂੰ ਗਲ ਨਾਲ ਲਗਾ ਲਿਆ । ਪ੍ਰਮਾਤਮ ਦੇਵ ਉਸੇ ਵੇਲੇ ਹੀ ਆਪਣੇ ਆਪਨੂੰ ਭੁੱਲ ਗਿਆ ਤੇ ਸੰਸਾਰ ਦਾ ਮੋਹ ਪੈਦਾ ਹੋ ਗਿਆ । ਔਰ ਇਸ ਤਰ੍ਹਾਂ ਕਹਿਣ ਲੱਗਾ । ਇਹ ਮੇਰਾ ਪੁੱਤਰ ਹੈ । ਇਹ ਮੇਰਾ ਪੋਤਰਾ ਹੈ । ਇਹ ਮੇਰਾ ਮਿਤ੍ਰ ਹੈ । ਇਹ ਮੇਰਾ ਖੇਤ ਹੈ ਅਤੇ ਇਹ ਮੇਰੀ ਇਸਤ੍ਰੀ ਹੈ । ਭਾਵ ਕਿ ਬਹੁਤ ਸਾਰੇ ਬੁਢਿਆਂ ਨੂੰ ਪੋਤਰੇ ਪਿਆਰੇ ਹੁੰਦੇ ਹਨ । ਆਪਣੀ ਜਾਇਦਾਦ ਲੜਕੇ ਨੂੰ ਛੱਡਕੇ ਪੋਤਰੇ ਦੇ ਨਾਮ ਲਗਾ ਦਿੰਦੇ ਹਨ । ਇਸੇ ਤਰ੍ਹਾਂ ਹੀ ਜੋ ਪ੍ਰਮਾਤਮ ਦੇਵ ਦਾ ਅਹੰਕਾਰ ਰੂਪ ਵੱਡਾ ਪੋਤਰਾ ਸੀ । ਉਸਦੇ ਮੋਹ ਵਿੱਚ ਆ ਕੇ ਆਪਣੇ ਗੁਣ ਨੂੰ ਜੋ ਅਹੰ ਬ੍ਰਹਮ ਅਸੱਮੀ ਮੈ ਪ੍ਰਮੇਸਰ ਹਾਂ । ਸਾਰੇ ਵਿਆਪਕ ਹਾਂ । ਇਸ ਆਪਣੇ ਸੁੱਧ ਹੰਕਾਰ ਨੂੰ ਭੁੱਲਕੇ ਜੋ ਮਲਣ ਹੰਕਾਰ ਸੀ । ਇਸਤਰੀ ਪੁਤੱਰਾਂ ਦੀ ਮਮਤਾ, ਇਹ ਧਾਰਣ ਕਰ ਲਈ । ਇਉਂ ਮਮਤਾ ਦੇ ਵੱਸ ਹੋ ਕੇ ਕਹਿਣ ਲੱਗ ਪਿਆ । ਇਹ ਮੇਰਾ ਪੁੱਤਰ ਹੈ । ਇਹ ਮੇਰਾ ਮਿਤ੍ਰ ਹੈ । ਇਹ ਮੇਰਾ ਵੱਡਾ ਦੁਸ਼ਮਣ ਹੈ । ਇਹ ਮੇਰੀ ਜ਼ਮੀਨ

ਹੈ । ਇਹ ਫੌਜ਼ ਹੈ । ਇਹ ਹਾਥੀ ਹੈ । ਇਹ ਘੋੜਾ ਹੈ । ਇਹ ਪਸ਼ੂ ਹੈ । ਇਹ ਸਭ ਕਿਛ ਮੇਰਾ ਹੈ । ਇਹ ਸਭ ਸਾਕ ਸੰਬੰਧੀ ਮੇਰੇ ਹਨ । ਭਾਵ ਕਿ ਜੋ ਵੀ ਮਨ ਦਾ ਫੁਰਨਾਂ ਹੋਇਆ । ਸੋ ਸਭ ਪ੍ਰਮਾਤਮ ਦੇਵ ਨੇ ਆਪਣੇ ਵਿੱਚ ਧਾਰਨ ਕਰ ਲਿਆ । ਪ੍ਰਮਾਤਮ ਦੇਵ ਨੂੰ ਅਗਿਆਨ ਰੂਪ ਬਹੁਤ ਗੂਹੜੀ ਨੀਂਦ ਆ ਗਈ ਹੈ । ਜਿਸ ਕਰਕੇ ਜੋ ਜਗਤ ਦੀ ਅਨੇਕ ਤਰ੍ਹਾਂ ਦੀ ਮਨੌਤ ਰੰਗਾਂ ਰੰਗਾਂ ਦੇ ਸੁਪਨੇ ਦੇਖਣ ਲੱਗ ਪਿਆ ਹੈ । ਜਿਵੇਂ ਸੁੱਤਾ ਪਿਆ ਆਦਮੀ ਸੁਪਨੇ ਦੇ ਪਦਾਰਥਾਂ ਨੂੰ ਆਪਣੇ ਸਮਝ ਕੇ ਖੁਸ਼ੀ ਗਮੀ ਨੂੰ ਧਾਰਣ ਕਰਦਾ ਹੈ । ਇਹੋ ਹੀ ਗਲ ਅਵਿਦਿਆ ਰੂਪੀ ਨੀਂਦ ਕਰਕੇ ਪ੍ਰਮਾਤਮਾ ਦੀ ਹੋ ਗਈ ਹੈ । ਤਾਂ ਇਹ ਗੱਲ ਸੁਣ ਕੇ ਮਤੀ ਕਹਿਣ ਲੱਗੀ । ਮਤਿ ਉਵਾਚ ॥

ਦੋਹਰਾ

*ਆਰਯ ਸੁਤ ਪ੍ਰਮੇਸਵਰੇ, ਦੀਰਘ ਨੀਂਦ ਵਿਕਾਰ ॥*
*ਬੋਧ ਜਨਮ ਕਿਹ ਭਾਂਤ ਪੁਨ, ਹੋਵੈ ਮੋਹਿ ਉਚਾਰ ॥ ੧੩੩ ॥*

ਹੇ ਸੁਆਮੀ ਜੀ ਜੋ ਪ੍ਰਮਾਤਮਦੇਵ ਇਸ ਤਰ੍ਹਾਂ ਅਗਿਆਨ ਰੂਪ ਗੂਹੜੀ ਨੀਂਦ ਵਿੱਚ ਸੁੱਤਾ ਪਿਆ ਹੈ । ਅਨੇਕ ਤਰ੍ਹਾਂ ਦੇ ਜੋ ਵਿਕਾਰ ਉਨ੍ਹਾਂ ਨੂੰ ਧਾਰਣ ਕਰਕੇ ਸੁਪਨੇ ਵਾਂਗੂ ਵੇਖ ਰਿਹਾ ਹੈ । ਤਾਂ ਫਿਰ ਗਿਆਨ ਦਾ ਜਨਮ ਕਿਸ ਤਰ੍ਹਾਂ ਨਾਲ ਹੋਵੇਗਾ। ਜਿਵੇਂ ਸੁਪਨੇ ਦੇ ਵਿੱਚ ਸ਼ੇਰ ਤੋਂ ਡਰਿਆ ਹੋਇਆ ਮਨੁੱਖ ਦੁਖੀ ਹੁੰਦਾ ਹੈ । ਜਾਗੇ ਤੋਂ ਬਿਨ੍ਹਾਂ ਉਸਦਾ ਡਰ ਦੂਰ ਨਹੀਂ ਹੁੰਦਾ । ਇਸੇ ਤਰ੍ਹਾਂ ਗਿਆਨ ਹੋਏ ਤੋਂ ਬਿਨ੍ਹਾਂ ਅਗਿਆਨ ਰੂਪੀ ਨੀਂਦ ਕਰਕੇ ਅਨੇਕ ਤਰ੍ਹਾਂ ਦੀ ਮਨੌਤ ਰੂਪੀ ਸੁਪਨੇ ਦੇਖ ਰਿਹਾ ਹੈ । ਜਦ ਪ੍ਰਮਾਤਮ ਦੇਵ ਅਗਿਆਨ ਕਰਕੇ ਐਸਾ ਗਾਫਲ ਹੋ ਰਿਹਾ ਹੈ । ਤਾਂ ਗਿਆਨ ਦਾ ਜਨਮ ਕਿਸ ਤਰ੍ਹਾਂ ਹੋਵੇਗਾ । ਮੈਨੂੰ ਇਹ ਗੱਲ ਦੱਸੋ ? ਮਤੀ ਦੀ ਇਹ ਗੱਲ ਸੁਣਦਿਆਂ ਹੀ ਵਿਵੇਕ ਰਾਜੇ ਦੇ ਹਿਰਦੇ ਵਿੱਚ ਬੜੀ ਲੱਜਿਆ ਹੋਈ । ਸਿਰ ਨੀਵਾਂ ਕਰਕੇ ਧਰਤੀ ਵੱਲ ਦੇਖਣ ਲੱਗ ਪਿਆ । ਤਾਂ ਮਤੀ ਕਹਿਣ ਲੱਗੀ ਮਹਾਰਾਜ ਜੀ ! ਕੀ ਗੱਲ ਹੈ ਜੋ ਤੁਸੀਂ ਇਤਨੀ ਲੱਜਾ ਧਾਰਣ ਕੀਤੀ ਹੈ । ਜੋ ਤੁਹਾਡੀ ਗਰਦਨ ਲੱਜਾ ਕਰਕੇ ਨੀਵੀਂ ਹੋ ਗਈ ਹੈ । ਇਸਦਾ ਮੈਨੂੰ ਕਾਰਣ ਦੱਸੋ । ਤਾਂ ਵਿਵੇਕ ਰਾਜਾ ਕਹਿਣ ਲੱਗਾ ।

ਦੋਹਰਾ

*ਨਾਰਿਨ ਕੋ ਬਹੁ ਈਰਖਾ, ਹੋਵਤ ਜਗਤ ਮਝਾਰ ॥*
*ਸਾਪਰਾਧ ਜਨ ਆਪ ਪਿਖ, ਕਹੋ ਨ ਤੋਹਿ ਉਚਾਰ ॥ ੧੩੬ ॥*

ਵਿਵੇਕ ਰਾਜਾ ਨੇ ਕਿਹਾ ਹੇ ਮਤੀ ! ਜਗਤ ਵਿੱਚ ਇਸਤਰੀਆਂ ਨੂੰ ਬਹੁਤ ਈਰਖਾ ਹੁੰਦੀ ਹੈ । ਔਰ ਫਿਰ ਥੋੜਾ ਜਿਹਾ ਮੇਰਾ ਵੀ ਅਪਰਾਧ ਹੈ । ਜਿਸ ਕਰਕੇ ਮੈਂ ਸਰਮਸਾਰ ਹੋਇਆ ਹਾਂ । ਤੈਨੂੰ ਦੱਸ ਨਹੀਂ ਸਕਦਾ । ਮਤੀ ਕਹਿਣ ਲੱਗੀ । ਹੇ ਸੁਆਮੀ ਜੀ ! ਵਿਸ਼ੇ ਰਸਾਂ ਵਿੱਚ ਲੱਗ ਕਿ ਜੋ ਇਸਤਰੀਆਂ ਆਪਣੇ ਪਤੀ ਦੇ ਕੰਮ ਵਿੱਚ ਰੁਕਾਵਟ ਪਾਉਂਦੀਆਂ ਹਨ । ਔਰ ਪਤੀ ਦੇ ਕੰਮ ਨੂੰ ਵਿਗਾੜਨਾਂ ਚਾਹੁੰਦੀਆਂ ਹਨ । ਉਹ ਕਾਲੇ ਮਨ ਵਾਲੀਆਂ ਖੋਟੀਆਂ ਇਸਤਰੀਆਂ ਹੁੰਦੀਆਂ ਹਨ । ਪਰ ਜੋ ਪਤੀ ਵਰਤ ਧਰਮ ਰੱਖਣ ਵਾਲੀ ਇਸਤਰੀ ਹੈ । ਉਹ ਆਪਣੇ ਪਤੀ ਦੇ ਕੰਮ ਵਿੱਚ ਨਾਲ ਹੋ ਕੇ ਮਦਦ ਕਰਦੀ ਹੈ । ਇਸ ਕਰਕੇ ਆਪ ਜਰੂਰ ਦੱਸੋ । ਜਿਸ ਕਰਕੇ ਤੁਸੀਂ ਦੱਸਣ ਦੀ ਲੱਜਾ ਮੰਨਦੇ ਹੋ । ਤਾਂ ਵਿਵੇਕ ਕਹਿਣ ਲੱਗਾ । ਰਾਜੋ ਵਾਚ ॥

ਦੋਹਰਾ

*ਮਤਿ ਪਿਆਰੀ ਇਕ ਔਰ ਹੈ, ਮਾਨਨਿ ਮੇਰੀ ਨਾਰਿ ॥*
*ਉਪਨਿਸ਼ਦ ਸੁ ਨਾਮ ਬਖਾਨੀਏ, ਸੁੰਦਰ ਰੂਪ ਅਪਾਰ ॥ ੧੩੭ ॥*

ਵਿਵੇਕ ਕਹਿਣ ਲੱਗਾ । ਹੇ ਪਿਆਰੀ ਮਤੀ ! ਮੇਰੀ ਇੱਕ ਹੋਰ ਮਾਨਨ ਨਾਮ ਇਸਤਰੀ ਹੈ । ਉਸਦਾ ਨਾਮ ਉਪਨਿਸ਼ਦ ਹੈ । ਉਹ ਬਹੁਤ ਰੂਪ ਵਾਲੀ ਹੈ । ਹੇ ਪਿਆਰੀ ਮਤੀ ! ਮੇਰੇ ਨਾਲੋ ਬਹੁਤ ਦਿਨੁਾਂ ਦੀ ਵਿਛੜੀ ਹੋਈ ਹੈ । ਔਰ ਜਿਸ ਕਰਕੇ ਸੌਕਣ-ਪੁਣੇ ਦਾ ਦੁੱਖ ਮੇਰੇ ਮਨ ਵਿੱਚ ਹੋ ਰਿਹਾ ਹੈ । ਉਸਦਾ ਨਾਮ ਲਏ ਤੇ ਤੇਰੇ ਮਨ ਵਿੱਚ ਈਰਖਾ ਨਾ ਹੋਵੇ । ਕਿਉਂਕਿ ਜਦ ਉਸ ਇਸਤਰੀ ਨਾਲ ਮੇਰਾ ਮਿਲਾਪ ਹੋਵੇਗਾ ਤਾਂ ਸਮ - ਦਮ ਆਦਿਕ ਜਿਤਨੇ ਵੀ ਹਨ । ਉਹ ਮੇਰੇ ਅਧੀਨ ਹੋ ਜਾਣਗੇ। ਹੇ ਪਿਆਰੀ ਮਤੀ ! ਜੇ ਤੂੰ ਜਗਤ ਦੇ ਵਿਸ਼ਿਆ ਨੂੰ ਛੱਡਕੇ ਦੋ ਘੜੀ ਦਾ ਸਮਾਂ ਮੋਨ ਧਾਰਨ ਕਰ ਲਵੇ । ਤਾਂ ਜੋ ਤਿੰਨ ਅਵਸਥਾਂ ਹਨ । ਜਾਗ੍ਰਤ, ਸੁਪਨ ਤੇ ਸਖੋਪਤੀ ਇਨ੍ਹਾਂ ਨੂੰ ਦੂਰ ਕਰਕੇ ਫਿਰ ਮੈਂ ਪ੍ਰਬੋਧ ਚੰਦਰ ਨਾਮ ਵਾਲਾ ਪੁੱਤਰ ਆਤਮ ਗਿਆਨ ਪ੍ਰਾਪਤ ਕਰ ਲਵਾਂਗਾ । ਤਾਂ ਉਸੇ ਸਮੇ ਹੀ

ਦੋਹਰਾ

*ਉਪਜਤ ਹੀ ਪ੍ਰਬੋਧ ਸੁਤ, ਕਰੇ ਬੰਧ ਸਭ ਹਾਨ ॥*
*ਬੰਧਨ ਮੁਕਤਿ ਬਿਰਾਜਹੀ, ਪ੍ਰਮਾਤਮ ਭਗਵਾਨ ॥ ੧੪੧ ।*

ਹੇ ਮਤੀ ! ਪ੍ਰਬੋਧ ਪੁੱਤਰ ਦੇ ਪੈਦਾ ਹੁੰਦਿਆਂ ਹੀ ਉਸਦੇ ਸਾਰੇ ਹੀ ਜੋ ਕਲਪਤ ਬੰਧਨ ਮਨ ਨੇ ਪਾਏ ਹੋਏ ਹਨ । ਸਭ ਨਾਸ ਕਰ ਦੇਵੇਗਾ । ਤਾਂ ਪ੍ਰਮਾਤਮ ਦੇਵ ਬੰਧਨਾਂ ਤੋ ਰਹਿਤ ਹੋ ਕੇ ਆਪਣੇ ਅਸਲੀ ਸਰੂਪ ਨੂੰ ਪਛਾਣ ਲਵੇਗਾ । ਜੋ ਮੈਂ ਸੁੱਧ ਸਰੂਪ, ਸਾਰੇ ਦੁੱਖਾਂ ਤੋ ਰਹਿਤ ਸਤ=ਚਿੱਤ=ਅਨੰਦ=ਰੂਪ ਹਾਂ । ਜਿਵੇ ਕੰਸ ਨੇ ਕ੍ਰਿਸ਼ਨ ਦੇ ਮਾਤਾ ਪਿਤਾ ਨੂੰ ਬੰਧਨ ਵਿੱਚ ਪਾ ਕੇ ਕੈਦ ਵਿੱਚ ਬੰਦ ਕੀਤਾ ਹੋਇਆ ਸੀ । ਜਦੋਂ ਭਗਵਾਨ ਕ੍ਰਿਸ਼ਨ ਦਾ ਅਵਤਾਰ ਹੋਇਆ ਤਾਂ ਉਨ੍ਹਾਂ ਦੇ ਸਾਰੇ ਬੰਧਨ ਟੁੱਟ ਗਏ ਔਰ ਕੰਸ ਦਾ ਨਾਸ ਕੀਤਾ । ਇਹ ਗੱਲ ਸੁਣਕੇ ਮੱਤੀ ਜੀ ਨੇ ਕਿਹਾ ਕਿ ਹੇ ਸੁਆਮੀ ਜੀ ! ਜੋ ਪ੍ਰਮਾਤਮ ਦੇਵ ਨੂੰ ਪੱਕੇ ਬੰਧਨ ਪੈ ਗਏ ਹਨ । ਜੋ ਬੜੇ ਦੁੱਖ ਦੇਣ ਵਾਲੇ ਹਨ । ਉਸ ਇਸਤਰੀ ਤੋਂ ਤੁਹਾਡੇ ਮਿਲਾਪ ਕਰਕੇ ਐਸਾ ਪੁੱਤਰ ਹੋਵੇ । ਜਿਸ ਕਰਕੇ ਆਤਮ ਦੇਵ ਦੇ ਬੰਧਨ ਟੁੱਟ ਜਾਣ ਤਾਂ ਛੇਤੀ ਜਾ ਕੇ ਉਸ ਨਾਲ ਮਿਲਾਪ ਕਰੋ । ਮੈਂ ਕਦੇ ਵੀ ਸੜੇਵਾਂ, ਈਰਖਾਂ ਨਹੀਂ ਕਰਦੀ । ਤਾਂ ਇਹ ਗੱਲ ਸੁਣਕੇ ਵਿਵੇਕ ਰਾਜਾ ਬਹੁਤ ਖੁਸ਼ ਹੋਇਆ ਤੇ ਕਹਿਣ ਲੱਗਾ ।

ਸਵੈਯਾ

*ਭਾਮਿਨਿ ਜੋ ਯਹ ਬਾਤ ਭਈ, ਤਬ ਸਿੱਧ ਮਨੋਰਥ ਆਜ ਹਮਾਰੇ ॥*
*ਹੈ ਜਗ ਆਦਿ ਸੁ ਏਕ ਵਿਭੂ, ਪ੍ਰਮਾਤਮ ਜਾ ਸ੍ਰੁਤਿ ਪੁੰਜ ਉਚਾਰੇ ॥*
*ਤਾਹਿ ਕਰੇ ਬਹੁ ਖੰਡ ਜਿਨੋ, ਪੁਰ ਦੇਹਨ ਮੈ ਬਹੁ ਬੰਧਨ ਡਾਰੇ ॥*
*ਜਿਦ ਈਸ਼ ਦਯੋ ਮ੍ਰਿਤ ਕੋ ਪਦ, ਹਾ ਅਬ ਤੇਈ ਬਨੇ ਜਗ ਭੀਤਰ ਮਾਰੇ ॥ ੪੩॥*

ਵਿਵੇਕ ਰਾਜਾ ਨੇ ਕਿਹਾ ਹੇ ਮਤੀ ! ਜੇ ਤੂੰ ਇਸ ਗੱਲ ਵਿੱਚ ਖੁਸ਼ ਹੈ। ਤਾਂ ਮੇਰੇ ਸਾਰੇ ਹੀ ਕਾਰਜ ਪੂਰੇ ਹੋ ਜਾਣਗੇ । ਜੋ ਸਾਰੇ ਜਗਤ ਦਾ ਮਾਲਕ ਵਿਆਪਕ ਪ੍ਰਮਾਤਮਾ ਹੈ । ਜਿਸਦੇ ਸਰੂਪ ਨੂੰ ਸਾਰੇ ਵੇਦ ਕਥਨ ਕਰਦੇ ਹਨ । ਜਿਸ ਚੇਤਨ ਈਸਰ ਨੂੰ ਮਨ ਆਦਿਕਾਂ ਨੇ ਜਨਮ ਮਰਨ ਦੀ ਪਦਵੀ ਦੇ ਦਿੱਤੀ ਹੈ । ਹਾਇ, ਹੁਣ ਉਨ੍ਹਾਂ ਨੂੰ ਜਗਤ ਵਿੱਚੋਂ ਮਾਰ ਦੇਣਾ ਹੀ ਬਣਦਾ ਹੈ । ਜਿਨ੍ਹਾਂ ਨੇ ਸਰੀਰ ਦੀ ਉਪਾਧੀ ਭੇਦ ਕਰਕੇ ਬ੍ਰਹਮ ਦਾ ਭੇਦ ਅਨੇਕ ਤਰ੍ਹਾਂ ਦਾ ਕਲਪਤ ਰੂਪ ਪ੍ਰਗਟ ਕੀਤਾ ਹੈ । ਉਹੋ ਅਨੇਕ ਤਰ੍ਹਾਂ ਦਾ ਦੁੱਖ ਦੇਣ ਵਾਲੇ ਹਨ । ਉਨ੍ਹਾਂ ਦੇ ਪ੍ਰਾਣਾਂ ਦਾ ਅੰਤ ਕਰ ਦੇਣਾ ਹੀ ਉਨ੍ਹਾਂ ਦੇ ਕੀਤੇ ਪਾਪਾਂ ਦਾ ਪ੍ਰਸਚਿਤ ਕਰਾਉਣਾ ਚਾਹੀਦਾ ਹੈ । ਭਾਵ ਜੋ ਮਨ ਆਦਿਕਾਂ ਨੇ ਬ੍ਰਹਮ ਦੇ ਸਰੂਪ ਨੂੰ ਖੰਡ ਖੰਡ ਕਰ ਦਿੱਤਾ ਹੈ । ਇਹ ਜੋ ਉਨ੍ਹਾਂ ਨੇ ਪਾਪ ਕੀਤਾ ਹੈ । ਉਨ੍ਹਾਂ ਨੂੰ ਮਾਰ ਦਿੱਤਾ

ਜਾਵੇ ਤਾਂ ਹੀ ਉਨ੍ਹਾਂ ਦੇ ਪਾਪਾਂ ਦਾ ਪ੍ਰਾਸਚਿਤ ਹੋ ਸਕਦਾ ਹੈ । ਜੋ ਬ੍ਰਹਮ ਸਰੂਪ ਦਾ ਜਾਣ ਲੈਣਾ ਹੈ । ਇਹੀ ਚੰਗਾ ਪ੍ਰਾਸਚਿਤ ਹੈ । ਜਦ ਉਸ ਬ੍ਰਹਮ ਨਾਲ ਜੀਵ ਦੀ ਏਕਤਾ ਹੋ ਜਾਵੇਗੀ । ਤਦ ਹੀ ਮੁਕਤੀ ਪ੍ਰਾਪਤ ਹੋ ਜਾਵੇਗੀ । ਇਸ ਕਾਰਜ ਦੇ ਸਿੱਧ ਕਰਨ ਵਾਸਤੇ ਸਾਂਤੀ ਸਮ-ਦਮ ਜਿਹੜੇ ਸਾਧਨ ਹਨ । ਉਨ੍ਹਾਂ ਨੂੰ ਉਨ੍ਹਾਂ ਤੀਰਥਾਂ ਤੇ ਛੇਤੀ ਹੀ ਭੇਜ ਦੇਣਾ ਚਾਹੀਦਾ ਹੈ । ਜਿੱਥੇ ਜਿੱਥੇ ਜਿਸਦੀ ਲੋੜ ਹੈ । ਇਉਂ ਬਿਬੇਕ ਰਾਜਾ ਨੇ ਜਿਤਨੇ ਦੈਵੀ ਗੁਣ ਜਪ, ਤਪ ਸਤਿ, ਸੰਤੋਖ, ਧੀਰਜ, ਧਰਮ, ਜਮ, ਨੇਮ ਸਾਰਿਆਂ ਨੂੰ ਹੀ ਬੁਲਾ ਕੇ ਸਾਰੀ ਗੱਲਬਾਤ ਸਮਝਾਈ । ਅੰਰ ਅੱਡ ਅੱਡ ਤੀਰਥਾਂ ਤੇ ਭੇਜਣਾ ਕੀਤਾ। ਇਸ ਤਰ੍ਹਾਂ ਸਾਰਾ ਪ੍ਰਬੰਧ ਕਰਕੇ ਵਿਵੇਕ ਰਾਜਾ ਮੱਤੀ ਦੇ ਨਾਲ ਆਪਣੇ ਘਰ ਨੂੰ ਚਲਾ ਗਿਆ। ਜਿਸਨੂੰ ਦੇਖ ਕਰਕੇ ਹੀ ਅਨੰਦ ਪ੍ਰਾਪਤ ਹੁੰਦਾ ਹੈ । ਸੋ ਉਹ ਵਿਚਾਰ ਅੱਗੇ ਕਹਿੰਦੇ ਹਨ।

॥ ਸ੍ਵੈਯਾ ॥

*ਮਤਿ ਸੰਗ ਵਿਵੇਕ ਵਿਚਾਰ ਕੀਯੋ, ਜਗ ਭੀਤਰਿ ਜੋ ਜਨ ਕੋ ਸੁਖਦਾਈ ॥*
*ਜਿਹ ਸੋ ਸਭ ਜੀਵ ਕੀ ਬੰਧ ਮਿਟੇ, ਪ੍ਰਮਾਤਮ ਸੰਗ ਸੁ ਬੇਗ ਮਿਲਾਈ ॥*
*ਤਪਸਾ ਤਟ ਤੀਰਥ ਜੋਗ ਭਜੇ, ਉਪਜੇ ਸੁਤ ਬੋਧ ਬਡੋ ਜਸ ਗਾਈ ॥*
*ਕਵਿ ਸਿੰਘ ਗੁਲਾਬ ਸੁ ਏਹੁ ਕਥਾ ਪ੍ਰਥਮੈ ਯਹ ਅੰਕ ਨਿਰੰਤਰ ਗਾਈ ॥ ੧੪੫ ॥*

ਬੁੱਧੀ ਦੇ ਨਾਲ ਵਿਵੇਕ ਨੇ ਉਹ ਵਿਚਾਰ ਕੀਤਾ । ਜੋ ਜਗਤ ਵਿੱਚ ਜੀਵਾਂ ਨੂੰ ਸੁੱਖ ਦੇਣ ਵਾਲਾ ਹੈ । ਜਿਸ ਕਰਕੇ ਸਾਰੇ ਜੀਵਾਂ ਦੇ ਬੰਧਨ ਮਿਟ ਜਾਣਗੇ। ਅਤੇ ਉਨ੍ਹਾਂ ਦਾ ਪ੍ਰਮਾਤਮਾ ਨਾਲ ਛੇਤੀ ਹੀ ਮੇਲ ਹੋ ਜਾਵੇਗਾ । ਤੀਰਥਾਂ ਦੇ ਕੰਢਿਆਂ ਤੇ ਜਾ ਕੇ ਸਾਂਤੀ ਸਮ-ਦਮ ਆਦਿਕ ਜੋ ਸਾਧਨ ਹਨ । ਉਹ ਮੇਰਾ ਹੁਕਮ ਮੰਨ ਕੇ ਤਪ ਤੇ ਜੋਗ ਕਰਨ ਲੱਗ ਪਏ ਹਨ । ਜਿਸ ਕਰਕੇ ਵੱਡਾ ਜੱਸ ਦੇਣ ਵਾਲਾ ਪ੍ਰਬੋਧ ਚੰਦਰ ਨਾਮ ਵਾਲਾ ਪੁੱਤਰ ਪੈਦਾ ਹੋਵੇਗਾ । ਗ੍ਰੰਥ ਕ੍ਰਤਾ ਪੰਡਿਤ ਗੁਲਾਬ ਸਿੰਘ ਜੀ ਕਹਿੰਦੇ ਹਨ । ਕਿ ਮੈਂ ਪਹਿਲੇ ਅਧਿਆਏ ਵਿੱਚ ਇਤਨੀ ਕਥਾ ਇੱਕ ਸਾਰ ਕਹਿ ਸੁਣਾਈ ਹੈ । ਭਾਵ ਕਿ ਜੋ ਪ੍ਰਬੋਧ ਚੰਦਰ ਨਾਟਕ ਗ੍ਰੰਥ ਹੈ । ਇਸਦੇ ਪਹਿਲੇ ਅਧਿਆਏ ਵਿੱਚ ਕਾਮ, ਤੇ ਵਿਵੇਕ ਰਾਜੇ ਦਾ ਸੰਬਾਦ ਜੋ ਸੀ, ਸੋ ਸਮਾਪਤ ਹੋਇਆ ਹੈ ।

ਦੋਹਰਾ

*ਗੁਲਾਬ ਸਿੰਘ ਮਤਿ ਪਤਿ ਮਤੋ, ਜਾਨਿ ਮੋਹ ਭੂਪਾਲ॥*
*ਦੰਭ ਕਲਾਦਿਕ ਪਠੋਗੋ, ਤੀਰਥ ਹਨਨ ਬਿਸਾਲ ॥ ੧੪੬ ॥*

ਪੰਡਿਤ ਗੁਲਾਬ ਸਿੰਘ ਜੀ ਕਹਿੰਦੇ ਹਨ, ਮੋਹ ਰਾਜਾ ਬਿਬੇਕ ਰਾਜੇ ਦੀ ਇਸ ਸਲਾਹ ਨੂੰ ਜਾਣ ਕਰਕੇ ਵੱਡੇ ਵੱਡੇ ਤੀਰਥਾਂ ਨੂੰ ਨਸ਼ਟ ਭ੍ਰਸ਼ਟ ਕਰਣ ਵਾਸਤੇ ਦੰਭ ਤੇ ਕਲਜੁਗ ਆਦਿਕਾਂ ਨੂੰ ਉਨ੍ਹਾਂ ਤੀਰਥਾਂ ਤੇ ਭੇਜਣਾ ਕਰੇਗਾ। ਅਗਲੇ ਅਧਿਆਇ ਵਿੱਚ ਇਸਦਾ ਕਥਨ ਹੋਵੇਗਾ। ਸੋ ਪਾਠਕਾਂ ਦੇ ਜਾਣਕਾਰੀ ਵਾਸਤੇ ਪ੍ਰਬੋਧ ਚੰਦਰ ਨਾਟਕ ਨਾਮ ਦਾ ਜੋ ਗ੍ਰੰਥ ਹੈ। ਉਸ ਦੇ ਪਹਿਲੇ ਅਧਿਆਇ ਦਾ ਜੋ ਵੀਚਾਰ ਹੈ, ਉਸ ਨੂੰ ਛੰਦਾ - ਬੰਦੀ ਵਿਚੋਂ ਵਾਰਤਕ ਲਿਖ ਕੇ ਔਰ ਜਿੱਥੇ ਖਾਸ ਜਰੂਰਤ ਸਮਝੀ ਉਥੇ ਛੰਦ-ਦੋਹਰੇ ਵੀ ਲਿਖੇ।

ਜਿਸ ਕਰਕੇ ਪਾਠਕਾਂ ਨੂੰ ਪਤਾ ਲੱਗ ਜਾਵੇ ਜੋ ਮਨੁੱਖ ਦੇ ਆਪਣੇ ਔਗੁਣ ਹੀ ਦੁੱਖ ਦਾ ਕਾਰਣ ਹਨ । ਔਰ ਚੰਗੇ ਗੁਣ ਬਿਬੇਕ-ਵਿਚਾਰ ਆਦਿਕ ਸੁੱਖ ਦਾ ਕਾਰਣ ਹਨ । ਇਸ ਪਹਿਲੇ ਅਧਿਆਇ ਵਿੱਚ ਕਾਮ ਤੇ ਬਿਬੇਕ ਨੇ ਜੋ ਨਾਟਕ ਦਿਖਾਇਆ ਉਸ ਦਾ ਜੋ ਸਰੂਪ ਸੀ । ਪਾਠਕਾਂ ਦੇ ਸਾਹਮਣੇ ਲਿੱਖ ਕੇ ਦਿਖਾਉਣਾ ਕੀਤਾ ਹੈ । ਸਾਰੀ ਕਥਾ ਬਹੁਤ ਲੰਮੀ ਹੈ । ਜੋ ਇੱਕ ਸਾਲ ਭਰ ਰਾਜੇ ਕੀਰਤਬਰਮਾ ਦੀ ਸਭਾ ਵਿੱਚ ਇਹ ਨਾਟਕ ਹੋਇਆ । ਜਿਨ੍ਹਾਂ ਨੂੰ ਦੇਖਣ ਦਾ ਸ਼ੌਕ ਹੈ ਉਹ ਸਾਰਾ ਗ੍ਰੰਥ ਪੜ ਕੇ ਦੇਖ ਲੈਣ । ਅਸੀਂ ਸਿਰਫ ਇੱਥੇ ਨਮੂਨੇ ਮਾਤ੍ਰ ਹੀ ਦਿਖਾਇਆ ਹੈ ।

ਪ੍ਰਸ਼ਨ : ਇਸ ਦੇ ਵਿੱਚ ਮੋਹ ਤੇ ਬਿਬੇਕ ਰਾਜੇ ਦੀ ਜੋ ਜੰਗ ਹੋਈ ਉਸ ਦਾ ਵੀ ਥੋੜਾ ਜਿਹਾ ਨਕਸ਼ਾ ਦਿਖਾਉਣਾ ਕਰੋ ?

ਉੱਤਰ : ਇਹ ਕਥਾ ਬਹੁਤ ਵਿਸਥਾਰ ਵਾਲੀ ਹੈ । ਜਿਸ ਦਾ ਥੋੜਾ ਜਿਹਾ ਨਕਸ਼ਾ ਪਾਠਕਾਂ ਦੇ ਸਾਹਮਣੇ ਦਿਖਾਉਣਾ ਕਰਦੇ ਹਾਂ । ਇੱਕ ਪਾਸੇ ਬਿਬੇਕ ਰਾਜਾ ਦੀ ਫੌਜ ਦੇ ਦੈਵੀ ਚੰਗੇ ਗੁਣ ਹਨ। ਔਰ ਦੂਸਰੇ ਪਾਸੇ ਮੋਹ ਰਾਜਾ ਜਿਸ ਦੇ ਨਾਲ ਸਾਰੇ ਹੀ ਔਗੁਣ ਹਨ। ਇਨ੍ਹਾਂ ਦੋਨਾਂ ਦਲਾਂ ਦਾ ਆਪਸ ਵਿੱਚ ਯੁੱਧ ਆਰੰਭ ਹੋਇਆ। ਸੋ ਅੱਗੋ ਕਥਨ ਕਰਦੇ ਹਾਂ।

॥ ਸਵੈਯਾ ॥

*ਤਬ ਜੁਧ ਆਰੰਭ ਭਯੋ ਦੁਹਿ ਤੇ ਰਣ, ਆਪਸ ਮੇਂ ਕਰਿ ਕੁੰਭ ਮਿਲਾਏ ।*
*ਸੁ ਤੁਰੰਗਮ ਸੰਗ ਤੁਰੰਗ ਜੁਟੇ ਰਥ ਸੰਗ ਰਥੀ ਸੁ ਪ੍ਰਹਾਰ ਲਗਾਏ ।*
*ਸਰ ਪੁੰਜ ਪਦਾਂਤ ਚਲਾਇ ਇਸੇ, ਜਨ ਤੋਇਕ ਰੋਖ ਭਰੇ ਬਰਖਾਏ ।*
*ਅਤਿ ਯੁਧ ਭਯਾਨਕ ਭੂਰ ਭਯੋ ਡਰ ਕਾਤਰ ਬੀਰ ਮਹਾਂ ਹਰਖਾਏ ॥ ੪੨॥*

ਵਿਸ਼ਨ ਭਗਤੀ ਦੇ ਪੁੱਛਣ ਕਰਕੇ ਜੋ ਸ਼ਰਧਾ ਸੀ ਜਿਸ ਨੇ ਸਾਰਾ ਜੰਗ ਦਾ ਹਾਲ ਅੱਖੀ ਵੇਖਿਆ ਸੀ। ਵਿਸ਼ਨੂੰ ਭਗਤੀ ਨੂੰ ਦੱਸ ਰਹੀ ਹੈ। ਸ਼ਰਧਾ ਕਹਿਣ ਲੱਗੀ ਜਦ ਦੋਹਾਂ ਫੌਜਾਂ ਦਾ ਜੰਗ ਸ਼ੁਰੂ ਹੋਇਆ। ਤਾਂ ਫੋਜਾਂ ਅੱਗੇ ਵੱਧ ਕੇ ਆਮੋ=ਸਾਹਮਣੇ ਹੋਈਆਂ। ਹਾਥੀਆਂ ਵਾਲਿਆਂ ਨਾਲ ਹਾਥੀਆਂ ਵਾਲੇ। ਅੰਰ ਘੋੜਿਆਂ ਵਾਲਿਆਂ ਨਾਲ ਘੋੜਿਆਂ ਵਾਲੇ। ਰੱਥਾਂ ਵਾਲਿਆਂ ਨਾਲ ਰੱਥਾਂ ਵਾਲੇ। ਜੋ ਪੈਦਲ ਸੈਨਾ ਸੀ ਸੋ ਪੈਦਲ ਸੈਨਾ ਨਾਲ। ਭਾਵ ਕਿ ਜੋ ਚਾਰ ਪ੍ਰਕਾਰ ਦੀ ਰਾਜਿਆਂ ਦੀ ਫ਼ੌਜ਼ ਹੂੰਦੀ ਹੈ। ਉਹ ਸਾਰੇ ਹੀ ਆਪਸ ਵਿਚ ਇੱਕ ਦੂਜੇ ਨਾਲ ਇਵੇਂ ਲੜ ਰਹੇ ਹਨ। ਤੀਰਾਂ ਗੋਲੀਆਂ ਤਲਵਾਰਾਂ ਆਦਿਕ ਸ਼ਸਤਰਾਂ ਨਾਲ। ਮਾਨੋ ਕ੍ਰੋਧ ਦੇ ਭਰੇ ਹੋਏ ਬੱਦਲ ਹੀ ਗੜ੍ਹਿਆਂ ਦੀ ਬਾਰਸ਼ ਕਰ ਰਹੇ ਹਨ। ਜਿਸ ਨੂੰ ਦੇਖ ਕੇ ਜੋ ਕਾਇਰ ਹਨ ਉਨ੍ਹਾਂ ਦੇ ਦਿਲ ਕੰਬਦੇ ਹਨ। ਅੰਰ ਸੂਰਮਿਆਂ ਦੇ ਮਨ ਖੁਸ਼ ਹੁੰਦੇ ਹਨ। ਇਤਨਾ ਭਾਰੀ ਜੁੱਧ ਹੋਇਆ ਸੋ ਅੱਗੇ ਕਥਨ ਹੈ।

॥ ਸਵੈਯਾ ॥

*ਤਹਿ ਸ੍ਰੋਣਤ ਕੀ ਸੁ ਭਈ ਤਟਨੀ, ਬਹੁ ਭੂਤ ਪਿਸਾਚ ਸੁ ਕੰਕ੍ਰ ਸੁਹਾਏ ।*
*ਸਰਦਾਰ ਤੁਰੰਗ ਮਤੰਗ ਬਡੇ, ਜਗਦੀਸ ਮਨੋ ਤਟ ਸੈਲ ਬਨਾਏ ॥*
*ਸਿਤ ਛਤ੍ਰ ਸੁ ਹੰਸ ਸਮਾਨ ਫਿਰੇ, ਸਿਤ ਪਾਗ ਸੋ ਫੇਨ ਮਨੋ ਚਮਕਾਏ ॥*
*ਅਤਿ ਬੀਰ ਬਲੀ ਤਹਿ ਨੱਕ੍ਰ ਭਏ, ਪਿਖ ਕਾਤਰਤਾ ਉਰ ਮੈਂ ਦਹਿਲਾਏ ॥੪੩॥*

ਅਰਥ : ਉਸ ਸਮੇਂ ਜੰਗ ਦੀ ਭੂਮੀ ਐਸੀ ਹੋ ਚੁੱਕੀ ਸੀ। ਜਿਸਨੂੰ ਇੱਕ ਨਦੀ ਦੇ ਅਲੰਕਾਰ ਦੁਆਰਾ ਕਥਨ ਕਰਦੇ ਹਨ। ਇਤਨਾਂ ਭਾਰੀ ਜੰਗ ਹੋਇਆ ਮਾਨੋਂ ਖੂਨ ਦੀ ਨਦੀ ਹੀ ਚੱਲ ਪਈ। ਜਿਵੇਂ ਨਦੀ ਦੇ ਕੰਢੇ ਤੇ ਕਾਂ ਹੁੰਦੇ ਹਨ। ਇਵੇਂ ਹੀ ਭੂਤ -ਪ੍ਰੇਤ-ਪਿਸਾਚ ਰੂਪ ਕਾਂ ਉੱਥੇ ਸੋਭ ਰਹੇ ਹਨ। ਜੋ ਵੱਡੇ ਸਰਦਾਰ ਮਰੇ ਹਨ। ਉਹ ਮਾਨੋ ਇਸ ਖੂਨ ਦੀ ਨਦੀ ਦੇ ਕਿਨਾਰੇ ਹਨ। ਜੋ ਵੱਡੇ ਵੱਡੇ ਘੋੜੇ ਤੇ ਹਾਥੀ ਮੂਏ ਪਏ ਹਨ। ਇਹ ਮਾਨੋ ਬਿਧਾਤਾ ਨੇ ਕੰਢੇ ਉੱਤੇ ਵੱਡੇ ਪਹਾੜ ਬਣਾਏ ਹੋਏ ਹਨ। ਜੋ ਲਹੂ ਵਿੱਚ ਰਥਾਂ ਦੀਆਂ ਚਿੱਟੀਆਂ ਛੱਤਰੀਆਂ ਡਿੱਗੀਆਂ ਪਈਆਂ ਹਨ। ਇਹੋ ਮਾਨੋ ਉਸ ਨਦੀ ਤੇ ਹੰਸ ਫਿਰਦੇ ਸਨ। ਜੋ ਲਹੂ ਵਿੱਚ ਸੂਰਮਿਆ ਦੀਆਂ ਚਿੱਟੀਆਂ ਪੱਗਾਂ ਪਈਆਂ ਹੋਈਆਂ ਸਨ। ਉਹੋ ਮਾਨੋ ਚਿਟੀ ਝੱਗ ਚਮਕ ਰਹੀ ਸੀ। ਜੋ ਵੱਡੇ ਤੋਂ ਵੱਡੇ

ਬਲਵਾਨ ਸੂਰਮੇ ਮਰ ਕੇ ਲਹੂ ਵਿੱਚ ਡਿੱਗੇ ਪਏ ਸਨ । ਉਹੋ ਮਾਨੋ ਇਸ ਨਦੀ ਵਿੱਚ ਤੰਦੂਏ ਫਿਰ ਰਹੇ ਸਨ । ਇਸ ਤਰ੍ਹਾਂ ਦੀ ਡਰਾਉਣੀ ਨਦੀਂ ਨੂੰ ਦੇਖ਼ ਕੇ ਕਾਇਰ ਪੁਰਸ਼ਾਂ ਦੇ ਹਿਰਦੇ ਡਰ ਨਾਲ ਸਹਿਮ ਰਹੇ ਸਨ । ਇਹ ਭਾਰਾ ਇਸ ਤਰ੍ਹਾਂ ਦਾ ਵੱਡਾ ਡਰਾਉਣਾ ਜੰਗ ਹੋਇਆ । ਉਸ ਵੇਲੇ ਪਾਖੰਡ ਸ਼ਾਸਤਰ ਨੇ ਇਹ ਕੰਮ ਕੀਤਾ । ਜੋ ਲੁਕਾਇਤ ਮੱਤ ਦਾ ਧਰਮ ਗ੍ਰੰਥ ਜੋ "ਲੁਕਾਯਤ ਤੰਤ੍ਰ" ਹੈ । ਪਾਖੰਡ ਸ਼ਾਸਤ੍ਰ ਨੇ ਆਪਣੀ ਸੈਨਾ ਦੇ ਅੱਗੇ ਉਸਨੂੰ ਕਰ ਦਿੱਤਾ । ਜੱਦ ਦੋਵੇ ਫੌਜਾਂ ਆਪੋ ਵਿੱਚ ਜੁੱਟ ਗਈਆਂ ਤਾਂ ਲੁਕਾਯਤ ਤੰਤ੍ਰ ਮਰ ਗਿਆ । ਉਸ ਦੇ ਮਰਨ ਪਿਛੋ ਜਿਤਨੇ ਵੀ ਪਾਖੰਡ ਸਾਸਤ੍ਰ ਸਨ । ਉਹ ਵੀ ਮਰ ਗਏ । ਕੁੱਝ ਭੱਜ ਗਏ । ਜੋ ਵਾਮ ਮਾਰਗੀਆਂ ਦਾ ਸੋਮ ਸਿਧਾਂਤ ਹੈ । ਉਹ ਧਰਮ ਸ਼ਾਸਤਰ ਨੂੰ ਵੇਖਦਾ ਹੀ ਭੱਜ ਗਿਆ । ਧਰਮ ਸ਼ਾਸਤਰ ਨੇ ਰਣ ਭੂਮੀ ਵਿੱਚ ਆ ਕੇ ਇਸ ਤਰ੍ਹਾਂ ਕਹਿਣਾਂ ਸ਼ੁਰੂ ਕੀਤਾ ਜਿਹੜੇ ਪੁਰਸ਼ ਇਹ ਕਥਨ ਕਰਦੇ ਹਨ ਕਿ ਜਗਤ ਵਿੱਚ ਸ਼ਰਾਬ ਇੱਕ ਤਰ੍ਹਾਂ ਦੀ ਦਵਾਈ ਹੈ । ਦਵਾਈ ਸਮਾਨ ਇਸ ਦਾ ਸੇਵਨ ਕੀਤਾ ਜਾਵੇ ਤਾਂ ਕੋਈ ਵੀ ਦੋਸ਼ ਨਹੀਂ ਹੈ । ਸੱਗੋ ਸੁੱਖ ਦਿੰਦੀ ਹੈ । ਉਹ ਪੁਰਸ਼ ਬੜੇ ਹੀ ਬੇ-ਸਮਝ ਤੇ ਖੋਟੀ ਬੁੱਧੀ ਵਾਲੇ ਹਨ । ਕਿਉਂਕਿ ਮਨੂੰ ਸਿਮ੍ਰਿਤੀ ਆਦਿ ਜਿੰਨੇ ਵੀ ਧਰਮ ਸ਼ਾਸਤਰ ਹਨ ਉਨ੍ਹਾਂ ਬੇ ਸਮਝ ਨੇ ਉਹ ਸ਼ਾਸਤਰ ਕਦੇ ਵੀ ਕੰਨ ਦੇ ਕੇ ਨਹੀਂ ਸੁਣੇ ਜੇ ਸੁਣੇ ਹੁੰਦੇ ਤਾਂ ਉਹ ਲੋਕ ਇਸ ਤਰ੍ਹਾਂ ਨਾ ਕਹਿੰਦੇ । ਸੋ ਕਥਨ ਕਰਦੇ ਹਨ ।

॥ ਚੌਪਈ ॥

*ਮਧ ਭਵ ਭੇਖਜ ਜੋ ਕਰੇ ਬਖਾਨ ॥ ਤੇ ਮਤਿ ਮੰਦ ਸੁ ਮਹਾਂ ਅਜਾਨ ॥*
*ਮਨੁ ਸਿੰਮ੍ਰਿਤ ਲੌ ਆਗਮ ਜੇਤੇ ॥ ਸੁਨੇ ਨ ਮੂਢਨ ਕਾਨਨ ਤੇਤੇ ॥ ੪੭ ॥*

ਮਨੂੰ ਸਿੰਮ੍ਰਿਤੀ ਦੇ ਗਿਆਰਵੇਂ ਅਧਿਆਇ ਵਿੱਚ ਇਸ ਤਰ੍ਹਾਂ ਦਾ ਸਲੋਕ ਲਿਖਿਆ ਹੋਇਆ ਹੈ । ਜੋ ਆਦਮੀ ਭੁਲੇਖੇ ਨਾਲ ਵੀ ਸ਼ਰਾਬ ਪੀ ਲੈਂਦਾ ਹੈ । ਉਹੋ ਮਹਾਂ ਪਾਪੀ ਹੈ । ਉਸ ਦੇ ਮਹਾਂ ਪਾਪ ਦਾ ਇਹ ਪ੍ਰਸਚਿਤ ਹੈ ਕਿ ਉਹੋ ਸ਼ਰਾਬ ਨੂੰ ਅੱਗ ਉੱਤੇ ਧਰ ਦੇਵੇ । ਜੱਦ ਰਿੱਝ ਰਿੱਝ ਕੇ ਅੱਗ ਦੇ ਰੰਗ ਵਰਗੀ ਹੋ ਜਾਵੇ । ਫਿਰ ਉਹੋ ਸ਼ਰਾਬ ਨੂੰ ਪੀ ਲਵੇ । ਉਸ ਦੇ ਪੀਂਦੇ ਸਾਰ ਹੀ ਉਸ ਦੀ ਦੇਹ ਸੜ ਬਲ ਕੇ ਕੋਇਲੇ ਹੋ ਜਾਵੇ । ਤੱਦ ਉਸ ਦੇ ਜੋ ਮਹਾ ਪਾਪ ਹਨ ਸੋ ਕੱਟੇ ਜਾ ਸਕਦੇ ਹਨ । ਭਾਵ ਕਿ ਜੋ ਲੋਕ ਸ਼ਰਾਬ ਪੀਂਦੇ ਹਨ । ਉਸ ਦਾ ਇਤਨਾ ਵੱਡਾ ਪਾਪ ਲੱਗਦਾ ਹੈ । ਉਸ ਪਾਪ ਨੂੰ ਉਤਾਰਨ ਵਾਸਤੇ ਸ਼ਰਾਬ ਨੂੰ ਅੱਗ ਵਰਗੀ ਗਰਮ ਕਰ ਲਵੇ । ਉਸ ਗਰਮ ਗਰਮ ਸ਼ਰਾਬ ਨੂੰ

ਪੀ ਕੇ ਮਰ ਜਾਵੇ। ਤਾਂ ਉਸ ਦਾ ਪਾਪ ਦੂਰ ਹੁੰਦਾ ਹੈ। ਸਭ ਤੋਂ ਵੱਡਾ ਪਾਪ ਹੈ ਸ਼ਰਾਬ ਪੀਣੀ। ਜੈਸੇ ਕਵੀ ਹਰਦਿਆਲ ਜੀ ਨੇ ਕਥਨ ਕੀਤਾ ਹੈ।

*ਸੁਰਾ ਪਾਨ ਤੇ ਹਾਨ ਮਤਿ, ਕਰਹਿ ਕਾਮੁ ਬਿਹੋਸ਼ ॥*
*ਧਰਮ ਪਾਪ ਦ੍ਰਿਸਟੈ ਨਹੀਂ, ਲਖੇ ਨਾ ਦੋਸ਼ ਅਦੋਸ਼ ॥*

ਜੋ ਸ਼ਰਾਬ ਪੀਣ ਵਾਲੇ ਲੋਕ ਹਨ। ਉਨ੍ਹਾਂ ਦੀ ਮੱਤ ਮਾਰੀ ਜਾਂਦੀ ਹੈ ਔਰ ਮੂਰਖ ਬੇ ਸਮਝਾ ਵਾਲੇ ਕੰਮ ਕਰਨ ਲੱਗ ਪੈਦੇ ਹਨ। ਨਾ ਉਨ੍ਹਾਂ ਨੂੰ ਧਰਮ ਦਾ ਪਤਾ ਹੈ ਨਾ ਪਾਪ ਦੇਖਦੇ ਹਨ। ਭਾਵ ਕਿ ਸ਼ਰਾਬ ਦੇ ਅਧੀਨ ਹੋ ਕੇ ਸਭ ਕੁੱਝ ਭੁੱਲ ਜਾਂਦੇ ਹਨ। ਭਲੇ ਬੁਰੇ ਦੀ ਕੋਈ ਵੀ ਵਿਚਾਰ ਨਹੀਂ ਰਹਿੰਦੀ। ਤਾਂ ਤੇ ਸੱਭ ਤੋਂ ਵੱਡਾ ਪਾਪ ਹੈ ਸ਼ਰਾਬ ਪੀਣ ਦਾ। ਸੋ ਕਹਿੰਦੇ ਹਨ।

॥ ਤੋਟਕ ਛੰਦ ॥

*ਮਦ ਪਾਨ ਸਮਾਨ ਨ ਪਾਪ ਪਰੇ ॥ ਨਹਿ ਭੂਤ ਭਵਿਖਤ ਮੈਂ ਉਚਰੈ ॥*
*ਮਦ ਤਯਾਰ ਸਾਮਾਨ ਨ ਪੁੰਨ ਕਹੂੰ ॥ ਨਹਿ ਭੂਤ ਵਿਖੇ ਨਹਿ ਭਵਿਖਤ ਹੂੰ ॥ ੫ ॥*

ਅਰਥ : ਸ਼ਰਾਬ ਪੀਣ ਵਰਗਾ ਕੋਈ ਵੱਡਾ ਪਾਪ ਨਹੀਂ ਹੈ। ਭਾਵ ਤਿੰਨਾਂ ਸਮਿਆਂ ਵਿੱਚ ਪਿੱਛੇ ਹੁਣ ਅੱਗੇ ਜੋ ਵੀ ਸ਼ਰਾਬ ਪੀਂਦਾ ਹੈ। ਉਹੋ ਹੀ ਵੱਡਾ ਪਾਪੀ ਬਣ ਜਾਂਦਾ ਹੈ। ਔਰ ਸ਼ਰਾਬ ਨੂੰ ਤਿਆਗ ਦੇਣ ਵਰਗਾ ਕੋਈ ਪੁੰਨ ਨਹੀਂ ਹੈ। ਨ ਪਿੱਛੇ, ਨਾ ਅੱਗੇ, ਨਾ ਹੁਣ। ਸੱਭ ਤੋਂ ਵੱਡਾ ਪੁੰਨ ਸ਼ਰਾਬ ਤਿਆਗਣ ਦਾ ਹੈ। ਜਦ ਧਰਮ ਸ਼ਾਸਤਰ ਨੇ ਇਸ ਤਰ੍ਹਾਂ ਦੇ ਪ੍ਰਮਾਣਾ ਦੇ ਪ੍ਰਵਾਹ ਚਲਾ ਦਿੱਤੇ ਕਿ ਸਭ ਤੋਂ ਵੱਡਾ ਪਾਪ ਨਸ਼ੇ ਪੀਣ ਦਾ ਹੈ। ਤਾਂ ਬੁੱਧ, ਤੇ ਜੈਨ ਮਤ ਦੇ ਜੋ ਧਰਮ ਗ੍ਰੰਥ ਸਨ। ਸਭ ਕਾਂਸੀ ਨੂੰ ਛੱਡ ਕੇ ਭੱਜ ਗਏ। ਜੋ ਬਾਹਰਲੇ ਮਲੇਛਾਂ ਦੇ ਦੇਸ਼ ਸਨ। ਸਭ ਉਥੇ ਜਾ ਵਸੇ। ਹੋਰ ਜਿੰਨੇ ਵੀ ਸੇਤੰਬਰ ਤੇ ਦਿਗੰਬਰ ਆਦਿਕ ਨਾਮਾ ਵਾਲੇ ਪਾਖੰਡ ਮੱਤ ਹਨ। ਉਹ ਸਾਰੇ ਪੰਚਾਲ ਦੇਸ਼ ਨੂੰ ਚਲੇ ਗਏ। ਜੋ ਮਾਲਵਾ ਦੇਸ਼ ਆਭੀਰ ਦੇਸ਼ ਔਰ ਹੋਰ ਬੇਅੰਤ ਦੇਸ਼ਾਂ ਨੂੰ ਚਲੇ ਗਏ। ਉਨ੍ਹਾਂ ਦੇਸ਼ਾਂ ਵਿੱਚ ਜਾ ਕੇ ਗੁਪਤ ਤਰੀਕੇ ਨਾਲ ਫਿਰਨ ਲੱਗੇ। ਜੋ ਸੇਵਕਾਂ ਦੇ ਘਰ ਸਨ। ਉਹੋ ਹੀ ਆਪਣੇ ਮੰਦਰ ਬਣਾ ਲਏ। ਹੋਰ ਜੋ ਨਾਸ਼ਤਿਕ ਤੇ ਤਰਕ ਮੱਤ ਸਨ। ਉਨ੍ਹਾਂ ਸਾਰਿਆਂ ਨੂੰ ਮੀਮਾਂਸਾ ਸ਼ਾਸਤ੍ਰ ਨੇ ਪੈਰਾ ਨਾਲ ਹੀ ਦੱਲ ਮੱਲ ਸੁਟਿਆ। ਉਨ੍ਹਾਂ ਦੇ ਸਮਾਨ ਹੀ ਇਹ ਮੱਤ ਵੀ ਪਾਖੰਡੀ ਦੇਸ਼ਾਂ ਵਿੱਚ ਜਾ ਲੁੱਕੇ। ਫਿਰ ਵਿਸ਼ਨੂੰ ਭਗਤੀ ਸ਼ਰਧਾ ਨੂੰ ਪੁੱਛਣ ਲੱਗੀ।

|| ਦੋਹਰਾ ||

*ਮਾਤ ਪਿਆਰੀ ਸਸ ਮੁਖੀ ਮ੍ਰਿਗ ਨੈਨੀ ਬਲਿਹਾਰ ||*
*ਤਿਸਤੇ ਬਹੁਰੋ ਕਯਾ ਭਯੋ ਮੋ ਕੋ ਕਰੋ ਉਚਾਰ ||*

ਤਾ ਸ਼ਰਧਾ ਕਹਿਣ ਲੱਗੀ ।

|| ਚੌਪਈ ||

*ਬਹੁਰੋ ਵਸਤੁ ਵੀਚਾਰ ਉਦਾਰੇ ||*
*ਕਾਮ ਬਲੀ ਰਣ ਭੀਤਰ ਮਾਰੇ ||*
*ਖਿਮਾ ਕ੍ਰੋਧ- ਗਹਿ ਕੇਸ ਪਛਾਰਯੋ ||*
*ਹਿੰਸਾਦਿਕ ਕੋ ਮੂਲ ਉਖਾਰਯੋ ||*
*ਸੰਤੋਖਿ ਲੋਭ ਕਉ ਇਉਂ ਰਣ ਮਾਰਯੋ ||*
*ਜਿਉਂ ਰਘਵਰ ਦਸ ਕੰਠ ਸੰਘਾਰਯੋ ||*
*ਤ੍ਰਿਸ਼ਨਾ ਚੋਰੀ ਮਿਥਯਾ ਬੈਨ ||*
*ਪਰ ਗ੍ਰਿਹ ਸਹਿਤ ਉਡਾਏ ਗੈਨ || ੫੪ ||*

ਅਰਥ : ਜੋ ਵਸਤੂ ਵੀਚਾਰ ਰੂਪੀ ਸੂਰਮਾ ਹੈ । ਉਸ ਨੇ ਕਾਮ ਸੂਰਮੇ ਨੂੰ ਜੁੱਧ ਭੂਮੀ ਵਿੱਚ ਮਾਰ ਦਿੱਤਾ । ਖਿਮਾ ਨੇ ਕ੍ਰੋਧ ਨੂੰ ਕੇਸ਼ਾਂ ਤੋਂ ਫੜਕੇ ਮਾਰ ਦਿੱਤਾ । ਹਿੰਸਾ ਆਦਿਕਾਂ ਦੀ ਜੜ ਹੀ ਪੁੱਟ ਕੇ ਸੁੱਟ ਦਿੱਤੀ । ਸੰਤੋਖ ਨੇ ਲੋਭ ਨੂੰ ਜੁੱਧ ਭੂਮੀ ਵਿੱਚ ਇਸ ਤਰ੍ਹਾਂ ਮਾਰ ਸੁਟਿਆ ਜਿਵੇਂ ਸ੍ਰੀ ਰਾਮ ਜੀ ਨੇ ਰਾਵਣ ਮਾਰਿਆ ਸੀ । ਬਾਕੀ ਜੋ ਹੋਰ ਸੂਰਮੇ ਸਨ । ਤ੍ਰਿਸ਼ਨਾ ਚੋਰੀ ਝੂਠ ਬੋਲਣਾ ਤੇ ਪਰਗ੍ਰਿਹ ਧਨ ਇਕੱਠਾ ਕਰਨਾ । ਇਨ੍ਹਾਂ ਦੇ ਸਮੇਤ ਹੀ ਦੰਭ ਪਾਖੰਡ ਨੂੰ ਤੂੰਬੇ ਤੂੰਬੇ ਕਰਕੇ ਸੰਤੋਖ ਨੇ ਆਕਾਸ਼ ਵਿੱਚ ਉੱਡਾ ਦਿੱਤਾ । ਭਾਵ ਕਿ ਸੰਤੋਖ ਦੇ ਬਿਨਾ ਜੋ ਮਨੁੱਖ ਹੈ । ਉਹੋ ਹੀ ਲੋਭੀ, ਤ੍ਰਿਸ਼ਨਾ ਵੱਸ ਹੋ ਕੇ ਚੋਰੀ ਕਰਦਾ, ਝੂਠ ਬੋਲਦਾ, ਧਨ ਇਕੱਠਾ ਕਰਦਾ ਅਤੇ ਦੰਭ ਕਰਦਾ ਹੈ । ਜਦ ਮਨ ਵਿੱਚ ਸੰਤੋਖ ਆ ਜਾਂਦਾ ਹੈ ਤਾਂ ਲੋਭ ਦਾ ਨਾਸ਼ ਹੋ ਜਾਂਦਾ ਹੈ । ਲੋਭ ਕਰਕੇ ਹੀ ਸਾਰੇ ਪਾਪ ਹੁੰਦੇ ਹਨ। ਪਾਪ ਦਾ ਬਾਪ ਲੋਭ ਮੰਨਿਆ ਹੈ । ਤਾਂ ਹੀ ਗੁਰੂ ਜੀ ਕਹਿੰਦੇ ਹਨ ।

*ਬਿਨ ਸੰਤੋਖ ਨਹੀ ਕੋਊ ਰਾਜੈ || ਸੁਪਨ ਮਨੋਰਥ ਬ੍ਰਿਥੇ ਸਭਿ ਕਾਜੈ ||*

ਲੋਭੀ ਪੁਰਖ ਨੂੰ ਸੰਤੋਖ ਤੋ ਬਿਨਾਂ ਕਦੇ ਰੱਜ ਨਹੀਂ ਆਉਂਦਾ। ਜੈਸੇ ਗੁਰੂ ਜੀ ਕਹਿੰਦੇ

ਹਨ "ਕੋਟ ਜੋਰੇ ਲਾਖ ਕਰੋਰੇ ਮਨ ਨਹੀਂ ਹੋਰੇ, ਪਰੇ ਪਰੇ ਹੀ ਕੋ ਲੁਝੀ ਹੇ। ਤ੍ਰਿਸ਼ਨਾ ਦਾ ਇਤਨਾ ਵੱਡਾ ਪੇਟ ਹੈ, ਜੋ ਕਦੇ ਵੀ ਨਹੀਂ ਭਰਦਾ। ਬਿਨਾ ਸੰਤੋਖ ਤੋਂ। ਤਾਂ ਸ਼ਰਧਾ ਕਹਿਣ ਲੱਗੀ ਹੇ ਵਿਸ਼ਨ ਭਗਤੀ ਬਿਬੇਕ ਰਾਜਾ ਦੀ ਫ਼ੌਜ ਨੇ ਮੋਹ ਰਾਜਾ ਦੀ ਫ਼ੌਜ ਨੂੰ ਜੰਗ ਭੂਮੀ ਵਿੱਚ ਮਾਰ ਕੇ ਖਤਮ ਕਰ ਦਿੱਤਾ ਹੈ।

॥ ਦੋਹਰਾ ॥

*ਅਨਸੂਆ ਮਤਸਰ ਜਿਤੀ, ਜੀਕੇ ਸੰਖ ਬਜਾਇ ॥*
*ਪਰ ਉਤਕੰਠਹ ਭਾਵਨਾ, ਮਦ ਕੋ ਦੀਨ ਖਪਾਇ ॥੫੫॥*

ਹੇ ਵਿਸ਼ਨ ਭਗਤੀ ਜੋ ਅਨਸੂਆ ਹੈ, ਭਾਵ ਕਿ ਕਿਸੇ ਨਾਲ ਵੈਰ ਨਾ ਕਰਨਾ ਇਸ ਨੇ ਮਤਸਰ-ਈਰਖਾ ਤੇ ਮਧ ਨੂੰ ਸੰਖ ਵਜਾ ਕੇ ਜਿਤ ਲਿਆ ਹੈ। ਫਿਰ ਵਿਸ਼ਨ ਭਗਤੀ ਪੁਛਣ ਲੱਗੀ

॥ ਦੋਹਰਾ ॥

*ਭਲਾ ਭਯਾ ਅਰਿ ਗਨ ਮੁਏ, ਸੰਘਰ ਭੂਮਿ ਮਝਾਰ ॥*
*ਮਹਾਂ ਮੋਹ ਬ੍ਰਿਤਾਂਤ ਜੋ, ਮੋ ਕੋ ਕਰੋ ਉਚਾਰ ॥ ੫੬ ॥*

ਹੇ ਮਾਤਾ ਸ਼ਰਧਾ ਬਹੁਤ ਚੰਗਾ ਹੋਇਆ, ਜੋ ਜੰਗ ਭੂਮੀ ਵਿੱਚ ਸਾਡੇ ਵੈਰੀ ਮਾਰੇ ਗਏ ਹਨ। ਪਰ ਮੈਨੂੰ ਹੁਣ ਤੂੰ ਇਹ ਦੱਸ ਜੋ ਮਹ ਰਾਜਾ ਹੈ। ਉਹ ਮਰਿਆ ਕਿ ਨਹੀਂ, ਤਾਂ ਸ਼ਰਧਾ ਕਹਿਣ ਲੱਗੀ

॥ ਦੋਹਰਾ ॥

*ਯੋਗ ਉਪ, ਸਰਗਨ ਸੰਗ ਪੁਨ, ਮਹਾਂ ਮੋਹ ਖਲ ਜੋਇ ॥*
*ਲੀਨ ਭਯੋ ਕਹਿ ਕੰਦਰੇ, ਜਾਪਤ ਨਾਹੀ ਸੋਇ ॥ ੫੭ ॥*

ਅਰਥ : ਹੇ ਵਿਸ਼ਨ ਭਗਤੀ ਜੋ ਮਹਾਂ ਮੂਰਖ ਮੋਹ ਹੈ, ਉਹ ਜੋਗ ਰਿਧੀਆਂ ਸਿਧੀਆਂ ਨੂੰ ਆਪਣੇ ਨਾਲ ਲੈ ਕੇ ਪਹਾੜੀ ਜਾ ਲੁਕਿਆ ਹੈ। ਰਿਧੀਆਂ ਸਿਧੀਆਂ ਮੋਹ ਦੇ ਨਾਲ ਰਹਿਦੀਆਂ ਹਨ। ਤਾਂ ਹੀ ਗੁਰੂ ਜੀ ਕਹਿੰਦੇ ਹਨ (ਰਿਧ ਸਿਧ ਸਭ ਮੋਹ ਹੈ ਨਾਮੁ ਨਾ ਵਸੇ ਮਨ ਆਇ ॥) ਭਾਵ ਜਿਥੇ ਰਿਧੀਆਂ ਸਿਧੀਆਂ ਹਨ, ਉਥੇ ਹੀ ਮੋਹ ਵਸਦਾ ਹੈ। ਜਿਸ ਕਰਕੇ ਮਨ ਦੇ ਵਿੱਚ ਨਾਮ ਦਾ ਵਾਸਾ ਨਹੀਂ ਹੁੰਦਾ, ਇਹ ਗੱਲ ਸੁਣ ਕੇ ਵਿਸ਼ਨ ਭਗਤੀ ਕਹਿਣ ਲੱਗੀ।

॥ ਚੌਪਈ ॥

*ਮੋਹ ਅਨਰਥਹਿ ਕਾਰਣ ਜੋਈ ॥ ਰਹਿਯੋ ਸ਼ੇਖ ਯਹਿ ਭਲੀ ਨ ਹੋਈ ॥*
*ਪੁਰਖ ਵਿਵੇਕੀ ਜੋ ਸੁਰ ਗਿਆਨ ॥ ਜੋ ਚਾਹੇ ਅਪਨੀ ਕਲਿਆਨ ॥ ੫੮ ॥*

ਅਰਥ : ਹੇ ਮਾਤਾ ਸ਼ਰਧਾ ਜੋ ਸਾਰੇ ਅਨਰਥਾਂ ਦਾ ਕਾਰਣ ਮਹਾਂ ਮੋਹ ਹੈ, ਇਹ ਗੱਲ ਚੰਗੀ ਨਹੀਂ ਹੋਈ ਜੋ ਜਿਊਂਦਾ ਰਹਿਕੇ ਭੱਜ ਗਿਆ ਹੈ। ਉਸਦੇ ਜਿਊਂਦੇ ਰਹਿਣ ਕਰ ਕੇ ਜੀਵਾਂ ਦੀ ਕਲਿਆਣ ਕਿਵੇਂ ਹੋਵੇਗੀ, ਕਿਉਂਕਿ ਜੋ ਗਿਆਨਵਾਨ ਬਿਬੇਕੀ ਪੁਰਸ਼ ਹਨ, ਉਹ ਇਸ ਤਰ੍ਹਾਂ ਕਹਿੰਦੇ ਹਨ। ਕਿ ਹੇ ਲੋਕੋ ਜੇ ਤੁਸੀਂ ਆਪਣਾ ਭਲਾ ਸੁਖ ਚਾਹੁੰਦੇ ਹੋ ਤਾਂ ਇਉਂ ਕਰੋ।

॥ ਦੋਹਰਾ ॥

*ਅਗਨਿ ਰਿਣ ਅਰੁ ਸਤ੍ਰ ਕੋ ਦੇਵੇ ਮੂਲ ਉਖਾਰ ॥*
*ਰਹੇ ਸ਼ੇਖ ਕਾਹੂੰ ਸਮੇ, ਬਹੁਰ ਦੇਇ ਦੁਖ ਭਾਰ ॥ ੫੯ ॥*

ਅਰਥ : ਅੱਗ, ਕਰਜਾ, ਅਤੇ ਵੈਰੀ ਇਨ੍ਹਾਂ ਤਿੰਨ੍ਹਾਂ ਨੂੰ ਮੁੱਢ ਤੋਂ ਹੀ ਪੁੱਟ ਦੇਵੋ। ਜੇ ਕਰ ਕੋਈ ਬਾਕੀ ਰਹਿ ਗਿਆ ਤਾਂ ਫਿਰ ਕਿਸੇ ਸਮੇਂ ਭਾਰੀ ਦੁਖ ਦਾ ਕਾਰਣ ਬਣੇਗਾ। ਇਸੇ ਤਰ੍ਹਾਂ ਹੀ ਮੋਹ ਦਾ ਜੀਉਂਦੇ ਰਹਿਣਾ ਜੀਵਾਂ ਦੇ ਵਾਸਤੇ ਫਿਰ ਦੁਖ ਦਾ ਕਾਰਨ ਬਣ ਸਕਦਾ ਹੈ। ਜੈਸੇ ਨੀਤੀ ਵਿੱਚ ਕਥਨ ਕੀਤਾ ਹੈ।

*ਕਾਰਦਾਰ ਮੈਥਨ ਕਰਜ, ਗਰਭ ਚਾਰ ਜੋ ਏਹ ॥*
*ਪ੍ਰਥਮ ਸੁਖ ਪ੍ਰਾਪਤ ਕਰੈ, ਪਾਛੈ ਬਹੁ ਦੁਖ ਦੇਹ ॥ ੮ ॥*

ਨੌਕਰ ਰੱਖਣਾ, ਮੈਥਨ ਕਰਨਾ, ਕਰਜਾ ਲੈਣਾ, ਔਰ ਗਰਭ ਧਾਰਨ ਕਰਨਾ, ਇਹ ਚਾਰੇ ਹੀ ਪਹਿਲੇ ਤਾਂ ਸੁਖ ਰੂਪ ਪ੍ਰਤੀਤ ਹੁੰਦੇ ਹਨ। ਔਰ ਬਾਅਦ ਵਿੱਚ ਬੜੇ ਦੁੱਖਾਂ ਦਾ ਕਾਰਣ ਬਣਦੇ ਹਨ। ਇਸ ਕਰਕੇ ਸਿਆਣਾ ਆਦਮੀ ਜੋ ਹੈ, ਉਹ ਸਦਾ ਹੀ ਇਨ੍ਹਾਂ ਤੋਂ ਸਾਵਧਾਨ ਹੋ ਕੇ ਰਹਿੰਦਾ ਹੈ। ਸ਼ਿਆਣਿਆਂ ਦਾ ਕਥਨ ਹੈ, ਅਗਨੀ, ਬੀਮਾਰੀ, ਸ਼ਤ੍ਰੂ ਤੇ ਕਰਜਾ ਇਹਨਾਂ ਨੂੰ ਛੋਟੇ ਨਾ ਸਮਝੋ, ਪਤਾ ਨਹੀਂ ਕਦੋਂ ਸਮਾਂ ਪਾ ਕੇ ਮਨੁੱਖ ਨੂੰ ਦੁਖ ਦਾ ਕਾਰਣ ਬਣ ਜਾਣ। ਇਸੇ ਤਰ੍ਹਾਂ ਹੀ ਜੋ

ਮਹਾਂ ਮੋਹ ਜੀਊਂਦਾ ਰਹਿ ਚੁਕਾ ਹੈ, ਇਹ ਜੀਵਾਂ ਨੂੰ ਫਿਰ ਦੁਖ ਦਾ ਕਾਰਣ ਬਣ ਸਕਦਾ ਹੈ। ਪਰ ਹੁਣ ਬਣ ਕੀ ਸਕਦਾ ਹੈ, ਪ੍ਰਭੂ ਦੀ ਮਰਜੀ ਹੀ ਐਸੀ ਹੈ। ਤਾਂ ਵਿਸ਼ਨ ਭਗਤੀ ਕਹਿਣ ਲੱਗੀ

॥ ਚੌਪਈ ॥

*ਮਨ ਕੌ ਸਮਾਚਾਰ ਹੈ ਜੋਈ ॥ ਸ਼ਰਧਾ ਕਹੋ ਪ੍ਰਗਟ ਮੋਹਿ ਸੋਈ ॥*
*ਸ਼ਰਧਾ ਲਾਗੀ ਕਰਨ ਬਖਾਨ ॥ ਬਿਸ਼ਨ ਭਗਤਿ ਸੁਨੀਐ ਦੈ ਕਾਨ ॥ ੬੦ ॥*

*ਮੂਏ ਪੂਤ ਅਰ ਪੋਤੇ ਸਾਰੇ ॥ ਭਯੋ ਦੂਖ ਮਨ ਚੀਤ ਮਝਾਰੇ ॥*
*ਸ਼ੋਕ ਵੇਗ ਮਨ ਭੂਰ ਬਹਾਯੋ ॥ ਜੀਵਨ ਤਯਾਗ ਸੁ ਤਹਿ ਠਹਰਾਯੋ ॥ ੬੧॥*

ਅਰਥ : ਵਿਸ਼ਨ ਭਗਤੀ ਕਹਿਣ ਲੱਗੀ ਹੇ ਮਾਤਾ ਸ਼ਰਧਾ ਜੋ ਮਨ ਦਾ ਸਮਾਚਾਰ – ਹਾਲ ਹੈ, ਉਹ ਦਸਣਾ ਕਰ ਜਿਸ ਦੇ ਮੋਹ ਤੋਂ ਬਿਨਾਂ ਪੁਤ ਔਰ ਪੋਤਰੇ ਮਾਰੇ ਗਏ ਹਨ। ਔਰ ਮੋਹ ਦਾ ਵੀ ਅਜੇ ਕੋਈ ਪਤਾ ਨਹੀਂ ਹੈ। ਤਾਂ ਸ਼ਰਧਾ ਕਹਿਣ ਲੱਗੀ ਆਪਣੇ ਪ੍ਰਵਾਰ ਮਰੇ ਦਾ ਮਨ ਨੂੰ ਚਿਤ ਵਿੱਚ ਇਤਨਾ ਭਾਰੀ ਦੁਖ ਹੋਇਆ ਹੈ, ਮਾਨੋ ਸ਼ੋਕ ਦੇ ਤੇਜ ਪ੍ਰਵਾਹ ਵਿੱਚ ਰੁੜਿਆ ਜਾ ਰਿਹਾ ਹੈ। ਔਰ ਮਨ ਨੇ ਆਪ ਮਰ ਜਾਣ ਦਾ ਵੀ ਪੱਕਾ ਨਿਸਚਾ ਕਰ ਲਿਆ ਹੈ। ਇਹ ਗੱਲ ਸੁਣ ਕਰ ਕੇ ਵਿਸ਼ਨ ਭਗਤੀ ਕਹਿਣ ਲੱਗੀ ।

॥ ਚੌਪਈ ॥

*ਬਿਸ਼ਨੁ ਭਗਤਿ ਮੁਖ ਮੈਂ ਮੁਸਕਾਨੀ । ਬਹੁਰੋ ਯਾ ਬਿਧਿ ਕੀਨ ਬਖਾਨੀ ॥*
*ਜੋ ਮਨ ਮਰੇ ਸੁ ਜਗਤ ਮਝਾਰੇ ॥ ਤੋ ਸਭ ਕਾਰਯ ਹੋਹਿ ਹਮਾਰੇ ॥ ੬੨॥*

ਅਰਥ : ਮਨ ਦੇ ਮਰ ਜਾਣ ਦੀ ਗੱਲ ਸੁਣ ਕੇ ਵਿਸਨ ਭਗਤੀ ਬਹੁਤ ਮੁਸਕਰਾਈ ਤੇ ਫਿਰ ਕਹਿਣ ਲੱਗੀ। ਜੇ ਕਰ ਜਗਤ ਵਿੱਚ ਮਨ ਮਰ ਜਾਵੇ ਤਾਂ ਸਾਡੇ ਸਾਰੇ ਕੰਮ ਪੂਰੇ ਹੋ ਜਾਣਗੇ, ਪਰ ਉਸ਼ ਦੁਸ਼ਟ ਨੇ ਕਦ ਮਰਨਾ ਹੈ। ਸਭ ਗੱਲਾ ਹੀ ਹਨ । ੬੨॥

॥ ਚੌਪਈ ॥

*ਪੁਰਖ ਸਨਾਤਨ ਹੈ ਜਗ ਜੋਈ ॥ ਪਰਮਾਨੰਦ ਸੋ ਪਾਵੈ ਸੋਈ ॥*
*ਪਰ ਦੁਸਟਾਤਮ ਮਨ ਹੈ ਜੋਈ ॥ ਜੀਵਨ ਤਯਾਗ ਕਹਾਂ ਤਿਨ ਹੋਈ ॥ ੬੩ ॥*

ਬਿਸਨ ਭਗਤੀ ਕਹਿਣ ਲੱਗੀ ਹੇ ਮਾਤਾ ਸ਼ਰਧਾ, ਜਗਤ ਵਿੱਚ ਜੋ ਸਨਾਤਨ ਪੁਰਖ ਹੈ। ਉਹੋ ਬੰਧਨਾਂ ਤੋ ਰਹਿਤ ਹੋ ਕੇ ਪਰਮਾਨੰਦ ਅਵਸਥਾ ਨੂੰ ਪਾ ਲਵੇਗਾ। ਪਰ ਇਹ ਜੋ ਦੁਸ਼ਟ ਸੁਭਾ ਵਾਲਾ ਮਨ ਹੈ ਉਹ ਕਦ ਮਰਦਾ ਹੈ। ਇਹ ਮਨ ਮਰ ਨਹੀਂ ਸਕਦਾ। ਜੇ ਇਹ ਮਰ ਜਾਵੇ ਤਾਂ ਫਿਰ ਸਾਰੇ ਹੀ ਵੈਰੀ ਮਰ ਜਾਂਦੇ ਹਨ। ਅਤੇ ਸਾਰਾ ਜਗਤ ਹੀ ਜਿੱਤਿਆ ਜਾ ਸਕਦਾ ਹੈ। ਯਥਾ :

*ਮਨਿ ਰਿਪੁ ਜੀਤਾ, ਸਭ ਰਿਪੁ ਜੀਤੇ ॥ ਮਨ ਰਿਪੁ ਜੀਤਾ ਸਭ ਰਿਪ ਜੀਤੇ ॥*

ਜਿਸਨੇ ਮਨ ਰੂਪੀ ਵੈਰੀ ਨੂੰ ਜਿੱਤ ਲਿਆ ਹੈ। ਉਸ ਨੇ ਸਾਰੇ ਹੀ ਸਤ੍ਰੂ ਜਿੱਤ ਲਏ ਹਨ। ਜਿਸਦਾ ਮਨ ਰੂਪੀ ਸੱਤਰੂ ਜਿਉਂਦਾ ਹੈ। ਉਸਦੇ ਸਾਰੇ ਸੱਤਰੂ ਜਿਉਂਦੇ ਹਨ। ਇਉਂ ਮਨ ਦੇ ਮਾਰਣ ਕਰਕੇ ਸਾਰੇ ਸੰਸਾਰ ਦਾ ਹੀ ਖਾਤਮਾ ਹੋ ਜਾਂਦਾ ਹੈ। ਪਰ ਇਸ ਦਾ ਮਰਨਾ ਬੜਾ ਮੁਸ਼ਕਲ ਹੈ। ਤਾਂ ਹੀ ਗੁਰੂ ਜੀ ਕਹਿੰਦੇ ਹਨ। (ਮਨਿ ਜੀਤੈ, ਜਗੁ ਜੀਤਿ) ॥ ਜਿਸ ਨੇ ਆਪਣੇ ਮਨ ਨੂੰ ਜਿੱਤ ਲਿਆ। ਉਸ ਨੇ ਮਾਨੋਂ ਸਾਰੇ ਹੀ ਜਗਤ ਨੂੰ ਜਿੱਤ ਲਿਆ ਹੈ। ਜੈਸੇ ਇੱਕ ਰਾਜਾ ਉਸਨੇ ਸਾਰੀ ਦੁਨੀਆਂ ਨੂੰ ਜਿੱਤ ਕੇ ਆਪਣਾ ਨਾਂ ਸਰਬਜੀਤ ਸਿੰਘ ਰੱਖ ਲਿਆ। ਸਾਰੀ ਦੁਨੀਆਂ ਉਸ ਨੂੰ ਮਹਾਰਾਜਾ ਸਰਬਜੀਤ ਸਿੰਘ ਕਹਿ ਕੇ ਬੁਲਾਉਂਦੀ ਹੈ। ਪਰ ਉਸ ਦੀ ਮਾਤਾ ਇਕਲਾ ਜੀਤ ਸਿੰਘ ਹੀ ਕਹਿੰਦੀ ਹੈ। ਕਿਉਂਕਿ ਇਸ ਦਾ ਨਾਮ ਵੀ ਜੀਤ ਸਿੰਘ ਹੀ ਸੀ। ਇਕ ਦਿਨ ਕਹਿਣ ਲੱਗਾ ਮਾਤਾ ਸਾਰੀ ਦੁਨੀਆਂ ਮੈਨੂੰ ਸਰਬਜੀਤ ਸਿੰਘ ਕਹਿ ਕੇ ਬੁਲਾਉਂਦੀ ਹੈ। ਔਰ ਤੂੰ ਇਕੱਲੀ ਜੀਤ ਸਿੰਘ ਕਹਿ ਕੇ ਬੁਲਾ ਰਹੀ ਹੈ। ਇਸ ਦਾ ਕੀ ਕਾਰਣ ਹੈ। ਤਾਂ ਮਾਤਾ ਕਹਿਣ ਲੱਗੀ ਪੁੱਤਰ ਤੂੰ ਅਜੇ ਸਰਬਜੀਤ ਸਿੰਘ ਨਹੀਂ ਹੋਇਆ। ਜਦ ਤੇਰੇ ਆਪਣੇ ਮਨ ਇੰਦ੍ਰੇ ਹੀ ਤੇਰੇ ਵੱਸ ਵਿੱਚ ਨਹੀਂ ਹਨ। ਉਤਨਾ ਚਿਰ ਤੂੰ ਸਰਬਜੀਤ ਸਿੰਘ ਨਹੀਂ ਕਹਾ ਸਕਦਾ। ਜਦ ਤੂੰ ਆਪਣੇ ਮਨ ਇੰਦਰਿਆਂ ਨੂੰ ਜਿੱਤ ਲਵੇਗਾ। ਉਸ ਦਿਨ ਮੈਂ ਵੀ ਤੈਨੂੰ ਸਰਬਜੀਤ ਸਿੰਘ ਕਹੂੰਗੀ। ਦੁਨੀਆਂ ਨੂੰ ਜਿੱਤ ਕੇ ਮਨੁੱਖ ਸਰਬਜੀਤ ਸਿੰਘ ਨਹੀਂ ਹੋ ਸਕਦਾ। ਮਨਿ ਜੀਤੈ ਜਗ ਜੀਤਿ ॥ ਇਉਂ ਮਨ ਜੋ ਹੈ। ਉਹੋ ਉਪਰੋ ਉਪਰੋ ਹੀ ਮਰਨ ਦੀਆਂ ਗੱਲਾ ਕਰਦਾ ਹੈ। ਪਰ ਇਹ ਮਰਦਾ ਨਹੀਂ। ਤਾਂ ਸ਼ਰਧਾ ਕਹਿਣ ਲੱਗੀ

॥ ਚੌਪਈ ॥

*ਸ਼ਰਧਾ ਬਹੁਰ ਸੁ ਕੀਨ ਬਖਾਨ ॥ ਬ੍ਰਿਸ਼ਨ ਭਗਤਿ ਮੇ ਭਾਖਯੋ ਮਾਨ ॥*
*ਬੋਧ ਉਦੈ ਹਿੱਤ ਤੂੰ ਦਿਢ ਹੋਈ ॥ ਬੇਗ ਮਰੇ ਮਨ ਰਹੇ ਨ ਕੋਈ ॥੬੪॥*

ਹੇ ਬਿਸਨ ਭਗਤੀ ਤੂੰ ਮੇਰਾ ਕਹਿਆ ਮੰਨ । ਗਿਆਨ ਪੈਦਾ ਹੋਣ ਦੇ ਵਾਸਤੇ ਤੂੰ ਦ੍ਰਿੜ ਹੋ ਕੇ ਪੁਰਖ ਦੇ ਹਿਰਦੇ ਵਿੱਚ ਨਿਵਾਸ ਕਰ । ਤਾਂ ਮਨ ਛੇਤੀ ਹੀ ਮਰ ਜਾਵੇਗਾ । ਜਦ ਮਨ ਮਰ ਗਿਆ ਤਾਂ ਦੁਨੀਆਂ ਵਿੱਚ ਸਾਡਾ ਕੋਈ ਵੀ ਵਿਰੋਧੀ ਨਹੀਂ ਜਿਉਂਦਾ ਰਹੇਗਾ । ਤਾਂ ਬਿਸਨ ਭਗਤੀ ਕਹਿਣ ਲੱਗੀ

*"ਬਿਸਨ ਭਗਤਿ ਕਰ ਅੰਗੀਕਾਰ ॥ ਬਹੁਰੋ ਲਾਗੀ ਕਰਨ ਉਚਾਰ ॥*
*ਵੈਰਾਗ ਉਤਪਤਿ ਹੇਤ ਯੋ ਕੀਜੈ ॥ ਬਯਾਸ ਸਰੁਸ੍ਰਤੀ ਤਹਾਂ ਪਠੀਜੈ ॥ ੬੫॥*

ਸਰਧਾ ਦਾ ਕਿਹਾ ਹੋਇਆ ਬਚਨ ਬਿਸਨ ਭਗਤੀ ਨੇ ਮੰਨ ਲਿਆ। ਤਾਂ ਫਿਰ ਕਹਿਣ ਲੱਗੀ ਹੇ ਮਾਤਾ ਪਹਿਲੇ ਵੈਰਾਗ ਉਤਪੰਨ ਹੋਵੇਗਾ । ਤਾਂ ਗਿਆਨ ਹੋ ਸਕੇਗਾ । ਵੈਰਾਗ ਦੀ ਉਤਪਤੀ ਵਾਸਤੇ ਬਿਆਸ ਸਰੁਸ੍ਰਤੀ ਨੂੰ ਮਨ ਦੇ ਕੋਲ ਭੇਜ ਦਿਉ । ਜਿਸ ਕਰਕੇ ਬੈਰਾਗ ਪੈਦਾ ਹੋਵੈ ਤਾ ਗਿਆਨ ਹੋਵੇ। ਭਾਵ ਕਿ ਜਿੰਨਾ ਚਿਰ ਮਨੁੱਖ ਦੇ ਮਨ ਵਿੱਚ ਧਨ ਇਸਤਰੀ ਪੁੱਤ੍ਰ ਵਲੋਂ ਬੈਰਾਗ ਹੋ ਕੇ ਮੋਹ - ਮਮਤਾ ਨਹੀਂ ਟੁੱਟਦੀ । ਉਨ੍ਹਾਂ ਚਿਰ ਗਿਆਨ ਦਾ ਪ੍ਰਗਟ ਹੋਣਾ ਬੜਾ ਮੁਸ਼ਕਲ ਹੈ । ਤਾਂ ਤੇ ਪਹਿਲੇ ਬੈਰਾਗ ਪੈਦਾ ਹੋਣਾ ਚਾਹੀਦਾ ਹੈ । ਜਦ ਬੈਰਾਗ ਪੈਦਾ ਹੋਵੇ । ਫੇਰ ਹੀ ਮਾਇਆ ਮਮਤਾ ਦੂਰ ਹੁੰਦੀ ਹੈ । ਜੈਸੇ "ਬਿਨ ਬੈਰਾਗਿ ਨ ਛੂਟਸਿ ਮਾਇਆ" ਜੈਸੇ ਭਰਥਰੀ ਹਰੀ ਜੀ ਕਥਨ ਕਰਦੇ ਹਨ ।

॥ ਕਬਿੱਤ ॥

*"ਤੁੰਗ ਭੋਗ ਇੰਦ੍ਰ ਲੋਕ ਸਤ ਲੋਕ ਲਗ ਜੇਤੇ ਤੇਤੇ ਹੀ ਤਰੰਗ ਸਮ ਭੰਗ ਪਹਚਾਨੋਰੇ॥*
*ਜੀਵਨ ਕੇ ਜੀਵਨੇ ਕੀ ਰਾਸ ਏਕ ਸ੍ਵਾਸ ਸੋਊ ਦਾਮਨੀ ਸਮਾਨ ਖਿਨ ਮਾਹਿ ਹਾਨਿ ਜਾਨੋ ਰੇ ॥*
*ਜੋਬਨ ਕੋ ਸੁੱਖ ਥੋਰੇ ਦਿਨੋਂ ਮੇ ਬਿਮੁਖ ਹੋਰੇ ਮੀਤਨ ਕੀ ਪ੍ਰੀਤ ਪੁਨਾ ਨੀਤ ਨ ਪਛਾਨੋ ਰੇ ॥*
*ਸਗਲ ਸੰਸਾਰ ਕੋ ਬਿਚਾਰ ਕੇ ਅਸਾਰ ਤਜੋ ਬੋਧ ਹੇਤਿ ਬੁਧ ਮਾਨੋ ਮੇਰੀ ਬੁਧਿ ਮਾਨੋ ਰੇ॥"*

ਹੇ ਭਾਈ ਸਾਰੇ ਸੰਸਾਰ ਨੂੰ ਝੂਠਾ ਜਾਣ ਕੇ ਇਸਦਾ ਪਿਆਰ ਛੱਡ ਦੇਵੋ । ਹੇ ਬੁੱਧੀ ਮਾਨ ਪੁਰਸ਼ੋ ਗਿਆਨ ਪ੍ਰਾਪਤ ਕਰਨ ਵਾਸਤੇ ਮੇਰੀ ਸਿਖਿਆ ਮੰਨਣੀ ਕਰੋ । ਜਿੰਨਾਂ ਪਦਾਰਥਾਂ ਨੂੰ ਤੁਸੀਂ ਸੱਚ ਸਮਝਿਆ ਹੋਇਆ ਹੈ । ਉਹ ਸਾਰੇ ਹੀ ਪਦਾਰਥ ਇੰਦ੍ਰ ਤੋਂ ਲੈ ਕੇ ਬ੍ਰਹਮ ਲੋਕ ਤੱਕ ਉਹ ਸਾਰੇ ਹੀ ਪਾਣੀ ਦੇ ਬੁਦਬੁਦੇ ਤਰੰਗ ਵਾਂਗੂ ਛਿਨ ਵਿੱਚ ਨਾਸ਼ ਹੋ ਜਾਣ ਵਾਲੇ ਹਨ । ਜੈਸ਼ੇ ਗੁਰੂ ਜੀ ਕਥਨ ਕਰਦੇ ਹਨ ।

"ਜੈਸੇ ਜਲ ਤੇ ਬੁਦਬੁਦਾ ਉਪਜੈ ਬਿਨਸੈ ਨੀਤ ॥
ਜਗ ਰਚਨਾ ਤੈਸੇ ਰਚੀ ਕਹੁ ਨਾਨਕ ਸੁਨ ਮੀਤ ॥

ਜੋ ਜੀਵਨ ਦੀ ਰਾਸਿ ਪੂੰਜੀ ਸਵਾਸ ਹਨ । ਉਹ ਛਿਨ ਵਿੱਚ ਇਉਂ ਨਾਸ਼ ਹੋ ਜਾਂਦੇ ਹਨ । ਜਿਵੇਂ ਆਕਾਸ਼ ਵਿੱਚ ਬਿਜਲੀ ਆਪਣਾ ਚਮਤਕਾਰ ਦਿਖਾ ਕੇ ਛਿਨ ਮਾਤ੍ਰ ਵਿੱਚ ਨਾਸ਼ ਹੋ ਜਾਂਦੀ ਹੈ । ਜੈਸੇ ਗੁਰੂ ਜੀ ਕਹਿੰਦੇ ਹਨ । "ਹਮ ਆਦਮੀ ਹਾਂ ਇਕ ਦਮੀ ਮੁਹਲਤਿ ਮੁਹਤੁ ਨ ਜਾਣਾ ॥ ਅਸੀਂ ਇੱਕ ਦਮ ਦੇ ਹੀ ਆਦਮੀ ਹਾਂ। ਪਹਿਲਾ ਸਵਾਸ ਚਲਾ ਗਿਆ । ਦੂਸਰੇ ਦਾ ਪਤਾ ਕੋਈ ਨਹੀਂ । ਆਵੇ ਜਾਂ ਨਾ ਆਵੇ। ਜੋ ਜਬਾਨੀ ਦੇ ਸੁੱਖ ਹਨ । ਉਹ ਵੀ ਥੋੜੇ ਦਿਨਾਂ ਵਿੱਚ ਮੁੱਖ ਮੋੜ ਜਾਂਦੇ ਹਨ । ਜੋ ਮਿੱਤ੍ਰਾਂ ਦੀ ਪ੍ਰੀਤ ਹੈ । ਇਹ ਵੀ ਸਦਾ ਰਹਣ ਵਾਲੀ ਨਹੀਂ ਹੈ । ਤਾਂ ਤੇ ਇਨ੍ਹਾਂ ਦੀ ਪ੍ਰੀਤੀ ਦਾ ਤਿਆਗ ਕਰੇ । ਤਿਆਗ ਕਰਕੇ ਵੈਰਾਗ ਨੂੰ ਧਾਰਨ ਕਰੇ । ਕਿਉਂਕਿ ਜਿਤਨੇ ਵੀ ਦੁਨੀਆਂ ਦੇ ਭੋਗ ਹਨ । ਉਨ੍ਹਾਂ ਸਾਰਿਆਂ ਵਿੱਚ ਨਾਸ਼ ਹੋਣ ਦਾ ਭੈ ਬਣਿਆ ਰਹਿੰਦਾ ਹੈ । ਸੋ ਕਥਨ ਕਰਦੇ ਹਨ ।

॥ ਕਬਿਤ ॥

ਭੋਗਨ ਮੈ ਰੋਗ ਭਯ ਸੁਖੋਂ ਬਿਖੇ ਖਯ ਭਯ ॥
ਧਨ ਮਧਯ ਭਯ, ਭੂਪ ਚੋਰ ਕੋ ਰਹਤ ਹੈ ॥
ਦਾਸ ਮਾਹਿ ਸ੍ਵਾਮਿ ਭਯ, ਜੰਗ ਮਾਝਿ ਰਿਪ ਭਯ ॥
ਭਯ ਕੁਲ ਬੀਚ, ਨੀਚ ਨਾਰੀ ਕੋ ਮਹਤ ਹੈ ॥
ਮਾਨਿ ਮਾਹਿ ਹਾਨਿ ਭਯ, ਗੁਨੀ ਮੈਂ ਖਲਾਨ ਭਯ ॥
ਕਾਯ ਮੈਂ ਕ੍ਰਿਤਾਂਤ ਭਯ, ਭੈ ਸਰਬ ਗਤਿ ਹੈ ॥
ਨਿਰ ਭੈ ਵੈਰਾਗ ਏਕ ਧਰੇ ਨਰੋ ਸਹਿ ਬਬੇਕ ॥
ਗਾਯੋ ਮੈਂ ਅਨੇਕ ਅਬ ਥਕੀ ਮੋਰੀ ਮਤਿ ਹੈ ॥ ੬੦ ॥

ਹੇ ਲੋਕੋ ਤੁਹਾਨੂੰ ਸਮਝਾਉਂਦਿਆਂ ਮੇਰੀ ਮੱਤ ਥੱਕ ਚੁੱਕੀ ਹੈ । ਪਰ ਤੁਸੀਂ ਫੇਰ ਵੀ ਨਹੀਂ ਸਮਝੇ । ਅਜੇ ਵੀ ਕੁੱਝ ਨਹੀਂ ਵਿਗੜਿਆ ਸਮਝ ਜਾਓ । ਜੇ ਤੁਸੀਂ ਆਪਣਾ ਭਲਾ ਚਾਹੁੰਦੇ ਹੋ । ਜਿੰਨ੍ਹਾਂ ਪਦਾਰਥਾ ਵਿੱਚ ਤੁਸੀਂ ਦਿਨ ਰਾਤ ਖੱਚਤ ਹੋ ਰਹੇ ਹੋ । ਉਨ੍ਹਾਂ ਦਾ ਹਰ ਵਕਤ ਨਾਸ ਹੋਣ ਦਾ ਡਰ ਹੈ । ਸੋ ਸੁਨਣਾ ਕਰੋ । ਜੋ ਭੋਗਾਂ ਵਿੱਚ ਤਾਂ ਰੋਗਾਂ ਦਾ ਭੈ ਬਣਿਆ ਰਹਿੰਦਾ ਹੈ । ਜੈਸੇ ਗੁਰੂ ਜੀ ਕਹਿੰਦੇ ਹਨ । (ਭੋਗੰ ਤ ਰੋਗੰ) । ਔਰ ਸੁਖਾਂ

ਦੇ ਵਿੱਚ ਸੁਖ ਦੇ ਨਾਸ਼ ਹੋਣ ਦਾ ਡਰ ਹੈ । ਅਰ ਧਨ ਵਿੱਚ ਚੋਰ ਤੇ ਰਾਜੇ ਦਾ ਭੈ ਹੈ। ਨੌਕਰੀ ਵਿੱਚ ਮਾਲਕ ਦਾ ਭੈ ਹੈ । ਲੜਾਈ ਵਿੱਚ ਦੁਸ਼ਮਨ ਦਾ ਭੈ ਹੈ । ਔਰ ਕੁੱਲ ਦੇ ਵਿੱਚ ਨਾਰੀ ਇਸਤਰੀ ਦਾ ਭੈ ਬਣਿਆ ਰਹਿੰਦਾ ਹੈ । ਜੇ ਇਸਤਰੀ ਵਿਭਚਾਰਨੀ ਹੋ ਜਾਵੇ ਤਾਂ ਕੁੱਲ ਨੂੰ ਕਲੰਕਤ ਕਰ ਦਿੰਦੀ ਹੈ । ਔਰ ਮਾਣ ਦੇ ਵਿੱਚ ਮਾਨ ਹਾਨੀ ਦਾ ਭੈ । ਔਰ ਗੁਣੀਆਂ ਵਿੱਚ ਮੂਰਖਾਂ ਦਾ ਭੈ । ਔਰ ਸਰੀਰ ਦੇ ਵਿੱਚ ਮੌਤ ਦਾ ਭੈ ਹਰ ਵਕਤ ਬਣਿਆ ਰਹਿੰਦਾ ਹੈ । ਐ ਮਨੁੱਖੋ ਜੇ ਤੁਸੀਂ ਸਾਰੇ ਡਰਾਂ ਤੋਂ ਰਹਿਤ ਹੋਣਾ ਚਾਹੁੰਦੇ ਹੋ । ਤਾਂ ਵੈਰਾਗ ਤੇ ਬਿਬੇਕ ਦੋਨਾਂ ਨੂੰ ਹਿਰਦੇ ਵਿੱਚ ਧਾਰਨ ਕਰੋ । ਫਿਰ ਤੁਸੀਂ ਨਿਰਭੈ ਹੋ ਕੇ ਰਹੋਗੇ । ਕਿਉਂਕਿ ਬੈਰਾਗ ਤੇ ਬਿਬੇਕ ਤੋਂ ਬਿਨਾਂ ਮਨੁੱਖ ਨੂੰ ਪੂਰਾ ਸੁੱਖ ਕਲਿਆਣ ਨਹੀਂ ਹੋ ਸਕਦੀ । ਸੋ ਕਥਨ ਕਰਦੇ ਹਾਂ :

*ਸੁਭ ਵੈਰਾਗ ਬਿਬੇਕ ਬਿਬ, ਕਰਹਿ ਬੇਗ ਕਲਿਆਨ ॥*
*ਦ੍ਰਿਗ ਆਦਿ ਸੂਰਜ ਵਤ੍ਰ ਹਰਤ ਹੈ ਅੰਧਕਾਰ ਅਗਿਆਨ ॥ ੬੧ ॥*

ਲੋਕੋ ਜੇ ਤੁਸੀਂ ਆਪਣੀ ਕਲਿਆਣ ਚਾਹੁੰਦੇ ਹੋ । ਤਾਂ ਬਿਬੇਕ ਤੇ ਵੈਰਾਗ ਇਹ ਦੋਵੇ ਬੜੇ ਸ੍ਰੇਸ਼ਟ ਹਨ । ਇਨ੍ਹਾਂ ਨੂੰ ਧਾਰਨ ਕਰੋ । ਤਾਂ ਅਗਿਆਨ ਦਾ ਇਸ ਤਰ੍ਹਾਂ ਨਾਸ਼ ਹੋ ਜਾਵੇਗਾ । ਜਿਵੇਂ ਨੇਤ੍ਰ ਤੇ ਸੂਰਜ, ਅੰਧੇਰੇ ਦਾ ਨਾਸ਼ ਕਰ ਦਿੰਦੇ ਹਨ । ਭਾਵ ਕਿ ਦੋਨਾਂ ਤੋਂ ਬਿਨਾਂ ਪੂਰਾ ਆਨੰਦ ਪ੍ਰਾਪਤ ਨਹੀਂ ਹੁੰਦਾ । ਜਿਵੇਂ ਰਾਤ ਤੋਂ ਬਿਨਾਂ ਚੰਦਰਮਾਂ ਦੀ ਸੋਭਾ ਨਹੀਂ ਹੁੰਦੀ । ਔਰ ਚੰਦਰਮਾਂ ਤੋਂ ਬਿਨਾਂ ਰਾਤ ਦੀ ਸੋਭਾ ਨਹੀਂ ਹੁੰਦੀ । ਭਾਵ ਜੇ ਰਾਤ ਨੂੰ ਚਾਨਣਾ ਨਾ ਹੋਵੇ ਤਾਂ ਅੰਧੇਰੀ ਰਾਤ ਡਰਾਉਣੀ ਲੱਗਦੀ ਹੈ । ਜੇ ਰਾਤ ਨਾ ਹੋਵੇ ਤਾਂ ਦਿਨੇ ਚੰਦ੍ਰਮਾ ਦੀ ਕੋਈ ਸੋਭਾ ਨਹੀਂ ਹੁੰਦੀ । ਦਿਨੇ ਚੰਦ੍ਰਮਾਂ ਦਾ ਪ੍ਰਕਾਸ਼ ਫਿੱਕਾ ਹੁੰਦਾ ਹੈ । ਜੋ ਵਿਚਾਰ ਤੋਂ ਹੀਣੇ ਪੁਰਖ ਹਨ । ਉਹ ਇਕੱਲੇ ਬੈਰਾਗ ਨੂੰ ਧਾਰਨ ਕਰਕੇ ਦੁੱਖ ਭੋਗਦੇ ਹਨ । ਜਿਵੇਂ ਪੰਛੀ ਦੋ ਖੰਭਾਂ ਨਾਲ ਹੀ ਆਕਾਸ਼ ਦੇ ਵਿੱਚ ਉਡਦਾ ਹੈ । ਇਸ ਤਰ੍ਹਾਂ ਹੀ ਬਿਬੇਕ ਤੇ ਵੈਰਾਗ ਦੋਨਾਂ ਦੇ ਸਹਿਤ ਹੀ ਮਨੁੱਖ ਪੂਰਨ ਸੁਖੀ ਹੁੰਦਾ ਹੈ । ਜੇ ਇਕੱਲਾ ਬੈਰਾਗ ਹੀ ਰਹੇ ਤਾਂ ਮਨੁੱਖ ਵੈਰਾਗ ਵਿੱਚ ਦੁੱਖੀ ਰਹਿੰਦਾ ਹੈ । ਜੇ ਇਕੱਲਾ ਬਿਬੇਕ ਹੀ ਹੋਵੇ ਤਾਂ ਬੈਰਾਗ ਤੋਂ ਬਿਨਾਂ ਵਿਵੇਕ ਦਾ ਰਸ ਨਹੀਂ ਆਉਂਦਾ । ਜੈਸੇ ਗੁਰੂ ਜੀ ਕਹਿੰਦੇ ਹਨ ਅੰਤਰਿ ਗਿਆਨ ਮੁਖਿ ਭਗਤੀ ਵਰਤਣਿ ਬੈਰਾਗ ॥ ਨਿਸਚਾ ਤਾਂ ਗਿਆਨ ਵਿੱਚ ਹੋਵੇ ਔਰ ਮੁੱਖ ਤੋਂ ਸੇਵਾ ਭਗਤੀ ਦੀਆਂ ਗੱਲਾ ਕਰੇ । ਔਰ ਸੰਸਾਰ ਵੱਲੋਂ ਬੈਰਾਗ ਧਾਰਨ ਕਰਕੇ ਰੱਖੇ । ਭਾਵ ਕਿ ਜੀਵਨ ਮੁਕਤਿ ਪੁਰਖ ਨੂੰ ਵੀ ਪੂਰਨ ਵੈਰਾਗ ਧਾਰੇ ਬਿਨਾਂ ਗਿਆਨ ਦਾ ਰਸ ਨਹੀਂ ਆਉਂਦਾ ।

ਪ੍ਰਸ਼ਨ : ਵੈਰਾਗ ਕਿਤਨੇ ਪ੍ਰਕਾਰ ਦਾ ਹੈ ?

ਉੱਤਰ : ਵੈਰਾਗ ਤਿੰਨ ਪ੍ਰਕਾਰ ਦਾ ਹੈ ਜੈਸੇ ਮੋਕਸ਼ ਪੰਥ ਵਿੱਚ ਕਥਨ ਕੀਤਾ ਹੈ। ਜਿਹਾਸਾ ਕਹੇ ਵੈਰਾਗ ਕੋ ਸੋ ਹੈ ਤੀਨ ਪ੍ਰਕਾਰ । ਤੀਬਰ ਪੁਨਿ ਤੀਬਰ ਤਰ ਕਹੈ, ਮੰਦ ਤਥਾ ਨਿਰਧਾਰਿ ॥ ਇਹ ਤਿੰਨ ਪ੍ਰਕਾਰ ਦਾ ਬੈਰਾਗ ਹੈ। ਤੀਬਰ, ਤਰਤੀਬਰ ਤੇ ਮੰਦ ਜਿਸਨੂੰ ਕਾਰਣ ਬੈਰਾਗ ਵੀ ਕਿਹਾ ਜਾਂਦਾ ਹੈ । ਇਉਂ ਬਿਸਨ ਭਗਤੀ ਕਹਿਣ ਲੱਗੀ ਹੇ ਮਾਤਾ ਜਿੰਨ੍ਹਾਂ ਚਿੱਰ ਵੈਰਾਗ ਨਹੀਂ ਪੈਦਾ ਹੁੰਦਾ। ਉਤਨਾ ਚਿਰ ਗਿਆਨ ਹੋਣਾ ਬੜਾ ਮੁਸ਼ਕਲ ਹੈ ।

ਪ੍ਰਸ਼ਨ : ਬਿਸ਼ਨ ਭਗਤੀ ਸ਼ਰਧਾ ਨੂੰ ਮਾਤਾ ਕਿਉਂ ਕਹਿੰਦੀ ਹੈ ?

ਉੱਤਰ : ਭਗਤੀ ਜੋ ਹੈ ਉਹ ਸ਼ਰਧਾ ਤੋ ਪੈਦਾ ਹੁੰਦੀ ਹੈ । ਪਹਿਲੇ ਮਨ ਵਿੱਚ ਸ਼ਰਧਾ ਹੋਵੇ ਤਾਂ ਹੀ ਭਗਤੀ ਹੁੰਦੀ ਹੈ । ਜਿਸ ਕਰਕੇ ਜੋ ਭਗਤੀ ਹੈ। ਇਹ ਸ਼ਰਧਾਂ ਦੀ ਲੜਕੀ ਮੰਨੀ ਹੈ । ਸ਼ਰਧਾ ਤੋ ਇਸ ਦਾ ਜਨਮ ਹੁੰਦਾ ਹੈ। ਔਰ ਭਗਤੀ ਤੋ ਗਿਆਨ ਹੁੰਦਾ ਹੈ । ਇਉਂ ਦੋਨੋ ਹੀ ਸ਼ਰਧਾ ਤੇ ਭਗਤੀ ਮਾਨੋ ਬੈਰਾਗ ਪੈਦਾ ਕਰਣ ਵਾਸਤੇ ਗੱਲ ਬਾਤ ਕਰਕੇ ਲੋਪ ਹੋ ਗਈਆਂ। ਔਰ ਜਿਵੇਂ ਅੱਗੇ ਸਰੁਸਤੀ ਨੇ ਔਰ ਸੰਕਲਪ ਜੋ ਮਨ ਦਾ ਪੁੱਤਰ ਸੀ। ਉਨ੍ਹਾਂ ਨੇ ਮਨ ਨੂੰ ਸਮਝਾ ਕੇ ਵੈਰਾਗ ਪੈਦਾ ਕਰਨਾ ਇਹ ਅਸੀਂ ਪਹਿਲੇ ਹੀ ਵੈਰਾਗ ਦੇ ਪ੍ਰਕਰਣ ਵਿੱਚ ਲਿਖ ਚੁੱਕੇ ਹਾਂ । ਇਥੇ ਸਿਰਫ਼ ਪਾਠਕਾਂ ਦੇ ਗਿਆਨ ਵਾਸਤੇ ਮੋਹ ਤੇ ਬਿਬੇਕ ਰਾਜੇ ਦੀ ਫ਼ੌਜ ਦੀ ਲੜਾਈ ਦਾ ਥੋੜਾ ਜਿਹਾ ਨਕਸ਼ਾ ਦਿਖਾਇਆ ਹੈ । ਜਿਸ ਤਰ੍ਹਾਂ ਚੰਗੇ ਗੁਣਾਂ ਦੀ ਜਿੱਤ ਔਰ ਔਗੁਣਾਂ ਦੀ ਹਾਰ ਹੁੰਦੀ ਹੈ । ਭਾਵ ਕਿ ਜੋ ਚੰਗੇ ਗੁਣਾਂ ਵਾਲਾ ਮਨੁੱਖ ਹੈ । ਉਸ ਦੀ ਸਦਾ ਹੀ ਜਿੱਤ ਹੁੰਦੀ ਹੈ। ਜੋ ਔਗੁਣਾਂ ਵਾਲੇ ਮਨੁੱਖ ਹਨ । ਕਾਮ, ਕ੍ਰੋਧ, ਲੋਭ, ਮੋਹ, ਅੰਹਕਾਰ ਦੇ ਅਧੀਨ ਉਨ੍ਹਾਂ ਦੀ ਸਦਾ ਹੀ ਸੰਸਾਰ ਵਿੱਚ ਹਾਰ ਹੁੰਦੀ ਹੈ । ਤਾਂ ਤੇ ਮਨੁੱਖ ਔਗੁਣਾਂ ਤੋ ਬੱਚਕੇ ਚੰਗੇ ਗੁਣ ਧਾਰਨ ਕਰੇ ।

੧ੴ ਸਤਿਗੁਰ ਪ੍ਰਸਾਦਿ ॥

*"ਗਿਆਨ ਦੀ ਭੂਮਿਕਾ"*

ਜੋ ਪਿੱਛੇ ਗੁਰਸਿੱਖ ਨੇ ਗੁਰੂ ਦੇ ਚਰਨਾਂ ਵਿੱਚ ਬੇਨਤੀ ਕੀਤੀ ਹੇ ਪ੍ਰਭੂ ਜੋ ਗਿਆਨ ਦੀਆਂ ਸੱਤ ਭੂਮਿਕਾ ਹਨ । ਉਨ੍ਹਾਂ ਦਾ ਗਿਆਨ ਖੋਲ ਕੇ ਦੱਸਣਾ ਕਰੋ । ਕਿਉਂਕਿ ਮੈਂ ਬਹੁਤ ਦੁੱਖੀ ਹਾਂ। ਔਰ ਆਪ ਦੀ ਕ੍ਰਿਪਾ ਦੁਆਰਾ ਹੀ ਮੇਰਾ ਮਨ ਸ਼ਾਂਤ ਹੋ ਸਕਦਾ ਹੈ । ਇਉਂ ਸਿੱਖ ਦੀ ਬੇਨਤੀ ਸੁਣ ਕੇ ਗੁਰੂ ਨੇ ਸੱਤ ਭੂਮਿਕਾ ਦਾ ਗਿਆਨ ਸਿੱਖ ਨੂੰ ਸ੍ਰਵਣ ਕਰਾਇਆ । ਪਰ ਮਨ ਫਿਰ ਵੀ ਸਾਂਤ ਨਾ ਹੋਇਆ। ਤਾਂ ਸਿੱਖ ਨੇ ਬੇਨਤੀ ਕੀਤੀ ਹੇ ਪ੍ਰਭੂ ਜੀ ਦੀਵੇ ਦੀਆਂ ਗੱਲਾ ਕੀਤਿਆਂ ਪ੍ਰਕਾਸ਼ ਨਹੀਂ ਹੁੰਦਾ । ਜਿੰਨਾ ਚਿਰ ਉਸਨੂੰ ਜਗਾਇਆ ਨਾ ਜਾਵੇ । ਇਸ ਤਰ੍ਹਾਂ ਮਹਾਰਾਜ ਗਿਆਨ ਦੀਆਂ ਗੱਲਾ ਕਰਕੇ ਮਨ ਨੂੰ ਸ਼ਾਂਤੀ ਨਹੀਂ ਹੁੰਦੀ । ਜਿਤਨਾ ਚਿਰ ਆਤਮ ਸਰੂਪ ਦਾ ਅਨੁਭਵ ਨ ਹੋਵੇ । ਤਾਂ ਗੁਰੂ ਜੀ ਕਹਿਣ ਲੱਗੇ, ਹੇ ਸਿੱਖ, ਜਿਤਨਾ ਚਿਰ ਮਨ ਦੇ ਵਿੱਚ ਭੋਗਾਂ ਦੀ, ਇਸਤਰੀ, ਪੁਤੱਰ, ਧਨ ਦੀ ਇੱਛਾ ਹੈ । ਉਤਨਾ ਚਿਰ ਮਨ ਦੇ ਵਿੱਚ ਸ਼ਾਂਤੀ ਨਹੀਂ ਹੋ ਸਕਦੀ । ਤਾਂ ਤੇ ਜੇ ਤੂੰ ਸ਼ਾਂਤੀ ਚਾਹੁੰਦਾ ਹੈ । ਤਾਂ ਫੇਰ ਸੰਸਾਰ, ਇਸਤਰੀ, ਪੁੱਤਰ, ਧਨ ਦੀ ਪਕੜ ਛੱਡ ਦੇ । ਤਾਂ ਤੇਰਾ ਮਨ ਸ਼ਾਂਤ ਹੋ ਜਾਵੇਗਾ । ਸੋ ਸਾਰੇ ਸਾਧਨ ਜੋ ਗੁਰੂ ਨੇ ਸਿੱਖ ਨੂੰ ਦੱਸੇ ਸਨ। ਇਸਤਰੀ ਧਨ, ਪੁੱਤਰ ਇਨ੍ਹਾਂ ਨੂੰ ਦੁੱਖ ਰੂਪ ਜਾਣ ਕੇ ਇਨ੍ਹਾਂ ਵਿੱਚ ਪਕੜ ਨਾ ਕਰੇ । ਔਰ ਮਨ ਦੇ ਵਿੱਚ ਬੈਰਾਗ ਧਾਰਨ ਕਰ ਕੇ ਰੱਖੇ । ਤਾਂ ਸੰਸਾਰ ਦਾ ਮੋਹ ਟੁੱਟਦਾ ਹੈ । ਇਹ ਬਚਨ ਸੁਣ ਕਰਕੇ ਸਿੱਖ ਦੇ ਮਨ ਦੇ ਵਿੱਚ ਸ਼ਾਂਤੀ ਹੋਈ । ਸੋ ਕਹਿੰਦੇ ਹਨ ਹੇ ਸਿੱਖ ਜਿਸ ਪੁਰਖ ਨੇ ਦਾਨ ਦੇ ਬਲ ਕਰਕੇ ਔਰ ਈਸ਼ਵਰ ਦੀ ਭਗਤੀ ਕਰਕੇ ਆਪਣੇ ਪਾਪਾਂ ਨੂੰ ਦੂਰ ਕੀਤਾ ਹੈ । ਔਰ ਹਿਰਦੇ ਨੂੰ ਸ਼ੁੱਧ ਕਰ ਲਿਆ ਹੈ । ਔਰ ਵਿਸ਼ੇ ਵਾਸ਼ਨਾ ਤਿਆਗ ਕਰਕੇ ਚਿੱਤ ਨੂੰ ਇਕਾਗਰ ਕੀਤਾ ਹੈ । ਸੋ ਮੁਕਤੀ ਦੀ ਇੱਛਾ ਵਾਲਾ ਜਗਿਆਸੂ ਤੱਤ ਗਿਆਨ ਦਾ ਅਧਿਕਾਰੀ ਹੋਇਆ ਹੈ । ਸੋ ਉਹ ਵੱਡੇ ਭਾਗਾਂ ਵਾਲਾ ਜਗਿਆਸੂ ਹੈ । ਜਿਸ ਨੇ ਮਨ ਨੂੰ ਟਿਕਾ ਕੇ ਆਤਮਾ ਵਿੱਚ ਸਥਿਤੀ ਕੀਤੀ ਹੈ । ੨੭ ॥ ਐਸਾ ਪੁਰਖ ਹੀ ਇਸ ਗਿਆਨ ਦਾ ਅਧਿਕਾਰੀ ਹੈ। ਗਿਆਨ ਦੇ ਜੋ ਗ੍ਰੰਥ ਹਨ । ਉਨ੍ਹਾਂ ਦਾ ਉਤਨਾ ਚਿਰ ਤੱਕ ਬਾਰ ਬਾਰ ਅਭਿਆਸ ਕਰਦਾ ਰਹੇ । ਜਿਤਨਾ ਚਿਰ ਸੱਤ ਔਰ ਅਸੱਤ ਵਸਤੂ ਦਾ ਵਿਚਾਰ ਨ ਪ੍ਰਾਪਤ ਹੋ ਜਾਵੇ ॥ ੨੮ ॥ ਗੁਰਾਂ ਦੇ ਮੁੱਖ ਸੇ ਤੱਤ੍ਵਮਸੀ ਵਾਕਾਂ ਦਾ ਅਰਥ ਸ੍ਰਵਣ ਕਰਕੇ ਅਹੰ ਬ੍ਰਿਹਮਾਸੀ ਮੈਂ ਬ੍ਰਹਮ

ਹਾਂ । ਇਸ ਗਿਆਨ ਕਰਕੇ ਭਲੇ ਔਰ ਬੁਰੇ ਨੂੰ ਪਛਾਣ ਜਾਂਦਾ ਹੈ । ਭਾਵ ਉਸ ਨੂੰ ਮਹਾ ਵਾਕਾਂ ਦੁਆਰਾ ਇਹੋ ਗਿਆਨ ਹੋ ਜਾਂਦਾ ਹੈ ਸੰਸਾਰ ਮਿਥਿਆ ਜੜ ਦੁੱਖ ਰੂਪ ਹੈ । ਔਰ ਆਤਮਾ ਸਤ-ਚਿੱਤ=ਆਨੰਦ ਸਰੂਪ ਹੈ ।੨੯। ਗਿਆਨ ਸ੍ਰਵਣ ਦਾ ਫਲ਼ ਦੱਸਕੇ ਹੁਣ ਮੰਨਣ ਕਰਣ ਦਾ ਫਲ ਦੱਸਦੇ ਹਾਂ । ਜੈਸੇ ਗੁਰੂ ਜੀ ਕਹਿੰਦੇ ਹਨ ।

*ਸੁਣਿਆ ਮੰਨਿਆ ਮਨਿ ਕੀਤਾ ਭਾਉ ॥ ਅੰਤਰਗਤਿ ਤੀਰਥ ਮਲਿ ਨਾਉ ॥*

ਭਾਵ ਕਿ ਜੇ ਗਿਆਨ ਸ੍ਰਵਣ ਕਰ ਕੇ ਵੀ ਜਗਿਆਸੂ ਦਾ ਮਨ ਸ਼ਾਂਤ ਨਹੀਂ ਹੋਇਆ ਤਾਂ ਫਿਰ ਜੋ ਖੋਟੀ ਸੰਗਤ ਹੈ । ਵਿਸ਼ੇ ਵਿਕਾਰੀ ਚੰਚਲ ਮਨ ਵਾਲ ਲੋਕ ਉਨ੍ਹਾਂ ਦਾ ਸੰਗ ਛੱਡ ਦੇਵੇ ॥

ਪ੍ਰਸ਼ਨ : ਫੇਰ ਕੀ ਕਰੇ ?

ਉੱਤਰ : ਕਿਸੇ ਇਕਾਂਤ ਜਗ੍ਹਾਂ ਵਿੱਚ ਬੈਠ ਕੇ ਬਾਰ ਬਾਰ ਜੀਵ-ਬ੍ਰਹਮ ਦੀ ਏਕਤਾ ਦੇ ਮਹਾ ਵਾਕਾਂ ਦਾ ਅਭਿਆਸ ਕਰੇ ॥ ੩੦ ॥ ਇਸ ਤਰ੍ਹਾਂ ਜੋ ਨਿੱਤ ਪ੍ਰਤਿ ਹੀ ਆਤਮ ਵਿਚਾਰ ਕਰਦਾ ਹੈ । ਤਾਂ ਉਸ ਦਾ ਚਿੱਤ ਆਤਮਾ ਵਿੱਚ ਜੁੜਨ ਲੱਗ ਜਾਂਦਾ ਹੈ । ਹੌਲੀ ਹੌਲੀ ਉਸ ਨੂੰ ਆਤਮਾ ਦਾ ਬੋਧ (ਗਿਆਨ) ਹੋ ਜਾਂਦਾ ਹੈ । ਔਰ ਇਹ ਪਤਾ ਲੱਗ ਜਾਂਦਾ ਹੈ । ਜੀਵ ਅਤੇ ਬ੍ਰਹਮ ਦੋ ਨਹੀਂ ਇੱਕ ਹਨ । ਔਰ ਸੰਸਾਰ ਮਿਥਿਆ ਔਰ ਝੂਠਾ ਹੈ । ੩੧ । ਇਸ ਤਰ੍ਹਾਂ ਅਭਿਆਸ ਕਰਦਿਆਂ ਕਰਦਿਆਂ ਜੋ ਸ਼ੁੱਧ ਤੇ ਪ੍ਰਕਾਸ਼ ਰੂਪ ਆਤਮਾ ਹੈ । ਉਸ ਦੇ ਵਿੱਚ ਮਨ ਕੁੱਛ ਚਿੱਰ ਤੱਕ ਟਿਕਣ ਲੱਗ ਜਾਵੇ ਤਾਂ ਸਮਝ ਲਵੇ ਕਿ ਮੇਰੇ ਸਾਧਨ ਸਫ਼ਲ ਹੋ ਗਏ ਹਨ । ਭਾਵ ਗਿਆਨ ਸ੍ਰਵਣ ਕਰਕੇ ਔਰ ਮੰਨਣ ਕਰਕੇ ਆਤਮਾਂ ਵਿੱਚ ਇਸਥਿਤੀ ਹੋਣ ਲੱਗ ਜਾਵੇ । ਔਰ ਇਸ ਦਾ ਨਾਮ ਨਿਧਿਆਸਣ ਹੈ । ਇਹ ਸਾਧਨ ਕਰਨ ਦਾ ਫਲ ਹੈ । ੩੨ । ਜਿਸ ਸਮੇਂ ਬ੍ਰਿਤੀ ਬ੍ਰਹਮਾਕਾਰ ਹੋਣ ਕਰਕੇ ਮਨ ਦੇ ਵਿੱਚ ਕਦੇ ਵੀ ਕਾਮ ਕ੍ਰੋਧ ਅਹੰਕਾਰ ਆਦਿਕ ਪ੍ਰਗਟ ਨਹੀਂ ਹੁੰਦੇ । ਇੱਕ ਰਸ ਬਿਰਤੀ ਆਤਮਾ ਵਿੱਚ ਜੁੜੀ ਰਹੇ । ਜਿਵੇਂ ਰਾਤ ਦੇ ਪਿਆ ਸਭ ਜੀਵ

ਜੰਤੂ ਆਪੋ ਆਪਣੇ ਘਰਾਂ ਵਿੱਚ ਜਾ ਬੈਠਦੇ ਹਨ । ਇਸ ਤਰ੍ਹਾਂ ਹੀ ਮਨ ਦੀਆਂ ਸਾਰੀਆਂ ਬਿਰਤੀਆਂ ਖਤਮ ਹੋ ਕੇ ਕੇਵਲ ਇੱਕੋ ਹੀ ਬ੍ਰਹਮਾਕਾਰ ਬਿਰਤੀ ਬਣੀ ਰਹੇ । ੩੩ । ਇਸ ਤਰ੍ਹਾਂ ਕਰਦਿਆਂ ਕਰਦਿਆਂ ਜਦ ਅਭਿਆਸ ਪ੍ਰਪੱਕ ਹੋ ਜਾਂਦਾ ਹੈ ਤਾਂ ਆਤਮਾ ਦਾ ਸ਼ਾਖਿਆਤਕਾਰ ਪ੍ਰਗਟ ਹੋ ਜਾਂਦਾ ਹੈ । ਫਿਰ ਉਸਨੂੰ ਇਹ ਨਿਸਚਾ ਹੋ ਜਾਂਦਾ ਹੈ ਕਿ ਨ ਕੋਈ ਮਾੜਾ ਹੈ ਨਾ ਚੰਗਾ ਹੈ । ਕੋਈ ਨਾ ਸੁਖੀ ਹੈ ਔਰ ਨਾ ਦੁੱਖੀ ਹੈ । ਸਾਰੇ ਹੀ ਬ੍ਰਹਮ ਰੂਪ ਹੀ ਹੈ । ੩੪ । ਇਸ ਤਰ੍ਹਾਂ ਗਿਆਨ ਦਾ ਬਾਰ ਬਾਰ ਅਭਿਆਸ ਕਰਦਿਆਂ ਕਰਦਿਆਂ ਆਤਮਾ ਵਿੱਚ ਇਤਨੀ ਬਿਰਤੀ ਟਿੱਕ ਜਾਂਦੀ ਹੈ । ਜਿੱਥੇ ਪਹੁੰਚ ਕੇ ਉੱਥੇ ਦਾ ਜੋ ਅਨੰਦ ਰਸ ਹੈ । ਉਸ ਨੂੰ ਉਹੋ ਦੱਸ ਨਹੀਂ ਸਕਦਾ । ਜੈਸੇ ਗੂੰਗਾ ਮਠਿਆਈ ਖਾ ਕੇ ਉਸ ਦੇ ਸੁਆਦ ਨੂੰ ਦੱਸ ਨਹੀਂ ਸਕਦਾ । ਉਸਦੀ ਖੁਸ਼ੀ ਤੋਂ ਹੀ ਅਨੁਭਵ ਹੁੰਦਾ ਹੈ । ਕਿ ਇਸਨੇ ਕੋਈ ਚੰਗੀ ਚੀਜ਼ ਖਾਧੀ ਹੈ। ਜਿਸ ਤਰ੍ਹਾਂ ਲੂਣ ਦੀ ਡਲੀ ਧਾਗੇ ਨਾਲ ਬੰਨ ਕਰਕੇ ਸਮੁੰਦਰ ਦਾ ਅੰਤ ਲੈਣ ਵਾਸਤੇ ਸਮੁੰਦਰ ਵਿੱਚ ਸੁਟਣੀ ਕਰੇ । ਕਿ ਇਹ ਕਿਤਨਾ ਡੂੰਘਾ ਹੈ । ਉਹੋ ਲੂਣ ਦੀ ਪੁੱਤਲੀ ਪਾਣੀ ਵਿੱਚ ਸੁੱਟੀ ਹੋਈ ਖੁਰ ਕੇ ਪਾਣੀ ਦਾ ਰੂਪ ਹੀ ਹੋ ਜਾਂਦੀ ਹੈ । ਮੁੜ ਕੇ ਆ ਕੇ ਕੀ ਦੱਸੇ । ਕਿ ਪਾਣੀ ਕਿਤਨਾ ਕੁ ਡੂੰਘਾ ਹੈ । ਇਸ ਤਰ੍ਹਾਂ ਹੀ ਜੋ ਪ੍ਰਮੇਸ਼ਰ ਦਾ ਬਾਰ ਬਾਰ ਚਿੰਤਨ ਕਰਦੇ ਹੋਏ ਉਸ ਪ੍ਰਮੇਸ਼ਰ ਦਾ ਹੀ ਸਰੂਪ ਹੋ ਗਏ ਹਨ ਤਾਂ ਫ਼ਿਰ ਉਹੋ ਪ੍ਰਮੇਸ਼ਰ ਦੀ ਬਾਬਤ ਕੀ ਦੱਸ ਸਕਣ । ਜੈਸੇ ਕਥਨ ਕੀਤਾ ਹੈ । "ਕਬੀਰ ਤੂੰ ਤੂੰ ਕਰਤਾ ਤੂੰ ਹੂਆ ਮੁਝ ਮਹਿ ਰਹਾਂ ਨ ਹੂੰ । ਜਬ ਆਪਾ ਪਰ ਕਾ ਮਿਟਿ ਗਇਆ ਜਤ ਦੇਖਉ ਤਤ ਤੂੰ ।।੩੫।। ਇਸ ਤਰ੍ਹਾਂ ਜਦ ਸਿੱਖਿ ਨੂੰ ਗਿਆਨ ਦੀ ਪ੍ਰਾਪਤੀ ਹੋ ਗਈ ਤਾਂ ਸਿੱਖ ਗੁਰੂ ਚਰਨਾਂ ਵਿੱਚ ਬੇਨਤੀ ਕਰਣ ਲੱਗਾ । ਹੇ ਭਗਵਾਨ ਜੀ ਆਪ ਦੀ ਕ੍ਰਿਪਾ ਦੁਆਰਾ

ਮੈਂ ਗਿਆਨ ਨੂੰ ਪ੍ਰਾਪਤ ਕਰ ਲਿਆ ਹੈ । ਪਰ ਮਹਾਰਾਜ ਇੱਕ ਗੱਲ ਹੈ । ਜੋ ਆਤਮਾ ਵਿੱਚ ਜਗਤ ਪ੍ਰਤੀਤ ਹੋ ਰਿਹਾ ਹੈ । ਇਹ ਸੱਤ ਹੈ ਜਾਂ ਅਸੱਤ ਹੈ ? ਕ੍ਰਿਪਾ ਕਰਕੇ ਇੱਹ ਦੱਸਣਾ ਕਰੋ ? ੧ ॥ ੫ ਬਿਸਰਾਮ ॥ ਤਾਂ ਸਿੱਖ ਦੀ ਬੇਨਤੀ ਸੁਣ ਕੇ ਗੁਰੂ ਉੱਤਰ ਦੇਣ ਲੱਗੇ ਹੇ ਸਿੱਖ-ਆਤਮਾ ਵਿਖੇ ਜੋ ਜਗਤ ਸੱਤ ਹੈ । ਐਸਾ ਭਰਮ ਭੁੱਲ ਕੇ ਵੀ ਨਾ ਕਰੀ । ਔਰ ਉਸ ਆਤਮਾ ਵਿੱਚ ਜਗਤ ਨੇ ਤਾਂ ਸੱਤ ਕੀ ਹੋਣਾ ਉਸ ਦੇ ਵਿੱਚ ਤਾਂ ਜੀਵ ਤੇ ਈਸ਼ਵਰ ਦੀ ਵੀ ਕਲਪਨਾ ਨਹੀਂ ਹੈ । ਭਾਵ ਕਿ ਉਸ ਵਿੱਚ ਸੰਸਾਰ ਤਿੰਨ ਕਾਲ ਨਹੀਂ ਹੈ । ਇਹ ਨਿਸ਼ਚਾ ਕਰ ॥੨॥ ਤੂੰ ਇਹ ਨਿਸਚੇ ਕਰ ਰਾਗ ਦਵੈਸ਼ ਇਹ ਸਭ ਮਨ ਦੇ ਹੀ ਧਰਮ ਹਨ । ਔਰ ਤੂੰ ਤਾਂ ਮਨ ਰੂਪ ਨਹੀਂ ਹੈ ।

ਪ੍ਰਸ਼ਨ :- ਮਹਾਰਾਜ ਫਿਰ ਮੈਂ ਕੀ ਰੂਪ ਹਾਂ ?

ਉੱਤਰ :- ਤੇਰਾ ਜੋ ਆਤਮਾ ਨਿਰਵਿਕਲਪ ਵਿਆਪਕ, ਅਮਰ, ਸੁੱਖ ਸਰੂਪ ਹੈ । ਇਹ ਨਿਸਚੇ ਕਰ ।੩। ਹੇ ਸਿੱਖ ਜਿਤਨਾ ਵੀ ਸੰਸਾਰ ਹੈ । ਇਹ ਤੇਰੇ ਵਿੱਚ ਨਹੀਂ ਹੈ । ਨਾ ਤੂੰ ਹੀ ਜਗਤ ਦੇ ਵਿੱਚ ਹੈ । ਹੰਕਾਰ ਨੂੰ ਛੱਡ ਕੇ ਇਹ ਗੱਲ ਜਾਨਣੀ ਕਰ । ਜੋ ਮੇਰ ਤੇਰ ਦਾ ਸੰਕਲਪ ਫੁਰਨਾ ਹੈ । ਇਸ ਨੂੰ ਛੱਡਣਾ ਕਰ । ਔਰ ਇਹ ਨਿਸਚੇ ਕਰ ਕਿ ਮੈਂ ਸਾਰੇ ਜਗਤ ਦਾ ਅਧਿਸ਼ਿਠਾਨ (ਆਸਰਾ) ਰੂਪ ਹਾਂ । ਇਉਂ ਆਪਣੇ ਆਪ ਨੂੰ ਸੰਸਾਰ ਤੋਂ ਨਿਰਲੇਪ, ਅਸੰਗ ਨਿਸਚੇ ਕਰ ।੪। ਜਿਵੇਂ ਮਨੁੱਖ ਨੂੰ ਸੁਪਨੇ ਵਿੱਚ ਕੋਈ ਡਰਾਉਣੀ ਚੀਜ਼ ਸਰਪ ਸ਼ੇਰ ਆਦਿ ਦਿੱਸਦਾ ਹੈ ਤਾਂ ਉੱਚੀ ਉੱਚੀ ਰੋਣ ਲੱਗ ਪੈਂਦਾ ਹੈ । ਜਦ ਜਾਗਦਾ ਹੈ ਤਾਂ ਉੱਥੇ ਕੋਈ ਡਰਾਉਣੀ ਚੀਜ਼ ਨਹੀਂ ਹੁੰਦੀ । ਇਸੇ ਤਰ੍ਹਾਂ ਹੀ ਅਗਿਆਨ ਕਰਕੇ ਸੰਸਾਰ ਇੱਕ ਸੁਪਨਾ ਆ ਰਿਹਾ ਹੈ । ਜਿਸ ਦੇ ਵਿੱਚ ਅਨੇਕਾਂ ਹੀ ਜਨਮ - ਮਰਨ ਖੁਸ਼ੀ ਗਮੀ ਹਰਖ ਸ਼ੋਕ ਕਰਕੇ ਬਹੁਤ ਦੁਖੀ ਹੁੰਦਾ ਹੈ।

ਜਦ ਅਗਿਆਨ ਰੂਪੀ ਨੀਂਦ ਤੋ ਗਿਆਨ ਜਾਗ੍ਰਤ ਵਿੱਚ ਜਾਗਦਾ ਹੈ । ਤਾਂ ਨਾ ਸੰਸਾਰ, ਨਾ ਜਨਮ ਮਰਨ ਦੇ ਦੁੱਖ, ਸਾਰੇ ਹੀ ਨਾਸ਼ ਹੋ ਜਾਂਦੇ ਹਨ । ੫ । ਹੇ ਸਿੱਖ ਤੂੰ ਇਹ ਨਿਸਚੇ ਕਰ ਭੁੱਖ, ਪਿਆਸ ਸੋਕ ਹਰਖ ਜਨਮ ਔਰ ਮਰਣ ਇਹ ਜੋ ਛੇ ਉਰਮੀਆਂ ਹਨ । ਇਹ ਸਰੀਰ ਦੇ ਧਰਮ ਹਨ । ਆਤਮਾ ਇਨ੍ਹਾਂ ਤੋਂ ਰਹਿਤ ਹੈ । ਆਤਮਾ ਦੇ ਵਿੱਚ ਨਾ ਜਨਮ ਹੈ ਨਾ ਮਰਣ ਹੈ । ਨਾ ਖੁਸ਼ੀ ਹੈ ਔਰ ਨਾ ਗਮੀ ਹੈ । ਇਕ ਰਸ ਪ੍ਰਕਾਸ਼ ਕਰ ਰਿਹਾ ਹੈ । ਜੈਸੇ ਸ੍ਰੀ ਗੁਰੂ ਅਰਜਨ ਦੇਵ ਮਹਾਰਾਜ ਗੌਂਡ ਰਾਗ ਦੇ ਵਿੱਚ ਕਥਨ ਕਰਦੇ ਹਨ ।

ਪੰਨਾ ੮੬੮ ॥ ਗੌਂਡ ਮਹਲਾ ੫ ॥

*ਅਚਰਜ ਕਥਾ ਮਹਾ ਅਨੂਪ ॥ ਪ੍ਰਾਤਮਾ ਪਾਰਬ੍ਰਹਮ ਕਾ ਰੂਪ ॥ ਰਹਾਉ॥*
*ਨਾ ਇਹੁ ਬੂਢਾ ਨਾ ਇਹੁ ਬਾਲਾ ॥ ਨਾ ਇਸੁ ਦੂਖੁ ਨਹੀ ਜਮ ਜਾਲਾ ॥*
*ਨਾ ਇਹੁ ਬਿਨਸੈ ਨਾ ਇਹੁ ਜਾਇ ॥ ਆਦਿ ਜੁਗਾਦੀ ਰਹਿਆ ਸਮਾਇ ॥ ੧ ॥*

*ਨਾ ਇਸ਼ ਉਸਨੁ ਨਹੀ ਇਸੁ ਸੀਤੁ ॥ ਨਾ ਇਸੁ ਦੁਸਮਨ ਨਾ ਇਸੁ ਮੀਤੁ ॥*
*ਨਾ ਇਸੁ ਹਰਖੁ ਨਹੀਂ ਇਸੁ ਸੋਗੁ ॥ ਸਭ ਕਿਛੁ ਇਸਕਾ ਇਹੁ ਕਰਣੈ ਜੋਗ ॥ ੨ ॥*

*ਨਾ ਇਸੁ ਬਾਪੁ ਨਹੀਂ ਇਸੁ ਮਾਇਆ ॥ ਇਹੁ ਅਪਰੰਪਰੁ ਹੋਤਾ ਆਇਆ ॥*
*ਪਾਪ ਪੁੰਨ ਕਾ ਇਸੁ ਲੇਪ ਨਾ ਲਾਗੈ ॥ ਘਟ ਘਟ, ਅੰਤਰ ਸਦ ਹੀ ਜਾਗੈ ॥ ੩ ॥*

*ਤੀਨਿ ਗੁਣਾ ਇਕ ਸਕਤਿ ਉਪਾਇਆ ॥ ਮਹਾ ਮਾਇਆ ਤਾ ਕੀ ਹੈ ਛਾਇਆ ।*
*ਅਛਲ ਅਛੇਦ ਅਭੇਦ ਦਇਆਲ । ਦੀਨ ਦਇਆਲ ਸਦਾ ਕਿਰਪਾਲ ॥*
*ਤਾਕੀ ਗਤਿ ਮਿਤਿ ਕਛੂ ਨਾ ਪਾਇ ॥ ਨਾਨਕ ਤਾ ਕੈ ਬਲਿ ਬਲਿ ਜਾਇ ॥੪॥*

ਅਰਥ : ਗੁਰੂ ਜੀ ਕਹਿੰਦੇ ਹਨ । ਇਹ ਬੜੀ ਅਸਚਰਜ ਹੀ ਸੁੰਦਰ ਕਥਾ ਹੈ। ਮਹਾਰਾਜ ਉਹ ਕੀ ਕਥਾ ਹੈ ? ਗੁਰੂ ਜੀ ਕਹਿੰਦੇ ਹਨ । ਆਤਮਾ ਜੋ ਹੈ । ਉਹੋ ਪਾਰਬ੍ਰਹਮ ਦਾ ਹੀ ਸਰੂਪ ਹੈ । ਜੋ ਆਤਮਾ ਨਾ ਬੁੱਢਾ ਹੈ ਔਰ ਨਾ ਬਾਲਾ ਹੈ । ਨਾ ਜੰਮਦਾ ਹੈ ਨਾ ਹੀ ਇਸਨੂੰ ਦੁੱਖ ਲੱਗਦਾ ਹੈ । ਨਾ ਇਸ ਦਾ ਨਾਸ਼ ਹੀ ਹੁੰਦਾ ਹੈ। ਜੋ ਆਦਿ ਜੁਗਾਦਿ ਸਦਾ ਹੀ ਸਮਾਇਆ ਹੋਇਆ ਹੈ । ਭਾਵ ਕਿ ਜੋ ਆਤਮਾ ਹੈ। ਉਹ ਸ਼ੁੱਧ ਸਰੂਪ ਹੈ। ੬ । ਉਸ

ਦੇ ਵਿੱਚ ਨਾ ਜਨਮ ਹੈ ਨਾ ਇਸਥਿਤ ਰਹਿਣਾ ਨਾ ਵੱਧਣਾ ਨਾ ਬੀਮਾਰ ਹੋਣਾ ਨਾ ਬਿਰਧ ਹੋਣਾ ਨਾ ਤਨ ਦਾ ਨਾਸ਼ ਹੋਣਾ । ਇਹ ਛੇ ਵਿਕਾਰ ਸ਼ਰੀਰ ਵਿੱਚ ਹਨ । ਆਤਮ ਸਰੂਪ ਜੋਹੈ । ਉਹੋ ਸੁਵਯੰ ਪ੍ਰਕਾਸ਼ ਹੈ । ਜੰਮਣਾ ਮਰਨਾ, ਵੱਧਣਾ ਘੱਟਣਾ ਬੀਮਾਰੀ ਇਹ ਸਾਰੇ ਸਰੀਰ ਦੇ ਵਿੱਚ ਹਨ । ਆਤਮਾ ਸਾਰੇ ਦੁੱਖਾਂ ਤੋ ਰਹਿਤ ਹੈ । ੭॥

ਹੇ ਸਿੱਖ ਜੋ ਤੇਰਾ ਆਤਮ ਸਰੂਪ ਹੈ । ਉਹ ਅਦੁਵੈਤ ਤੋ ਰਹਿਤ ਔਰ ਮਲ ਤੋ ਰਹਿਤ ਔਰ ਸ਼ਾਂਤ ਸਰੂਪ ਹੈ । ਉਹ ਆਕਾਸ਼ ਦੇ ਸਾਮਾਨ ਸਾਰੇ ਵਿਆਪਕ ਹੈ । ਨਾਂ ਉਸ ਦੇ ਵਿੱਚ ਜਨਮ ਹੈ, ਨਾ ਉਸ ਦੇ ਵਿੱਚ ਮਰਨ ਹੈ । ਨਾ ਹੀ ਉਸ ਦੇ ਵਿੱਚ ਹੰਕਾਰ ਆਦਿਕ ਵਿਕਾਰ ਹੀ ਪਾਏ ਜਾਂਦੇ ਹਨ ॥ ੮ ॥ ਸਾਰੇ ਵਿਸੇ ਭੋਗਾਂ ਦਾ ਅਸਥਾਨ ਸਰੀਰ ਹੈ । ਔਰ ਇੰਦ੍ਰਿਆਂ ਦੁਆਰਾ ਭੋਗ ਹੁੰਦੇ ਹਨ । ਔਰ ਮਨ ਬੁੱਧਿ ਚਿਤ ਹੰਕਾਰ ਇਹ ਆਪਣੇ ਆਪ ਨੂੰ ਭੋਗਣ ਵਾਲੇ ਸਮਝ ਰਹੇ ਹਨ । ਪਰ ਤੇਰਾ ਜੋ ਆਤਮਾ ਹੈ, ਉਹ ਇਨ੍ਹਾਂ ਸਾਰਿਆਂ ਦਾ ਪ੍ਰਕਾਸ਼ਕ ਹੈ । ੯ । ਹੇ ਸਿੱਖ ਜੋ ਤਿੰਨੇ ਸਰੀਰ ਹਨ :- 1. ਕਾਰਣ 2. ਲਿੰਗ 3. ਅਸਥੂਲ ਔਰ ਮਨ, ਬੁਧ, ਚਿੱਤ, ਹੰਕਾਰ, ਔਰ ਗਿਆਨ ਇੰਦ੍ਰੀਏ ਔਰ ਪ੍ਰਾਣ ਇਹ ਸਾਰੇ ਜੜ ਹਨ । ਤੇਰੇ ਆਤਮ ਸਰੂਪ ਨੂੰ ਜਾਣ ਨਹੀਂ ਸਕਦੇ, ਔਰ ਜੋ ਚੇਤਨ ਆਤਮਾ ਹੈ, ਉਹ ਤੇਰਾ ਆਪਣਾ ਸਰੂਪ ਹੈ ਜੋ ਇਨ੍ਹਾਂ ਸਾਰਿਆਂ ਨੂੰ ਪ੍ਰਕਾਸ਼ ਦੇ ਰਿਹਾ ਹੈ ।੧੦॥ ਜੈਸੇ ਮਹਾਤਮਾ ਸੁਖਦੇਵ ਜੀ ਅਧਿਆਤਮ ਪ੍ਰਕਾਸ਼ ਵਿੱਚ ਕਥਨ ਕਰਦੇ ਹਨ । ਦੋਹਰਾ :- ਦੇਹ ਕਹਿਤ ਹੈ ਆਪ ਕੋ, ਤਬ ਲਗ ਕਹੀਏ ਅਗੱਯ ॥ ਬ੍ਰਹਮ ਲਖੇ ਗਯਾਨੀ ਅਹਿ ਆਤਮ ਅਗ ਨ ਤਗ ।੧੩੯। ਹੇ ਸਿੱਖ ਜਿਤਨਾ ਚਿਰ ਆਪ ਕੋ ਸਰੀਰ ਮੰਨਦਾ ਹੈ, ਉਤਨਾ ਚਿਰ ਅਗਿਆਨੀ ਹੈ, ਜਿਸ ਸਮੇਂ ਬ੍ਰਹਮ ਨੂੰ ਆਪਣਾ ਆਤਮਾ ਕਰ ਕੇ ਜਾਣ ਲੈਂਦਾ ਹੈ । ਫਿਰ ਇਹ ਗਿਆਨਵਾਨ ਹੋ ਜਾਂਦਾ ਹੈ । ਜੋ ਆਤਮ ਸਰੂਪ ਹੈ ਉਹ ਸਦਾ ਹੀ ਇਕ ਰਸ ਹੈ । ਨਾ ਉਹ ਅਗਿਆਨੀ ਹੈ । ਨਾ ਉਸ ਵਿੱਚ ਗਿਆਨ ਦੀ ਹੀ ਕਲਪਣਾ ਹੈ । ਸੋ ਅੱਗੇ ਕਥਨ ਕਰਦੇ ਹਨ ।

॥ ਕਵਿਤ ॥

*ਸਤ ਚਿਤ ਆਨੰਦ, ਸਵ੍ਰੂਪ ਸਵਯ ਪ੍ਰਕਾਸ਼ ਜਾ ਕੋ, ਸਮ ਸਭ ਹੀ ਕੇ ਉਰ ਅੰਤਰ ਰਹਿਤ ਹੈ॥*
*ਅਚਲ ਅਖੰਡ ਅਜ ਅਕ੍ਰਿਯ ਅਨੰਤ ਅਤਿ, ਅਦਵੈ ਅਰੂਪ ਇੰਦਰੀ ਮਨ ਨ ਸਹਤ ਹੈ ॥*
*ਨਿਰ ਵਿਕਾਰ ਨਿਰਾਧਾਰ ਨਿਰ ਵਿਕਲਪ ਨਿਰਾਕਾਰ, ਕੂਟਿਵਤ ਨਿਰਗੁਨ ਨਿਰੰਤਰ ਲਹਤ ਹੈ ॥*
*ਆਤਮਾ ਕੋ ਬ੍ਰਹਮ ਜਾਨੋ ਦੇਹ ਕੋ ਅਨਿਤ ਮਾਨੋ, ਪੰਡਿਤਅੰ ਸਯਾਨੋ, ਗਯਾਨ ਯਾਂਗੀ ਸੋ ਕਹਤ ਹੈ ।੧੪੧।*

ਅਰਥ : ਹੇ ਸਿੱਖ ਜੋ ਆਤਮ ਸਰੂਪ ਹੈ, ਉਹ ਸਤ ਚਿਤ ਤੇ ਆਨੰਦ ਰੂਪ ਹੈ, ਔਰ ਆਪਣੇ ਆਪ ਪ੍ਰਕਾਸ਼ ਰੂਪ ਹੈ। ਜੋ ਛੇ ਜੋਤੀਆਂ ਮੰਨੀਆਂ ਹਨ 1. ਸੂਰਜ 2. ਚੰਦਰਮਾਂ 3. ਤਾਰੇ 4. ਬਿਜਲੀ 5. ਮਣੀਆ 6. ਔਰ ਬਾਣੀ , ਇਹ ਸਭ ਜੜ ਹਨ, ਔਰ ਆਤਮਾ ਇਨ੍ਹਾਂ ਸਾਰਿਆਂ ਨੂੰ ਪ੍ਰਕਾਸ਼ ਦਿੰਦਾ ਹੈ। ਜੈਸੇ ਗੁਰੂ ਜੀ ਕਹਿੰਦੇ ਹਨ ਸਭ ਮਹਿ ਜੋਤ, ਜੋਤਿ ਹੈ ਸੋਇ ॥ ਤਿਸ ਦੈ ਚਾਨਣ, ਸਭ ਮਹਿ ਚਾਨਣ ਹੋਇ। ਇਹਨਾਂ ਦੇ ਵਿੱਚ ਉਸ ਪ੍ਰਮਾਤਮਾਂ ਦੀ ਜੋਤ ਹੀ ਚਾਨਣਾ ਕਰ ਰਹੀ ਹੈ। ਔਰ ਉਹ ਪ੍ਰਮਾਤਮਾਂ ਇਕ ਰਸ ਸਾਰਿਆਂ ਦੇ ਹਿਰਦੇ ਵਿੱਚ ਵਸ ਰਿਹਾ ਹੈ।

ਪ੍ਰਸ਼ਨ : ਉਸ ਪ੍ਰਮਾਤਮ ਦੇਵ ਦਾ ਕੈਸਾ ਸਰੂਪ ਹੈ ?

ਉੱਤਰ : ਉਹ ਅਚੱਲ ਇਕ ਰਸ ਹੈ, ਔਰ ਖੰਡਿਆ ਨਹੀਂ ਜਾਂਦਾ, ਔਰ ਜਨਮ ਤੋਂ ਰਹਿਤ ਹੈ, ਔਰ ਕਿਰਿਆ ਤੋਂ ਰਹਿਤ ਹੈ। ਔਰ ਅਨੰਤ ਸਰੂਪ ਹੈ। ਅਰ ਉਸ ਦੇ ਵਿੱਚ ਦੁਵੈਤ - ਈਰਖਾ ਨਹੀਂ ਹੈ। ਮਨ ਔਰ ਇੰਦ੍ਰੇ ਉਸ ਨੂੰ ਜਾਣ ਨਹੀਂ ਸਕਦੇ। ਵਿਕਾਰਾਂ ਤੋਂ ਰਹਿਤ ਹੈ, ਆਸਰੇ ਤੋਂ ਬਿਨਾਂ ਹੈ, ਔਰ ਕਲਪਣਾਂ ਤੋਂ ਰਹਿਤ ਹੈ। ਉਸ ਦਾ ਕੋਈ ਆਕਾਰ ਨਹੀਂ ਹੈ। ਫ਼ਿਰ ਉਹ (ਕੂਟ) ਪਹਾੜ ਵਾਂਗੂੰ ਅਚੱਲ ਹੈ। ਔਰ ਉਸ ਦੇ ਵਿੱਚ ਤਿੰਨ ਗੁਣ ਜੋ ਹਨ। ਰਜੋ, ਤਮੋ, ਸਤੋ, ਇਹ ਵੀ ਉਸ ਦੇ ਵਿੱਚ ਨਹੀਂ ਹਨ। ਐਸੇ ਸਰੂਪ ਵਾਲਾ ਜੋ ਬ੍ਰਹਮ ਹੈ, ਉਸ ਨੂੰ ਆਪਣਾ ਆਤਮਾ ਜਾਣੇ, ਔਰ ਸਰੀਰ ਨੂੰ ਝੂਠਾ ਨਾਸ਼ਵੰਤ ਜਾਣੇ। ਪੰਡਿਤ ਔਰ ਸਿਆਣੇ ਲੋਕ ਇਸੇ ਨੂੰ ਹੀ ਗਿਆਨ ਕਹਿੰਦੇ ਹਨ। ੧੪੧। ਜੈਸੇ ਗੁਰੂ ਗੋਬਿੰਦ ਸਿੰਘ ਜੀ ਮਹਾਰਾਜ ਗਿਆਨ ਪ੍ਰਬੋਧ ਦੇ ਵਿੱਚ ਕਥਨ ਕਰਦੇ ਹਨ ਜੀਵ ਆਤਮਾ ਨੇ ਪ੍ਰਮਾਤਮਾ ਨੂੰ ਪੁੱਛਿਆ ਭਾਵ ਸਿੱਖ ਨੇ ਗੁਰੂ ਦੇ ਪਾਸ ਇਹ ਪੁਛਣਾ ਕੀਤਾ।

*ਉਚਰਿਓ ਆਤਮਾ ਪਰਮਾਤਮਾ ਸੰਗ ॥*
*ਉਤਭੁਜ ਸਰੂਪ ਅਬਿਅਤ ਅਭੰਗ ॥*
*ਏਹ ਕਉਨ ਆਹਿ ਆਤਮਾ ਸਰੂਪ ॥*
*ਜਿਹ ਅਮਿਤ ਤੇਜਿ ਅਤਿਭੁਤ ਬਿਭੂਤਿ ॥ ੨ ॥੧੨੭॥*

ਭਾਵ ਕਿ ਜੀਵ ਆਤਮਾ ਨੇ ਈਸ਼ਵਰ ਨੂੰ ਪੁੱਛਣਾ ਕੀਤਾ ਜੋ ਅਸਚਰਜ ਸਰੂਪ ਗਤੀ ਤੋਂ ਰਹਿਤ ਨਾਸ਼ ਤੋਂ ਰਹਿਤ, ਇਹ ਕੌਣ ਹੈ ? ਜਿਸ ਦੇ ਸਰੂਪ ਦਾ ਬੇਹੱਦ ਤੇਜ ਹੈ। ਅਤੇ ਅਸਚਰਜ ਹੀ ਬਿਭੂਤੀ ਹੈ। ਅੱਗੇ ਈਸ਼ਵਰ ਇਸ ਦਾ ਉੱਤਰ ਦਿੰਦਾ ਹੈ।

॥ ਪਰਾਤਮਾ ਬਾਚ ॥

*ਯਹਿ ਹਮ ਆਹਿ ਆਤਮਾ ਰਾਮ॥*
*ਜਿਹ ਅਮਿਤ ਤੇਜਿ ਅਬਿਗਤ ਅਕਾਮ ॥*
*ਜਿਹ ਭੇਦ ਭਰਮ ਨਹੀਂ ਕਰਮ ਕਾਲ ॥*
*ਜਿਸ ਸਤ੍ਰ ਮਿਤ੍ਰ ਸਰਬਾ ਦਿਆਲ ॥ ੩॥ ੧੨੮ ॥*

ਈਸ਼ਵਰ ਨੇ ਕਿਹਾ ਹੇ ਜੀਵ ਆਤਮਾ ਜਿਸ ਦਾ ਬੇਹੱਦ ਤੇਜ ਹੈ। ਅਤੇ ਜੋ ਗਤੀ ਤੋਂ ਬਿਨਾਂ ਕਾਮਨਾਂ ਤੋਂ ਰਹਿਤ ਜਿਸ ਵਿੱਚ ਨਾ ਭੇਦ ਹੈ, ਨਾ ਭਰਮ, ਨਾ ਕਰਮ, ਨਾ ਹੀ ਕਾਲ ਸਮਾਂ ਵਾ ਮੌਤ, ਵੈਰੀ ਤੇ ਮਿਤ੍ਰ ਦੋਨਾਂ ਦੇ ਉਪਰ ਦਯਾ ਕਰਦਾ ਹੈ, ਐਸਾ ਇਕ ਬ੍ਰਹਮ ਪ੍ਰਮਾਤਮਾ ਹੈ।

ਪ੍ਰਸ਼ਨ : ਉਸ ਦੇ ਵਿੱਚ ਹੋਰ ਕਿਹੜੇ ਕਿਹੜੇ ਗੁਣ ਹਨ ? ਜੋ ਇਤਨੀ ਵੱਡੀ ਤਾਕਤ ਦਾ ਮਾਲਕ ਹੈ ?

ਉੱਤਰ : ਉਹ ਪ੍ਰਮਾਤਮਾ ਬੇਅੰਤ ਸਰੂਪ ਹੈ, ਜਿਸਦੇ ਕੁਝ ਗੁਣ ਦੱਸਣਾ ਕਰਦੇ ਹਾਂ।

*ਡੋਬਿਯੋ ਨ ਡੂਬੈ, ਸੋਖਿਯੋ ਨ ਜਾਇ ॥*
*ਕੱਟਿਯੋ ਨ ਕਟੈ, ਨ ਬਾਰਿਯੋ ਬਰਾਇ ॥*
*ਛਿੱਜੈ ਨ ਨੈਕ, ਸਤ ਸ਼ਸਤ੍ਰ ਪਾਤ ॥*
*ਜਹਿ ਸਤ੍ਰ ਮਿਤ੍ਰ, ਨਹੀਂ ਜਾਤ ਪਾਤ ॥੪॥ ੧੨੯॥*

ਅਰਥ : ਜੋ ਪ੍ਰਮਾਤਮ ਸਰੂਪ ਹੈ, ਨਾ ਉਹ ਪਾਣੀ ਵਿੱਚ ਡੋਬਿਆ ਹੀ ਡੁਬਦਾ ਹੈ। ਨਾ ਉਸ ਨੂੰ ਹਵਾ ਹੀ ਸੁਕਾ ਸਕਦੀ ਹੈ। ਨਾ ਉਹ ਕੱਟਿਆ ਹੀ ਜਾਂਦਾ ਹੈ। ਨਾ ਉਹ ਅੱਗ ਵਿੱਚ ਹੀ ਸਾੜਿਆ ਜਾ ਸਕਦਾ ਹੈ। ਸੈਂਕੜੇ ਸਾਸ਼ਤਰ ਵੱਜਣ ਤੇ ਵੀ ਉਹ ਰੰਚਕ ਮਾਤ੍ਰ ਵੀ ਕੱਟਿਆ ਨਹੀਂ ਜਾਂਦਾ। ਜੈਸੇ ਭਗਵਾਨ ਕ੍ਰਿਸ਼ਨ ਜੀ ਕਥਨ ਕਰਦੇ ਹਨ। ਨੈਨੰ ਦਹੰਤੀ ਸ਼ਸਤਰ ਗਣੀ, ਨੈਨੰ ਦਹੰਤੀ ਪਾਵਕਾ। ਜੋ ਸ਼ਾਸਤਰਾਂ ਨਾਲ ਕੱਟਿਆ ਨਹੀਂ

ਜਾਂਦਾ। ਅੱਗ ਜਿਸਨੂੰ ਸਾੜ ਨਹੀਂ ਸਕਦੀ, ਐਸਾ ਉਹ ਪ੍ਰਮਾਤਮ ਦੇਵ ਹੈ। ਜਿਸ ਦਾ ਨਾ ਕੋਈ ਵੈਰੀ ਹੈ, ਨਾ ਕੋਈ ਮਿਤ੍ਰ ਹੈ। ਨਾ ਕੋਈ ਉਸਦੀ ਜਾਤੀ ਹੈ। ਤੇ ਨਾ ਹੀ ਕੋਈ ਉਸ ਦੀ ਬਰਾਦਰੀ ਹੈ। ੪ ।੧੨੯। ਕਵੀ ਅਨਾਥ ਦਾਸ ਜੀ ਕਹਿੰਦੇ ਹਨ। ਹੇ ਸਿਖ ਜੈਸੇ ਇਕ ਤਾਗੇ ਦੇ ਤਿੰਨ ਤਾਗੇ ਬਣਾ ਕੇ ਉਨਾਂ ਦੀਆਂ ਗੱਠਾਂ ਬਣਾਈਆਂ ਜਾਂਦੀਆਂ ਹਨ। ਜਿਨ੍ਹਾਂ ਦਾ ਨਾਂ ਮਣਕੇ ਪੈ ਜਾਂਦਾ ਹੈ। ਮਣਕਾ ਨਾਮ ਉਸ ਦੀ ਸ਼ਕਲ ਵਿੱਚ ਸਭ ਕਲਪਤ ਹੈ। ਸੱਤ ਰੂਪ ਉਸ ਦੇ ਵਿੱਚ ਇਕ ਤਾਗਾ ਹੈ। ਇਸੇ ਤਰ੍ਹਾਂ ਹੀ ਜੋ ਸੰਸਾਰ ਹੈ, ਇਸ ਦੇ ਵਿੱਚ ਸੱਤ ਰੂਪ ਇਕ ਆਤਮਾ ਹੈ, ਤਿੰਨੇ ਸਰੀਰ ਤੇ ਜਗਤ ਉਸ ਦੇ ਵਿੱਚ ਕਲਪਤ – ਝੂਠੇ ਹਨ। ੧੧। ਹੇ ਸਿੱਖ ਜੋ ਬਸਤਰਾਂ ਦੀਆਂ ਪੁਤਲੀਆਂ ਸੋਹਣੇ ਰੰਗ ਰੂਪ ਅੰਗਾਂ ਵਾਲੀਆਂ ਬਣਾਈਆਂ ਹੁੰਦੀਆਂ ਹਨ। ਉਹ ਸਭ ਬਸਤਰ ਰੂਪ ਹੀ ਹੁੰਦੀਆਂ ਹਨ। ਜੇ ਵਿਚਾਰ ਕੇ ਦੇਖਿਆ ਜਾਵੇ, ਤਾਂ ਸਾਰਿਆਂ ਦੇ ਵਿੱਚ ਇਕ ਤਾਗਾ ਹੀ ਸੱਤ ਰੂਪ ਹੈ। ਪੂਤਲੀਆਂ ਦੇ ਬਸਤਰ ਕਲਪਤ ਹਨ। ਇਸੇ ਤਰ੍ਹਾਂ ਹੀ ਇੱਕ ਆਤਮ ਸਰੂਪ ਹੀ ਸੱਤ ਵਸਤੂ ਹੈ। ਸਾਰਾ ਸੰਸਾਰ ਉਸ ਦੇ ਵਿੱਚ ਕਲਪਤ ਮਿਥਿਆ ਹੈ। ੧੨। ਜਿਸ ਤਰ੍ਹਾਂ ਖੰਡ ਦੇ ਖਿਲਾਉਣੇ ਵੇਖ ਕੇ ਮਨ ਵਿੱਚ ਖੁਸ਼ੀ ਹੋਈ ਜਦੋਂ ਖਾਣ ਦੀ ਇੱਛਾ ਕੀਤੀ, ਤਦ ਸਾਰੇ ਹੀ ਨਾਸ਼ ਹੋ ਗਏ। ਕੇਵਲ ਖੰਡ ਹੀ ਰਹਿ ਗਈ ॥ ੧੩॥ ਹੇ ਸਿੱਖ ਜਿਨ੍ਹਾਂ ਨੇ ਮਨੁੱਖਾ ਸਰੀਰ ਧਾਰਨ ਕਰਕੇ ਆਪਣੇ ਆਤਮ ਸਰੂਪ ਨੂੰ ਨਹੀਂ ਜਾਣਿਆਂ। ਉਨ੍ਹਾਂ ਝੂਠੇ ਪੁਰਖਾਂ ਨੇ ਮਾਨੋਂ ਕੁਝ ਵੀ ਦੁਨੀਆਂ ਤੇ ਆ ਕੇ ਪ੍ਰਾਪਤ ਨਹੀਂ ਕੀਤਾ। ਜੈਸੇ ਗੁਰੂ ਜੀ ਕਹਿੰਦੇ ਹਨ। (ਆਵਨ ਆਏ ਸ੍ਰਿਸਟਿ ਮੈਂ, ਬਿਨ ਬੂਝੇ ਪਸੁ ਢੋਰ ॥ ਉਹ ਮਾਨੋ ਜੋ ਮੂਢ ਰੂਪ ਪ੍ਰਮਾਤਮਾ ਸੀ, ਉਸ ਨੂੰ ਛੱਡ ਕੇ ਜੋ ਦੇਵੀ ਦੇਵਤਿਆਂ ਰੂਪ ਪੱਤੇ ਤੇ ਸ਼ਾਖਾਂ ਹਨ। ਉਨ੍ਹਾਂ ਨੂੰ ਹੀ ਪੂਜਦਾ ਰਿਹਾ, ਜੈਸੇ ਭਗਤ ਬੇਣੀ ਜੀ ਕਹਿੰਦੇ ਹਨ। ਜਿਨ੍ਹਾਂ ਨੇ ਉਸ ਆਤਮ ਤਤ ਨੂੰ ਨਹੀਂ ਜਾਣਿਆਂ, ਜੋ ਦੇਵੀ ਦੇਵਤਿਆਂ ਦੀ ਪੂਜਾ ਕਰਨ ਰੂਪੀ ਕਰਮ ਹਨ । ਉਹ ਅੰਨਿਆਂ ਲੋਕਾਂ ਦੇ ਵਿਅਰਥ ਹਨ। ੧੪। ਹੇ ਸਿਖ ਜਿਸ ਤਰ੍ਹਾਂ ਸੰਚੇ ਵਿੱਚ ਪਿਆ ਹੋਇਆ ਸੋਨਾ ਅਨੇਕਾਂ ਹੀ ਗਹਿਣਿਆਂ ਦੇ ਰੂਪ ਨੂੰ ਧਾਰਨ ਕਰ ਲੈਂਦਾ ਹੈ। ਭਾਵ ਕਿ ਇਕੋ ਹੀ ਸੋਨੇ ਦੇ ਗਹਿਣੇ ਅਡ ਅਡ ਸ਼ਕਲਾ ਔਰ ਅੱਡ ਅੱਡ ਨਾਮ ਪੈ ਜਾਂਦੇ ਹਨ। ਇਸੇ ਤਰ੍ਹਾਂ ਹੀ ਮਾਇਆ ਦੀ ਉਪਾਧੀ ਕਰ ਕੇ ਇਕੋ ਪ੍ਰਮਾਤਮਾ ਨਾਨਾ ਸੰਸਾਰ ਰੂਪ ਹੋ ਕੇ ਦਿਸ ਰਿਹਾ ਹੈ। ਜਿਵੇਂ ਸੋਨੇ ਦੇ ਗਹਿਣੇ ਸੋਨਾ ਰੂਪ ਹਨ। ਔਰ ਨਾਮ ਤੇ ਰੂਪ ਮਿਥਿਆ ਹਨ। ਇਸੇ ਤਰ੍ਹਾਂ ਹੀ ਸਤ ਰੂਪ ਬ੍ਰਹਮ ਹੈ। ਨਾਮ ਰੂਪ ਸੰਸਾਰ ਝੂਠਾ ਹੈ ।੧੫। ਜੈਸੇ ਮਿੱਟੀ ਦੇ ਭਾਂਡੇ ਮਿੱਟੀ ਰੂਪ ਹੀ ਹਨ। ਚਾਂਦੀ ਦੇ ਭੂਖਣ–ਗਹਿਣੇ

ਚਾਂਦੀ ਰੂਪ ਹਨ । ਤੈਸੇ ਸੂਤ ਦੇ ਬਣੇ ਹੋਏ ਬਸਤਰ ਸੂਤ ਰੂਪ ਹੀ ਹਨ । ਤੈਸੇ ਹੀ ਇਹ ਜੋ ਜਗਤ ਹੈ । ਬ੍ਰਹਮ ਰੂਪ ਹੈ, ਬ੍ਰਹਮ ਸੇ ਭਿੰਨ ਨਹੀਂ । ਜੈਸੇ ਗੁਰੂ ਜੀ ਕਹਿੰਦੇ ਹਨ । ਇਹੁ ਜਗਤਿ ਹਰਿ ਕਾ ਰੂਪ ਹੈ, ਹਰਿ ਰੂਪ ਨਦਰੀ ਆਇਆ । ਜੇ ਵਿਚਾਰ ਕਰ ਕੇ ਦੇਖੀਏ ਤਾਂ ਸਾਰਾ ਪ੍ਰਪੰਚ ਆਤਮ ਰੂਪ ਹੀ ਹੈ । ਜੈਸੇ ਕਥਨ ਕੀਤਾ ਹੈ :- ਜਿਧਰ ਵੇਖਾਂ ਉਧਰ ਤੂੰ, ਜਿਉਂ ਬਸਤਰ ਮੈਂ ਏਕੋ ਰੂੰ ।੧੬। ਜੈਸੇ ਭਰਮ ਕਰਕੇ ਰੱਸੀ ਦੇ ਵਿੱਚ ਸਰਪ ਪ੍ਰਤੀਤ ਹੁੰਦਾ ਹੈ । ਔਰ ਅੰਧੇਰੀ ਰਾਤ ਵਿੱਚ ਦਰੱਖਤ ਦਾ ਮੁੱਚਰ (ਠੂਠ) ਖੜਾ ਹੁੰਦਾ ਹੈ। ਉਸ ਨੂੰ ਦੇਖ ਕੇ ਚੋਰ ਦਾ ਭਰਮ ਪੈਂਦਾ ਹੈ । ਔਰ ਸਿੱਪੀ ਵਿੱਚ ਭਰਮ ਕਰਕੇ ਚਾਂਦੀ ਪ੍ਰਤੀਤ ਹੁੰਦੀ ਹੈ । ਤੈਸੇ ਹੀ ਅਗਿਆਨ ਕਰਕੇ ਬ੍ਰਹਮ ਵਿੱਚ ਜਗਤ ਪ੍ਰਤੀਤ ਹੋ ਰਿਹਾ ਹੈ ।੧੭। ਜੈਸੇ ਹਵਾ ਦਾ ਵਾਰੋਲਾ ਹਵਾ ਰੂਪ ਹੈ । ਜਿਵੇਂ ਅਗਨੀ ਦੇ ਚੰਗਿਆੜੇ ਅੱਗ ਰੂਪ ਹਨ । ਜੈਸੇ ਬੀਜ ਦੇ ਵਿੱਚ ਦੱਰਖਤ ਹੁੰਦਾ ਹੈ । ਜੈਸੇ ਜਲ ਦੇ ਵਿੱਚ ਤਰੰਗ ਜਲ ਰੂਪੀ ਹਨ । ਜੈਸੇ ਗੁਰੂ ਗੋਬਿੰਦ ਸਿੰਘ ਮਹਾਰਾਜ ਕਥਨ ਕਰਦੇ ਹਨ । ਜਿਸ ਤਰ੍ਹਾਂ ਇੱਕ ਅੱਗ ਤੋਂ ਅਨੇਕਾਂ ਹੀ ਚੰਗਿਆੜੇ ਉੱਠਦੇ ਹਨ । ਔਰ ਫਿਰ ਅੱਗ ਵਿੱਚ ਸਮ੍ਹਾਂ ਜਾਂਦੇ ਹਨ । ਜੈਸੇ ਧੂੜ ਦੇ ਅਨੇਕਾਂ ਹੀ ਕਿਨਕੇ ਪੈਦਾ ਹੋ ਕੇ ਫਿਰ ਧੂੜ ਵਿੱਚ ਹੀ ਸਮ੍ਹਾ ਜਾਂਦੇ ਹਨ । ਜੈਸੇ ਇੱਕ ਸਮੁੰਦਰ ਤੋਂ ਅਨੇਕਾਂ ਹੀ ਤਰੰਗ ਪੈਦਾ ਹੋ ਕੇ ਪਾਣੀ ਦੇ ਵਿੱਚ ਹੀ ਸਮ੍ਹਾਂ ਜਾਂਦੇ ਹਨ । ਤੈਸੇ ਹੀ ਉਸ ਪ੍ਰਮਾਤਮਾਂ ਤੋਂ ਸਾਰਾ ਸੰਸਾਰ ਪ੍ਰਗਟ ਹੋ ਕੇ ਫਿਰ ਉਸਦੇ ਵਿੱਚ ਹੀ ਸਮ੍ਹਾਂ ਜਾਂਦਾ ਹੈ । ੧੮ । ਜੈਸੇ ਮਿਸਰੀ ਦੀ ਤੂੰਬੀ ਰੱਚ ਕੇ ਔਰ ਰੰਗ ਕਰਕੇ ਸੋਹਣੀ ਬਨਾਈ ਹੋਵੇ । ਜਦ ਉਸਨੂੰ ਭਰਮ ਛੱਡ ਕੇ ਖਾਣ ਲੱਗਦਾ ਹੈ । ਤਾਂ ਉਸ ਸਮੇਂ ਕੀ ਦੇਖਦਾ ਹੈ । ਇਹ ਤਾਂ ਮਿੱਠੀ ਹੈ । ਭਾਵ ਕਿ ਤੂੰਬੀ ਜੋ ਕੌੜੀ ਹੁੰਦੀ ਹੈ । ਮਨ ਵਿੱਚ ਉਸ ਦਾ ਰੰਗ ਦੇਖ ਕੇ ਜਦ ਖਾਣ ਦਾ ਖਿਆਲ ਕੀਤਾ ਤਾਂ ਉਹ ਮਿੱਠੀ ਨਿਕਲੀ । ਇਸ ਤਰ੍ਹਾਂ ਹੀ ਇਹ ਸੰਸਾਰ ਦਾ ਬਾਹਰਲਾ ਸਰੂਪ ਦੇਖ ਕਰਕੇ ਇਸ ਤੋਂ ਡਰਦੇ ਹਨ । ਕਿ ਸੰਸਾਰ ਦੁੱਖ ਰੂਪ ਹੈ । ਜਦ ਵਿਚਾਰ ਦ੍ਰਿਸ਼ਟੀ ਨਾਲ ਦੇਖਿਆ ਜਾਵੇ, ਤਾਂ ਪ੍ਰਮਾਤਮਾ ਤੋਂ ਬਿਨ੍ਹਾਂ ਕੁੱਛ ਵੀ ਨਹੀਂ ਹੈ । ਸਿਰਫ਼ ਅਗਿਆਨ ਕਰਕੇ ਹੀ ਸੰਸਾਰ ਦੁੱਖ ਰੂਪ ਪ੍ਰਤੀਤ ਹੋ ਰਿਹਾ ਸੀ । ੧੮ । ਜੈਸੇ ਅਗਨੀ ਦੇ ਵਿੱਚ ਅਨੇਕਾਂ ਹੀ ਦੀਵੇ ਹਨ ਭਾਵ ਅੱਗ ਤੋਂ ਜਿਤਨੇ ਮਰਜ਼ੀ ਦੀਵੇ ਜਗਾਈ ਜਾਓ । ਪਰ ਅੱਗ ਵਿੱਚ ਕੋਈ ਫ਼ਰਕ ਨਹੀਂ ਪੈਂਦਾ । ਇਸੇ ਤਰ੍ਹਾਂ ਹੀ ਜੋ ਆਕਾਸ਼ ਸਾਰੇ ਵਿਆਪਕ ਹੈ । ਉਸ ਦੇ ਵਿੱਚ ਜੋ ਘਟਾ ਅਕਾਸ਼ ਜੋ ਘੜੇ ਵਿੱਚ ਆਇਆ ਹੋਇਆ ਹੈ । ਔਰ ਮਟਾ ਆਕਾਸ਼ ਜੋ ਮਕਾਨ ਵਿੱਚ ਆਇਆ ਹੋਇਆ ਹੈ । ਘਟ ਮਟ ਆਕਾਸ਼ ਦਾ ਨਾਮ ਕਰਕੇ ਜੋ ਸਾਰੇ ਬਿਆਪਕ ਮਹਾ

ਆਕਾਸ਼ ਹੈ । ਉਸ ਦੇ ਵਿੱਚ ਕੋਈ ਫਰਕ ਨਹੀਂ ਪੈਂਦਾ । "ਜਿਵੇਂ ਮੀਂਹ ਦੇ ਪਾਣੀ ਵਿੱਚ ਅਨੇਕਾਂ ਹੀ ਗੜ੍ਹੇ (ਔਲੇ) ਹੁੰਦੇ ਹਨ । ਉਹ ਸਾਰੇ ਪਾਣੀ ਦਾ ਰੂਪ ਹੀ ਹੁੰਦੇ ਹਨ । ਇਸੇ ਤਰ੍ਹਾਂ ਸਾਰਾ ਜਗਤ ਜੋ ਦਿੱਸ ਰਿਹਾ ਹੈ । ਬ੍ਰਹਮ ਰੂਪ ਹੀ ਹੈ । ੨੦ । ਛੇਵਾ ਬਿਸ਼ਰਾਮ। ਜਗਤ ਮਿਥਿਆ ਵਰਨਣ । ਹੇ ਸਿੱਖ ਜੋ ਦਵੈਤ ਤੋਂ ਰਹਿਤ ਅਚੱਲ, ਨਿਰਭੈ, ਬੇਅੰਤ, ਅਨੰਤ ਸਰੂਪ, ਔਰ ਸਾਰੇ ਪ੍ਰੀਪੂਰਨ ਉਸ ਦੇ ਵਿੱਚ ਜੋ ਸੰਸਾਰ ਹੈ । ਇਹ ਸਾਰਾ ਕਲਪਨਾ ਮਾਤ੍ਰ ਮਿਥਿਆ, ਝੂਠਾ ਹੀ ਹੈ ।੧੩।। ਜਿਵੇਂ ਜਲਦੇ ਝੱਗ ਬੁਦਬਦੇ ਲਹਿਰਾਂ ਪਾਣੀ ਰੂਪ ਹੀ ਹਨ । ਇਸੇ ਤਰ੍ਹਾਂ ਹੀ ਇਹ ਸੰਸਾਰ ਉਸ ਪ੍ਰਮੇਸ਼ਰ ਤੋਂ ਪੈਦਾ ਹੋਇਆ ਹੈ । ਔਰ ਉਸ ਦੇ ਆਸਰੇ ਔਰ ਉਸੇ ਵਿੱਚ ਹੀ ਲੀਨ ਹੋ ਜਾਂਦਾ ਹੈ । ੧੪ । ਜਿਵੇਂ ਸੋਨੇ ਤੇ ਅਨੇਕਾਂ ਹੀ ਰੂਪ ਅਨੇਕਾਂ ਹੀ ਨਾਮਾਂ ਵਾਲੇ ਗਹਿਣੇ ਔਰ ਮੋਹਰਾਂ ਬਣਦੀਆਂ ਹਨ । ਉਹ ਸਾਰੇ ਹੀ ਸੋਨਾ ਰੂਪ ਹੀ ਹਨ । ਜੈਸੇ ਗੁਰੂ ਜੀ ਕਹਿੰਦੇ ਹਨ । (ਅਲੰਕਾਰ ਮਿਲਿ ਥੈਲੀ ਹੋਈ ਹੈ ਤਾਂ ਤੇ ਕਨਿਕ ਬਖਾਨੀ ।।) ਜਿਵੇਂ ਅਨੇਕਾਂ ਹੀ ਗਹਿਣਿਆਂ ਨੂੰ ਭੰਨ ਤੋੜ ਕੇ ਉਸ ਨੂੰ ਗਾਲ ਕੇ ਸੋਨੇ ਦੀ ਡਲੀ ਬਣਾਈ ਜਾਂਦੀ ਹੈ । ਗਹਿਣਿਆਂ ਦਾ ਨਾਮ ਰੂਪ ਮਿੱਟ ਕੇ ਕੇਵਲ ਸੋਨਾ ਹੀ ਰਹਿ ਜਾਂਦਾ ਹੈ । ਇਸੇ ਤਰ੍ਹਾਂ ਹੀ ਜੋ ਅਦ੍ਵੈਤ ਅਮੱਲ ਸਰੂਪ, ਜਨਮ ਤੋ ਰਹਿਤ ਸਾਰਾ ਜਗਤ ਉਸ ਦਾ ਹੀ ਸਰੂਪ ਹੈ । ੧੫ । ਜੋ ਪ੍ਰਮੇਸ਼ਰ ਹੈ ਉਹ ਨਿਰਮੋਲਕ ਰਤਨ ਵਾਂਗੂੰ ਬੇ ਕੀਮਤਾ ਹੈ । ਜਿਸ ਦੀ ਕ੍ਰਾਂਤੀ ਸੋਭਾ ਬਹੁਤ ਹੀ ਸੁੰਦਰ ਹੈ । ਇਹ ਜਗਤ ਉਸਦੇ ਵਿੱਚ ਹੈ ਵੀ ਨਹੀਂ, ਤੇ ਹੈ ਵੀ । ਭਾਵ ਜੇ ਵਿਚਾਰ ਕਰ ਕੇ ਦੇਖੀਏ ਤਾਂ ਇਹ ਜਗਤ ਉਸ ਦੇ ਵਿੱਚ ਤਿੰਨ ਕਾਲ ਨਹੀਂ ਹੈ । ਔਰ ਜੇ ਬ੍ਰਹਮ ਦ੍ਰਿਸ਼ਟੀ ਕਰਕੇ ਦੇਖੀਏ ਤਾਂ ਸਾਰਾ ਸੰਸਾਰ ਹੀ ਬ੍ਰਹਮ ਰੂਪ ਹੈ । ਉਸ ਤੋਂ ਬਿਨਾਂ ਕੁੱਝ ਵੀ ਨਹੀਂ ਹੈ । ੧੯ । ਕਵੀ ਨਾਥ ਦਾਸ ਜੀ ਕਹਿੰਦੇ ਹਨ ਕਿ ਜੇ ਵਿਚਾਰ ਕੇ ਦੇਖੀਏ । ਉਸ ਦੇ ਵਿੱਚ ਸੰਸਾਰ ਦੀ ਨਾ ਉਤਪਤੀ ਹੈ । ਨਾ ਅਸਥਿਤੀ, ਨਾ ਅੰਤ ਹੀ ਹੈ । ਜਿਵੇਂ ਸੂਰਜ ਦੇ ਵਿੱਚ ਨਾਂ ਦਿਨ ਪਾਇਆ ਜਾਂਦਾ ਹੈ । ਨਾ ਰਾਤ ਪਾਈ ਜਾਂਦੀ ਹੈ । ੨੦ । ਜੈਸੇ ਗੁਰੂ ਜੀ ਕਹਿੰਦੇ ਹਨ। ਜੋ ਪ੍ਰਮਾਤਮਾ ਹੈ । ਉਹੋ ਆਦਿ ਵਿੱਚ ਵੀ ਪੂਰਨ ਸੀ । ਔਰ ਮੱਧ ਵਿੱਚ ਵੀ ਪੂਰਨ । ਅਤੇ ਅੰਤ ਵਿੱਚ ਵੀ ਪੂਰਨ ਹੈ । ਸ਼ਾਤਵਾ ਵਿਸ਼੍ਰਮ । ਸਿੱਖ ਨੇ ਗੁਰੂ ਪਾਸ ਆਪਣਾ ਅਨੁਭਵ ਦੱਸਣਾ । ਹੇ ਭਗਵਾਨ ਜੀ ਆਪ ਦੀ ਕ੍ਰਿਪਾ ਨਾਲ ਮੇਰਾ ਜੋ ਸੰਸਾ ਸੀ । ਉਹ ਨਾਸ਼ ਹੋ ਗਿਆ ਹੈ । ਔਰ ਮੇਰਾ ਜੋ ਸੁੱਧ ਸਰੂਪ ਸੀ । ਉਸ ਨੂੰ ਮੈਂ ਚੰਗੀ ਤਰ੍ਹਾਂ ਜਾਣ ਲਿਆ ਹੈ । ਜਿਸ ਕਰਕੇ ਜੋ ਦੇਹ ਦਾ ਅਭਿਮਾਨ ਸੀ । ਉਹ ਵਿਸਰ ਗਿਆ ਹੈ ਔਰ ਦੇਹ ਅਭਿਮਾਨ ਤੋਂ ਪਰੇ ਹੋ ਗਿਆ ਹਾਂ ।੨। ਹੇ ਭਗਵਾਨ ਜੀ ਮੇਰੀ ਦ੍ਰਿਸ਼ਟੀ ਵਿੱਚ ਨਾ ਕੋਈ ਅਗਿਆਨੀ

ਔਰ ਨਾ ਕੋਈ ਗਿਆਨੀ ਹੈ । ਨਾ ਕੋਈ ਮਾੜਾ ਹੈ ਨਾ ਕੋਈ ਚੰਗਾ ਹੈ । ਨਾ ਮੇਰੇ ਸਰੂਪ ਵਿੱਚ ਈਸ਼ਵਰ ਹੈ ਨਾ ਜੀਵ ਹੈ । ਨਾ ਸੱਤ ਹੈ ਨਾ ਝੂਠ ਹੈ । ਨ ਅਮੱਲ ਹੈ ਨਾ ਸਮੱਲ ਹੈ । ਨਾ ਇਸਤਰੀ ਹੈ ਨਾ ਪਤੀ ਹੈ । ਕੇਵਲ ਚੇਤਨ ਸ਼ੁੱਧ ਰੂਪ ਹੂੰ ।੩।

ਹੇ ਭਗਵਾਨ ਜੀ, ਮੇਰੇ ਸੁੱਧ ਸਰੂਪ ਵਿੱਚ ਨਾ ਚਾਰੇ ਆਸ਼ਰਮ ਹਨ । ਔਰ ਨਾ ਚਾਰੇ ਵਰਣ ਹਨ । ਨਾ ਦੇਵਤਾ ਨਾ ਨਰ ਨਾ ਗੁਰਸਿੱਖ ਦੀ ਕਲਪਨਾ, ਨਾ ਧਰਮ ਹੈ ਨਾ ਪਾਪ ਹੈ । ਨਾ ਘੱਟ ਨ ਵੱਧ ਹੈ ਨ ਮਿਣਤੀ ਵਿੱਚ ਆਉਣਾ ਵਾਲਾ ਹੈ, ਨਾ ਮਾਪਿਆ ਜਾਂਦਾ ਹੈ । ਅਤੇ ਨਾ ਹੀ ਮਾਪ ਹੈ । ੪ । ਮੇਰੇ ਆਤਮ ਸਰੂਪ ਵਿੱਚ ਨ ਮਨ ਬੁੱਧ ਹਨ । ਨਾ ਪ੍ਰਾਣ ਹਨ । ਨਾ ਪੰਜੇ ਹੀ ਤੱਤ ਹਨ । ਨਾ ਗਿਆਤਾ ਗਿਆਨ, ਗੇਯ, ਜੋ ਤ੍ਰਿਕੁਟੀ ਹੈ ਇਹ ਵੀ ਨਹੀਂ ਹਨ । ਜੇ ਵਿਚਾਰ ਕਰ ਕੇ ਦੇਖੀਏ ਤਾਂ ਇਹ ਮੇਰੇ ਸਰੂਪ ਵਿੱਚ ਇੱਕ ਵੀ ਨਹੀਂ ਹੈ । ਔਰ ਮੈਂ ਸਾਰਿਆਂ ਵਿੱਚ ਮਿਲਿਆ ਹੋਇਆ ਹਾਂ । ਫਿਰ ਸੱਭ ਤੋ ਨਿਆਰਾ ਹਾਂ । ੫ । ਜੋ ਮੇਰਾ ਚੇਤੰਨ ਸਰੂਪ ਹੈ ਉਸ ਦੇ ਵਿੱਚ ਜੋ ਸੰਸਾਰ ਹੈ, ਇਹ ਭਰਮ ਕਰਕੇ ਇੰਦ੍ਰ ਜਾਲ (ਮਦਾਰੀ ਦੀ ਖੇਡ ਵਾਂਗੂੰ) ਝੂਠਾ ਹੀ ਸੱਚਾ ਪ੍ਰਤੀਤ ਹੋ ਰਿਹਾ ਹੈ । ਮੈਂ ਤੂੰ ਵਾਲੀ ਕਥਾ ਵੀ ਉਸਦੇ ਵਿੱਚ ਅਨੂਪ ਹੈ । ਭਾਵ ਕਿ ਉਸਦੇ ਵਿੱਚ ਨਾਂ ਮੈ ਕਹਿਣਾ ਬਣਦਾ ਹੈ ਔਰ ਨਾ ਤੂੰ ਕਹਿਣਾ ਬਣਦਾ ਹੈ । ਭ੍ਰਮ ਕਰਕੇ ਆਤਮਾ ਵਿੱਚ ਸੰਸਾਰ ਸੱਚਾ ਹੀ ਪ੍ਰਤੀਤ ਹੋ ਰਿਹਾ ਹੈ । ਵੀਚਾਰ ਕੇ ਦੇਖੀਏ ਤਾਂ ਉਸ ਦੇ ਵਿੱਚ ਕੁੱਛ ਵੀ ਨਹੀਂ ਹੈ । ੬ । ਨਾ ਮੈਂ ਦੇਹੀ ਹਾਂ ਨਾ ਦੇਹ ਦੇ ਵਿੱਚ ਵੱਸਣ ਵਾਲਾ ਹਾਂ । ਨਾ ਮੈਂ ਮੁਕਤ ਰੂਪ ਹਾਂ ਨਾ ਮੇਰੇ ਵਿੱਚ ਬੰਧਨ ਹੀ ਹਨ । ਨਾ ਮੈਂ ਜਤੀ ਰੂਪ ਹਾਂ ਨਾ ਵਿਸ਼ਈ ਹਾਂ । ਨਾ ਤੱਪ ਕਰਨ ਵਾਲਾ ਹੀ ਹਾਂ । ਨਾ ਤੱਪ ਕਰਨ ਤੋ ਰਹਿਤ ਹਾਂ । ਨ ਮੇਰੇ ਵਿੱਚ ਇਕ ਦੀ ਕਲਪਨਾ ਹੈ । ਨਾ ਦੋ ਦੀ ਕਲਪਨਾ ਹੀ ਕੀਤੀ ਜਾਂਦੀ ਹੈ । ਜੈਸੇ ਭਗਤ ਰਵਿਦਾਸ ਜੀ ਕਹਿੰਦੇ ਹਨ "ਦੋਮ ਨ ਸੇਮ ਏਕ ਸੋਆਹੀ ੭। ਨਾ ਮੇਰੇ ਆਤਮ ਸਰੂਪ ਦੇ ਵਿੱਚ ਪੂਰਬ ਹੈ ਨਾ ਪੱਛਮ ਹੈ ਨਾ ਉੱਤਰ ਹੈ ਨਾ ਦੱਖਣ ਹੈ ਨਾ ਵੱਡਾ ਹੈ ਨਾ ਛੋਟਾ ਹੈ । ਨਾ ਕੋਈ ਬਾਹਰ ਹੈ ਨਾ ਕੋਈ ਅੰਦਰ ਹੈ । ਸਭ ਦੇ ਵਿੱਚ ਮਿਲਿਆ ਹੋਇਆ ਹਾਂ । ਔਰ ਸਭ ਤੋ ਨਿਆਰਾ ਹਾਂ । ੮ । ਨਾ ਮੇਰੇ ਸਰੂਪ ਦੇ ਵਿੱਚ ਜੰਮਣਾ ਹੈ ਤਾ ਬ੍ਰਿਧਪਨਾ ਹੈ । ਨਾ ਰੂਪ ਹੈ ਨਾ ਰੰਗ ਹੈ ਨਾ ਕੋਈ ਰਸ ਹੈ ਨਾ ਕੋਈ ਫਰਕ ਹੈ । ਨਾ ਜੋਗੀ ਹੈ ਨਾ ਭੋਗੀ ਹੈ । ਨਾ ਸੁੱਖ ਹੈ ਨਾ ਦੁੱਖ ਹੈ । ਸਦਾ ਇੱਕ ਰਸ ਆਨੰਦ ਸਰੂਪ ਹੈ । ੯ । ਜੈਸੇ ਨੇਤ੍ਰ ਨੂੰ ਦਬਾਕੇ ਦੇਖੀਏ ਤਾਂ ਪਾਣੀ ਦੇ ਵਿੱਚ ਸੂਰਜ ਦਾ ਪ੍ਰਤਿਬਿੰਬ ਹਿਲਦਾ ਪ੍ਰਤੀਤ ਹੁੰਦਾ ਹੈ । ਜਦ ਸੂਰਜ ਵੱਲ ਦੇਖੀਏ ਤਾਂ ਸੂਰਜ ਇੱਕੋ ਹੀ ਇੱਕ ਰਸ ਪ੍ਰਤੀਤ ਹੁੰਦਾ ਹੈ ।

੧੦ । ਮੇਰੇ ਆਨੰਦ ਸਰੂਪ ਦੇ ਵਿੱਚ ਨਾ ਕੋਈ ਊਚ ਹੈ ਨਾ ਨੀਚ ਹੈ ਨਾ ਨਿਰਗੁਣ ਨਾ ਗੁਣੀ ਨਾ ਰੰਕ ਨਾ ਕੋਈ ਨਾਥ ਨਾ ਕੋਈ ਰਾਜਾ ਨਾ ਕੋਈ ਘੱਟ ਹੈ ਨਾ ਕੋਈ ਵੱਧ ਹੈ । ਸਦਾ ਇੱਕ ਰਸ ਹਾਂ । ੧੧। ਜੋ ਸਾਰਾ ਸੰਸਾਰ ਹੈ ਮਨ ਦੇ ਫੁਰਨੇ ਕਰਕੇ ਹੀ ਪੈਦਾ ਹੋਇਆ ਹੈ । ਜਦ ਮਨ ਦਾ ਫੁਰਨਾ ਖਤਮ ਹੋ ਜਾਵੇ ਤਾਂ ਸੰਸਾਰ ਵੀ ਖਤਮ ਹੋ ਜਾਂਦਾ ਹੈ । ਜਿੱਥੇ ਮਨ ਹੀ ਖਤਮ ਹੋ ਗਿਆ ਫਿਰ ਦੱਸੋ ਉਥੇ ਸੰਸਾਰ ਕਿਵੇਂ ਰਹਿ ਸਕਦਾ ਹੈ.। ੧੨ । ਮੇਰੇ ਸਰੂਪ ਦੇ ਵਿੱਚ ਨਾ ਕਾਰਣ ਹੈ ਨਾ ਕਾਰਜ ਹੈ । ਨਾ ਕਾਲ ਹੈ ਨਾ ਦੇਸ਼ ਹੈ । ਨ ਸਜਾਤੀ ਵਿਜਾਤੀ ਭੇਦ ਹੈ । ਕੇਵਲ ਅਚੱਲ ਪੂਰਨ ਕਲਿਆਨ ਸਰੂਪ ਮੇਰਾ ਆਤਮਾ ਹੈ । ੧੩। ਹੇ ਭਗਵਾਨ ਮੇਰੇ ਆਤਮ ਸਰੂਪ ਵਿਚ ਨਾ ਇਕ ਦੀ ਕਲਪਨਾ ਹੀ ਕੀਤੀ ਜਾਂਦੀ ਹੈ, ਨਾ ਦੋ ਹੀ ਕਹੇ ਜਾਂਦੇ ਹਨ । ਨਾ ਘੱਟ ਵਧ ਹੀ ਕਿਹਾ ਜਾਂਦਾ ਹੈ । ਕੇਵਲ ਪਰੀਪੂਰਨ ਰੂਪ ਹੋ ਕੇ ਸ਼ੋਭਾ ਪਾ ਰਿਹਾ ਹੈ । ੧੪ । ਮੇਰੇ ਆਤਮ ਸਰੂਪ ਵਿੱਚ ਨਾ ਤਿੰਨੇ ਅਵਸਥਾ ਜਾਗ੍ਰਤ, ਸੁਪਨ, ਸੁਖੋਪਤੀ, ਨਾ ਇਨ੍ਹਾਂ ਦੇ ਤਿੰਨੇ ਅਭਿਮਾਨੀ ਦੇਵਤੇ ਵਿਸ਼ਵ, ਤੈਜਸ, ਅਤੇ ਪ੍ਰਗਾਯ, ਔਰ ਤੁਰੀਆ ਅਵਸਥਾ ਵੀ ਮੇਰੇ ਆਤਮਾ ਵਿੱਚ ਨਹੀਂ ਹੈ । ਨਾ ਉਸ ਦੇ ਵਿੱਚ ਮੈਂ ਹੈ, ਨਾ ਤੂੰ ਹੈ । ਇਹ ਦੋਨੋ ਹੀ ਰੂਪ ਮੇਰੇ ਵਿੱਚ ਨਹੀਂ ਹਨ । ਸੋ ਜੋ ਮੇਰਾ ਨਿਜ ਸਰੂਪ ਹੈ, ਇਕ ਰਸ ਗਿਆਨ ਰੂਪ ਹੈ । ੧੫ । ਜੋ ਜਾਗ੍ਰਤ ਸੁਪਨ ਸੁਖੋਪਤੀ ਤਿੰਨੇ ਅਵਸਥਾ ਔਰ ਤਿੰਨੇ ਇਹਨਾਂ ਦੇ ਅਭਿਮਾਨੀ ਦੇਵਤੇ ਜੋ ਇਹਨਾਂ ਨੂੰ ਪ੍ਰਕਾਸ਼ ਦਿੰਦਾ ਹੈ । ਔਰ ਤਿੰਨਾਂ ਅਵਸਥਾਂ ਨੂੰ ਜਾਣਦਾ ਹੈ, ਉਸ ਨੂੰ ਕਲਿਆਣ ਸਰੂਪ ਆਤਮਾ ਕਿਹਾ ਜਾਂਦਾ ਹੈ । ੧੬ । ਕਵੀ ਅਨਾਥ ਦਾਸ ਜੀ ਕਹਿੰਦੇ ਹਨ । ਕਿ ਉਸ ਆਤਮਾ ਦੇ ਵਿੱਚ ਨਾ ਕੋਈ ਸਾਧਨ ਹੈ, ਨਾ ਸਾਧਨ ਕਰਨ ਵਾਲਾ ਹੈ । ਨਾ ਨਾਥ ਹੈ, ਨਾ ਕੋਈ ਸਿਧ ਹੈ, ਨਾ ਉਸ ਦੇ ਵਿੱਚ ਪ੍ਰਮਾਣ ਪ੍ਰਮਾਤਾ ਅਤੇ ਪ੍ਰਮੇਯ, ਇਹ ਤ੍ਰਿਕੁਟੀ ਵੀ ਨਹੀਂ ਹੈ । ੧੭ । ਨਾ ਮੇਰੇ ਸਰੂਪ ਵਿੱਚ ਕੋਈ ਸ਼ਾਸਤਰ ਹੈ । ਨਾ ਸ਼ਾਸਤਰਾਂ ਦਾ ਉਪਦੇਸ਼ ਕਰਨ ਵਾਲਾ ਹੀ ਹੈ । ਨਾ ਕੋਈ ਮੰਗਤਾ ਹੈ, ਨਾ ਕੋਈ ਦਾਨੀ ਹੈ । ਨਾ ਦੇਸ਼ ਕਾਲ ਵਸਤੂ ਹਨ । ਤਿੰਨੇ ਗੁਣ ਵੀ ਨਹੀਂ ਹਨ । ਨਾ ਕੋਈ ਝਗੜਾ ਹੈ । ਨਾ ਕੋਈ ਝਗੜਾ ਕਰਨ ਵਾਲਾ ਹੈ ।੧੮ । ਨਾ ਮੇਰੇ ਸਰੂਪ ਵਿੱਚ ਵਿਧੀ ਨਿਖੇਧ ਕਰਮ ਹਨ, ਨਾ ਕੁਝ ਬਣਾਉਣਾ, ਨਾ ਕੁਝ ਢਾਉਣਾ, ਨਾ ਕੋਈ ਮਾਲਕ ਹੈ, ਨਾ ਕੋਈ ਦਾਸ ਹੈ, ਕੇਵਲ ਸੁਧ ਸਰੂਪ ਸਾਰੇ ਪਰੀਪੂਰਨ ਸੁਤੇ ਪ੍ਰਕਾਸ਼ ਹਾਂ । ੧੯। ਮੇਰੇ ਨਿਜ ਸਰੂਪ ਦੇ ਵਿੱਚ ਨਾ ਧਿਆਤਾ ਧਿਆਨ ਧਿਯੇਯ, ਤਿੰਨ ਤ੍ਰਿਕੁਟੀਆਂ ਹੀ ਹਨ। ਨਾ ਕੋਈ ਚੀਜ ਗ੍ਰਹਿਣ ਕਰਨੀ, ਨਾ ਕੋਈ ਤਿਆਗਣੀ ਹੀ ਬਣਦੀ ਹੈ। ਔਰ ਸਰਬ ਰੂਪ ਹੁੰਦਾ ਹੋਇਆ ਵੀ ਸਭ ਤੋ ਪਰੇ ਹਾਂ । ੨੦ । ਇਉਂ

ਸਿਖ ਗੁਰੂ ਦੇ ਚਰਨਾਂ ਵਿੱਚ ਆਪਣਾ ਅਨੁਭਵ ਦਸ ਕੇ ਚੁੱਪ ਧਾਰਨ ਕਰ ਲਈ। ਇਸ ਤਰ੍ਹਾਂ ਦੀ ਸਿਖ ਦੀ ਹਾਲਤ ਦੇਖ ਕੇ ਅਨਾਥ ਜੀ ਕਹਿੰਦੇ ਹਨ, ਫਿਰ ਗੁਰੂ ਬੋਲੇ ਉਸ ਦੀ ਪ੍ਰੀਖਿਆ ਲੈਣ ਵਾਸਤੇ। ਅੱਠਵਾਂ ਵਿਸ਼ਰਾਮ : ਗਿਆਨਵਾਨ ਦੀ ਇਸਥਤੀ ਦਾ ਵਰਣਨ : ਇਉਂ ਸਿਖ ਨੂੰ ਜੋ ਅਨੁਭਵ ਰੂਪ ਅੰਮ੍ਰਿਤ ਪ੍ਰਾਪਤ ਹੋਇਆ ਹੈ, ਉਸਨੂੰ ਕਹਿ ਕੇ ਚਿਤ ਵਿੱਚ ਸ਼ਾਤੀ ਹੋਈ, ਤਾਂ ਸਿਖ ਦੀ ਪ੍ਰੀਖਿਆ ਲੈਣ ਵਾਸਤੇ ਕ੍ਰਿਪਾ ਰਸ ਨਾਲ ਭਰੇ ਹੋਏ ਬਚਨ ਕਹਿਣ ਲੱਗੇ, ਹੇ ਸਿਖ ਜੇ ਤੂੰ ਕਹੇ ਗਿਆਨ ਦੇ ਹੋਇਆਂ ਵਿਸ਼ੇ ਵਿਕਾਰ ਕੀ ਕਰ ਸਕਦੇ ਹਨ, ਤਾਂ ਸੁਣ, ਵਿਸੇ ਵਿਕਾਰਾਂ ਵਿੱਚ ਲੱਗਿਆ ਬੁਧੀ ਮਲੀਨ ਹੋ ਜਾਂਦੀ ਹੈ, ਔਰ ਗਿਆਨ ਸਿਥਲ ਪੈ ਜਾਂਦਾ ਹੈ। ਤੇ ਹੇ ਸਿਖ ਆਪਣੇ ਆਤਮ ਸਰੂਪ ਨੂੰ ਜਾਣ ਕੇ ਸੰਸਾਰ ਵਿੱਚ ਖਚਤ ਨਾ ਹੋਵੇ। ਹੇ ਸਿਖ ਜੇ ਤੂੰ ਕਹੇ ਕਿ ਗਿਆਨ ਦੇ ਹੋਇਆ ਉਸਨੂੰ ਵਿਧ ਨਿਖੇਧ ਕਰਮਾਂ ਦੀ ਕੀ ਲੋੜ ਹੈ। ਤਾਂ ਕਥਨ ਕਰਦੇ ਹਨ, ਗਿਆਨਵਾਨ ਦੇ ਹੋਇਆ ਵੀ ਉਤਮ ਵੈਰਾਗ ਧਾਰਨ ਕਰਕੇ ਰੱਖੇ, ਫ਼ੇਰ ਹੀ ਗਿਆਨ ਦਾ ਰਸ ਆਉਂਦਾ ਹੈ। ਸਾਰੇ ਗ੍ਰੰਥਾਂ ਦਾ ਇਹੋ ਹੀ ਮਤ ਹੈ। ਹੁਣ ਅੱਗੇ ਜਿਵੇਂ ਤੇਰਾ ਮੰਨ ਮੰਨਦਾ ਹੈ, ਉਸੇ ਤਰ੍ਹਾਂ ਹੀ ਕਰ। ਜੋ ਸਿਖ ਗੁਰੂ ਦੀ ਸ਼ਰਨ ਵਿੱਚ ਆਉਂਦਾ ਹੈ। ਗੁਰੂ ਉਸ ਦੇ ਉਪਰ ਬਹੁਤ ਹੀ ਕ੍ਰਿਪਾ ਕਰਕੇ ਗਿਆਨ ਦੀ ਜੋ ਇਸਥਿਤੀ ਹੈ, ਉਸ ਨੂੰ ਵਾਰ ਵਾਰ ਕਹਿ ਕੇ ਸਮਝਾਉਂਦੇ ਦ੍ਰਿੜ ਕਰਾਉਂਦੇ ਹਨ। ਜਿਸ ਤਰ੍ਹਾਂ ਭੁਜੇ ਹੋਏ ਦਾਣੇ ਵਿੱਚ ਉਗਣ ਦੀ ਸ਼ਕਤੀ ਖਤਮ ਹੋ ਜਾਂਦੀ ਹੈ। ਇਸੇ ਤਰ੍ਹਾਂ ਹੀ ਜਦੋਂ ਗਿਆਨਵਾਨ ਆਪਣੇ ਆਤਮ ਸਰੂਪ ਦੇ ਵਿੱਚ ਪ੍ਰਪੱਕ ਅਵਸਥਾ ਨੂੰ ਪ੍ਰਾਪਤ ਕਰ ਲੈਂਦਾ ਹੈ। ਤਾਂ ਜਨਮ ਦਾ ਹੇਤੂ (ਕਾਰਣ) ਜੋ ਵਾਸ਼ਨਾ ਹੈ ਸੰਸਾਰ ਦੇ ਪਦਾਰਥਾਂ ਦੀ, ਉਹ ਖਤਮ ਹੋ ਜਾਂਦੀ ਹੈ। ਕਿਉਂਕਿ ਵਾਸ਼ਨਾਂ ਨੂੰ ਹੀ ਜਨਮ ਹੈ। ਜੈਸੇ ਗੁਰੂ ਜੀ ਕਹਿੰਦੇ ਹਨ। (ਜਿਤ ਲਾਗੋ ਮਨ ਵਾਸ਼ਨਾ, ਅੰਤ ਸਾਈ ਪ੍ਰਗਟਾਨੀ ॥) ਸੋ ਇਉਂ ਗਿਆਨਵਾਨ ਦੀ ਜੋ ਵਿਰਤੀ ਹੈ, ਹਰ ਵਕਤ ਹੀ ਆਤਮ ਸਰੂਪ ਵਿੱਚ ਜੁੜੀ ਰਹਿੰਦੀ ਹੈ। ਸਰੀਰ ਛੱਡਣ ਤੋਂ ਬਾਅਦ ਉਨ੍ਹਾਂ ਦੀ ਸਮਾਈ ਉਸ ਆਤਮਾ ਦੇ ਵਿੱਚ ਹੀ ਹੋ ਜਾਂਦੀ ਹੈ। ਜੈਸੇ ਗੁਰੂ ਜੀ ਕਹਿੰਦੇ ਹਨ। (ਜਿਸ ਤੇ ਉਪਜਿਆ ਨਾਨਕਾ, ਸੋਈ ਫਿਰ ਹੋਆ ॥)

ਪ੍ਰਸ਼ਨ : ਜੋ ਲੋਕ ਪ੍ਰਮੇਸ਼ਰ ਦੀ ਪ੍ਰਾਪਤੀ ਵਾਸਤੇ ਘਰ ਬਾਰ ਛਡ ਕੇ ਬਾਹਰ ਜੰਗਲਾਂ ਵਿੱਚ ਜਾਂਦੇ ਹਨ, ਕੀ ਇਸ ਤਰ੍ਹਾਂ ਜੰਗਲਾਂ ਵਿੱਚ ਪ੍ਰਮੇਸ਼ਰ ਦੀ ਪਰਾਪਤੀ ਹੋ ਜਾਂਦੀ ਹੈ ?

ਉੱਤਰ : ਜਦ ਮਨੁੱਖ ਦੇ ਪੂਰਬਲੇ ਪੁੰਨਾਂ ਦੇ ਸੰਸਕਾਰ ਕਰ ਕੇ ਮਨ ਦੇ ਵਿੱਚ ਰੱਬ ਦੇ ਮਿਲਣ ਦੀ ਇੱਛਾ ਪੈਦਾ ਹੁੰਦੀ ਹੈ । ਤਾਂ ਉਹ ਚਾਹੁੰਦਾ ਹੈ, ਕਿ ਮੈਂ ਘਰ ਬਾਰ ਇਸਤ੍ਰੀ ਪੁੱਤ੍ਰ ਦਾ ਤਿਆਗ ਕਰਕੇ, ਕਿਸੇ ਜੰਗਲ ਵਿੱਚ ਜਾ ਕੇ ਤਪ ਕਰ ਕੇ ਪ੍ਰਮੇਸਰ ਨੂੰ ਪ੍ਰਾਪਤ ਕਰਾਂ । ਜੈਸੇ ਬਾਬਾ ਫ਼ਰੀਦ ਜੀ ਦੇ ਮਨ ਵਿੱਚ ਰੱਬ ਦੇ ਮਿਲਣ ਦੀ ਇਛਾ ਪੈਦਾ ਹੋਈ, ਤਾਂ ਉਸਨੇ ਜੰਗਲ ਵਿੱਚ ਜਾ ਕੇ ਤਪ ਕਰਨਾ ਸ਼ੁਰੂ ਕੀਤਾ, ਜਿਸ ਕਰਕੇ ਸਰੀਰ ਵੀ ਸਾਰਾ ਸੁੱਕ ਚੁੱਕਾ ਸੀ। ਪਰ ਰੱਬ ਦੇ ਦਰਸਨ ਫ਼ੇਰ ਵੀ ਨਾ ਹੋਏ, ਜੈਸੇ ਬਾਬਾ ਫ਼ਰੀਦ ਜੀ ਆਪ ਹੀ ਕਥਨ ਕਰਦੇ ਹਨ ।

*ਫ਼ਰੀਦਾ ਤਨੁ ਸੁਕਾ ਪਿੰਜਰੁ ਥੀਆ, ਤਲੀਆਂ ਖੂੰਡਹਿ ਕਾਗ॥*
*ਅਜੈ ਸੁ ਰਬੁ ਨ ਬਾਹੁੜਿਓ, ਦੇਖੁ ਬੰਦੇ ਕੇ ਭਾਗ ॥ ੯੦ ।*

ਛੱਤੀ ਸਾਲ ਤਪ ਕਰਕੇ ਵੀ ਰਬ ਦੇ ਦਰਸ਼ਨ ਨਾ ਹੋਇ ਜੋ ਨਿਗੁਰਾ ਆਦਮੀ ਹੈ ਉਹ ਰੱਬ ਨੂੰ ਨੂੰਬਾਹਰ ਜੰਗਲਾਂ ਵਿਚ ਭਾਲਦਾ ਹੈ ਜਿਵੇਂ ਕਸਤੂਰੀ ਮਿਰਗ ਦੀ (ਨਾਭੀ) ਧੁੰਨੀ ਵਿੱਚ ਹੁੰਦੀ ਹੈ । ਪਰ ਭਰਮ ਕਰਕੇ ਉਸਨੂੰ ਲੈਣ ਵਾਸਤੇ ਜੰਗਲਾਂ ਝਾੜਾਂ ਵਿੱਚ ਭਜਾ ਫ਼ਿਰਦਾ ਹੈ, ਔਰ ਬਹੁਤ ਦੁੱਖੀ ਹੁੰਦਾ ਹੈ, ਜੈਸੇ ਗੁਰੂ ਅਮਰ ਦਾਸ ਜੀ ਸੋਰਠ ਰਾਗ ਦੀ ਵਾਰ ਵਿੱਚ ਕਥਨ ਕਰਦੇ ਹਨ । ਮ. ੩ । ਘਰ ਹੀ ਮਹਿ ਅੰਮ੍ਰਿਤੁ ਭਰਪੂਰ ਹੈ, ਮਨ ਮੁਖਾ ਸਾਦੁ ਨ ਪਾਇਆ ॥ ਜਿਉ ਕਸਤੂਰੀ ਮਿਰਗੁ ਨ ਜਾਣੈ, ਭ੍ਰਮਦਾ ਭਰਮਿ ਭੁਲਾਇਆ ਅੰਮ੍ਰਿਤੁ ਤਜਿ ਬਿਖ ਸੰਗ੍ਰਹੈ ਕਰਤੈ ਆਪਿ ਖੁਆਇਆ ॥ ਗੁਰਮੁਖਿ ਵਿਰਲੇ ਸੋਝੀ ਪਾਈ, ਤਿਨਾ ਅੰਦਰਿ ਬ੍ਰਹਮੁ ਦਿਖਾਇਆ ॥ ਤਨੁ ਮਨੁ ਸੀਤਲੁ ਹੋਇਆ, ਰਸਨਾ ਹਰਿ ਸਾਦੁ ਆਇਆ । ਸਬਦੇ ਹੀ ਨਾਉ ਊਪਜੈ, ਸਬਦੈ ਮੇਲਿ ਮਿਲਾਇਆ । ਬਿਨੁ ਸਬਦੈ ਸਭੁ ਜਗੁ ਬਉਰਾਨਾ ਬਿਰਥਾ ਜਨਮ ਗਵਾਇਆ ॥ ਅੰਮ੍ਰਿਤ ਏਕੋ ਸਬਦੁ ਹੈ, ਨਾਨਕ ਗੁਰਮੁਖਿ ਪਾਇਆ ॥੨॥ ਸਾਹਿਬ ਸ੍ਰੀ ਗੁਰੂ ਅਮਰਦਾਸ ਜੀ ਮਹਾਰਾਜ ਕਥਨ ਕਰਦੇ ਹਨ ਕਿ ਇਸ ਮਨੁੱਖ ਦੇ ਸਰੀਰ ਵਿੱਚ ਹੀ ਜੋ ਅੰਮ੍ਰਿਤ ਸਰੂਪ ਆਤਮਾ ਹੈ । ਉਹ ਸਾਰੇ ਹੀ ਪ੍ਰੀਪੂਰਨ ਹੈ । ਪਰ ਮਨਮੁੱਖ ਪੁਰਖਾਂ ਨੇ ਉਸਦੀ ਪ੍ਰਾਪਤੀ ਦੇ ਅਨੰਦ ਨੂੰ ਨਹੀਂ ਪਾਇਆ । ਉਨ੍ਹਾਂ ਦੀ ਐਸੀ ਹਾਲਤ ਹੈ । ਜਿਵੇਂ ਮਿਰਗ ਕਸਤੂਰੀ ਨੂੰ ਬਾਹਰ ਭਾਲਦਾ ਹੈ । ਨਿਪਾਲ ਵਿੱਚ ਇੱਕ ਹੀਰਾ ਨਾਮ ਦਾ ਹਰਨ ਹੈ । ਉਸਦੀ ਨਾਭੀ ਵਿੱਚ ਕਸਤੂਰੀ ਦਾ ਮਾਪਾ ਹੁੰਦਾ ਹੈ।

ਜਦੋ ਉਹ ਪੱਕ ਜਾਂਦਾ ਹੈ । ਤਾਂ ਉਸਦੀ ਸੁਗੰਧੀ ਆਉਣੀ ਸ਼ੁਰੂ ਹੋ ਜਾਂਦੀ ਹੈ । ਉਸਨੂੰ ਇਹ ਭਰਮ ਪੈਂਦਾਹੈ ਕਿ ਸੁਗੰਧੀ ਕਿਤੇ ਬਾਹਰੋ ਆਉਂਦੀ ਹੈ । ਉਸਨੂੰ ਪ੍ਰਾਪਤ ਕਰਨ ਵਾਸਤੇ ਜੰਗਲਾਂ ਝਾੜਾਂ ਵਿੱਚ ਭੱਜਿਆ ਫਿਰਦਾ ਹੈ । ਜਦੋ ਥੱਕਕੇ ਬੈਠ ਜਾਂਦਾ ਹੈ, ਤਾਂ ਕੁਦਰਤ ਵੱਲੋਂ ਹੀ ਉਸਦੀਆਂ ਨਾਸਕਾਂ ਨਾਭੀ ਨਾਲ ਜਾ ਲੱਗਦੀਆਂ ਹਨ ਤਾਂ ਫਿਰ ਉਸਨੂੰ ਇਹ ਅਨੁਭਵ ਹੁੰਦਾ ਹੈ ਕਿ ਜਿਸਨੂੰ ਮੈਂ ਬਾਹਰ ਭਾਲਦਾ ਸੀ ਉਹ ਸੁਗੰਧੀ ਤਾਂ ਮੇਰੇ ਆਪਣੇ ਵਿੱਚ ਹੀ ਹੈ । ਇਸ ਤਰ੍ਹਾਂ ਹੀ ਮਨਮੁੱਖ ਪੁਰਖ ਹਨ । ਜੋ ਆਤਮ ਸੁੱਖ ਰੂਪੀ ਕਸਤੂਰੀ ਆਪਣੇ ਅੰਦਰ ਹੀ ਇਕਰਸ ਵੱਸ ਰਹੀ ਹੈ । ਭਰਮ ਕਰਕੇ ਉਸਨੂੰ ਪਦਾਰਥਾਂ ਵਿੱਚੋ ਜਾਂ ਬਾਹਰ ਜੰਗਲਾਂ ਵਿੱਚ ਭਾਲਦਾ ਫਿਰਦਾ ਹੈ, ਕਿ ਮੈਨੂੰ ਸੁੱਖ ਪਰਾਪਤ ਹੋ ਜਾਵੇ। ਪਰ ਬਾਹਰੋ ਉਹ ਵਸਤੂ ਪ੍ਰਾਪਤ ਨਹੀਂ ਹੁੰਦੀ । ਜੈਸੇ ਗੁਰੂ ਅਰਜਨ ਦੇਵ ਜੀ ਮਹਾਰਾਜ ਮਾਝ ਰਾਗ ਦੇ ਵਿੱਚ ਕਥਨ ਕਰਦੇ ਹਨ ।

*ਸਭ ਕਿਛੁ ਘਰ ਮਹਿ ਬਾਹਰਿ ਨਾਹੀ । ਬਾਹਰਿ ਟੋਲੈ ਸੋ ਭਰਮਿ ਭੁਲਾਹੀ ।*
*ਗੁਰ ਪਰਸਾਦੀ ਜਿਨੀ ਅੰਤਰਿ ਪਾਇਆ । ਸੋ ਅੰਤਰਿ ਬਾਹਰਿ ਸੁਹੇਲਾ ਜੀਓ ।੧।*

ਸਤਿਗਰੂ ਜੀ ਕਥਨ ਕਰਦੇ ਹਨ ਕਿ ਸਭ ਕਿਛ ਮਨੁੱਖ ਦੇ ਸਰੀਰ ਰੂਪੀ ਘਰ ਦੇ ਵਿੱਚ ਹੀ ਹੈ । ਜੋ ਭਰਮ ਕਰਕੇ ਭੁੱਲੇ ਹੋਏ ਲੋਕ ਹਨ । ਸੋ ਬਾਹਰ ਜੰਗਲਾਂ ਵਿੱਚ ਉਸਨੂੰ ਭਾਲਦੇ ਫਿਰਦੇ ਹਨ ਜਿਨ੍ਹਾਂ ਦੇ ਉਪਰ ਗੁਰੂ ਦੀ ਕਿਰਪਾ ਹੋ ਗਈ ਹੈ । ਉਨ੍ਹਾਂ ਨੇ ਸਰੀਰ ਦੇ ਅੰਦਰੋਂ ਹੀ ਪ੍ਰਾਪਤ ਕੀਤਾ ਹੈ । ਜਿਸ ਕਰਕੇ ਅੰਦਰ ਬਾਹਰ ਸਾਰੇ ਹੀ ਉਨ੍ਹਾਂ ਨੂੰ ਸੁੱਖ ਪ੍ਰਾਪਤ ਹੋਇਆ ਹੈ । ਤਾਂ ਤੇ ਜੋ ਸਿਆਣੇ ਹਨ। ਉਹ ਸਦਾ ਹੀ ਆਪਣੇ ਅੰਦਰੋਂ ਖੋਜ ਕਰਦੇ ਹਨ । ਜੈਸੇ ਗੁਰੂ ਤੇਗ ਬਹਾਦਰ ਸਾਹਿਬ ਜੀ ਮਹਾਰਾਜ ਕਥਨ ਕਰਦੇ ਹਨ ।

|| ਧਨਾਸਰੀ ਮਹਲਾ ੯ ||

*ਕਾਹੇ ਰੇ ਬਨਿ ਖੋਜਨਿ ਜਾਈ ||*
*ਸਰਬ ਨਿਵਾਸੀ ਸਦਾ ਅਲੇਪਾ ਤੋਹੀ ਸੰਗਿ ਸਮਾਈ || ਰਹਾਉ ||*
*ਪੁਹਪ ਮਧਿ ਜਿਉ ਬਾਸੁ ਬਸਤ ਹੈ ਮੁਕਰ ਮਾਹਿ ਜੈਸੇ ਛਾਈ ||*
*ਤੈਸੇ ਹੀ ਹਰਿ ਬਸੈ ਨਿਰੰਤਰਿ ਘਟ ਹੀ ਖੋਜਹੁ ਭਾਈ ||*
*ਬਾਹਰਿ ਭੀਤਰਿ ਏਕੋ ਜਾਨਹੁ ਇਹੁ ਗੁਰਿ ਗਿਆਨ ਬਤਾਈ ||*
*ਜਨ ਨਾਨਕ ਬਿਨੁ ਆਪਾ ਚੀਨੈ ਮਿਟੈ ਨ ਭ੍ਰਮ ਕੀ ਕਾਈ ||੨||੧||*

ਸਤਿਗੁਰੂ ਜੀ ਕਥਨ ਕਰਦੇ ਹਨ । ਹੇ ਭਾਈ ! ਕਿ ਜੰਗਲਾਂ ਦੇ ਵਿੱਚ ਕੀ ਖੋਜ ਰਿਹਾ ਹੈ । ਜੋ ਸਭ ਦੇ ਵਿੱਚ ਨਿਵਾਸ ਕਰਦਿਆਂ ਹੋਇਆ ਵੀ ਕਮਲ ਦੇ ਫੁਲ ਵਾਂਗੂ ਨਿਰਲੇਪ ਰਹਿੰਦਾ ਹੈ । ਉਹ ਤਾਂ ਤੇਰੇ ਰੋਮ ਰੋਮ ਦੇ ਵਿੱਚ ਸਮਾਇਆ ਹੋਇਆ ਹੈ । ਜੈਸੇ ਭਗਤ ਕਬੀਰ ਜੀ ਕਹਿੰਦੇ ਹਨ ।

*ਚਉਦਸਿ ਚਉਦਹ ਲੋਕ ਮਝਾਰਿ ॥ ਰੋਮ ਰੋਮ ਮਹਿ ਬਸੈ ਮੁਰਾਰ ॥*
*ਸਤ ਸੰਤੋਖ ਕਾ ਧਰਹੁ ਧਿਆਨੁ ॥ ਕਥਨੀ ਕਥੀਐ ਬ੍ਰਹਮ ਗਿਆਨ ॥*

ਇਉਂ ਪ੍ਰਮੇਸਰ ਰੋਮ ਰੋਮ ਦੇ ਵਿੱਚ ਸਮਾਇਆ ਹੋਇਆ ਹੈ । ਜਿਵੇਂ ਫੁੱਲਾਂ ਦੇ ਵਿੱਚ ਬਾਸਨਾ ਵੱਸਦੀ ਹੈ ਪਰ ਦਿਸਦੀ ਨਹੀਂ । ਜਿਵੇਂ ਸੀਸ਼ੇ ਵਿੱਚ ਚਿਹਰਾ ਦਿੱਸਦਾ ਹੈ ਪਰ ਕੋਈ ਫੜ ਨਹੀਂ ਸਕਦਾ । ਭਾਈ ਇਸੇ ਤਰ੍ਹਾਂ ਹੀ ਜੋ ਹਰੀ ਹੈ । ਹਿਰਦੇ ਵਿੱਚ ਵੱਸ ਰਿਹਾ ਹੈ । ਉਸਨੂੰ ਹਿਰਦੇ ਵਿੱਚ ਹੀ ਖੋਜਨਾ ਕਰੋ । ਅੰਦਰ ਬਾਹਰ ਉਸਨੂੰ ਇੱਕ ਰਸ ਜਾਨਣਾ ਕਰੋ । ਇਸ ਗਿਆਨ ਨੂੰ ਗੁਰੂ ਜੀ ਕਹਿੰਦੇ ਹਨ । ਜਿਤਨਾ ਚਿਰ ਮਨੁੱਖ ਆਪਣੇ ਆਪਨੂੰ ਅੰਦਰ ਨਹੀਂ ਦੇਖਦਾ । ਉਤਨਾ ਚਿਰ ਜੋ ਭਰਮ ਦੀ ਕਾਈਜਾਲ੍ਹਾ ਜਿਸਨੇ ਆਤਮਾ ਨੂੰ ਢੱਕਿਆ ਹੋਇਆ ਹੈ । ਉਸਦੀ ਕਦੇ ਵੀ ਨਿਵਿਰਤੀ ਨਹੀਂ ਹੁੰਦੀ । ਜੋ ਅੰਦਰੋ ਛੱਡ ਕੇ ਉਸਨੂੰ ਬਾਹਰ ਢੂੰਢਦਾ ਹੈ । ਉਹ ਸਦਾ ਦੁੱਖ ਨੂੰ ਹੀ ਪ੍ਰਾਪਤ ਕਰਦਾ ਹੈ । ਜੈਸੇ ਇੱਕ ਨਿਰਭੈ ਸਿੰਘ ਨਾਮ ਦਾ ਰਾਜ ਕੁਮਾਰ ਆਪਣੇ ਆਪਨੂੰ ਬਾਹਰ ਢੂੰਢਦਾ ਹੋਇਆ। ਬਹੁਤ ਦੁੱਖ ਨੂੰ ਪ੍ਰਾਪਤ ਹੋਇਆ ।

ਪ੍ਰਸ਼ਨ : ਉਹ ਨਿਰਭੈ ਸਿੰਘ ਕੌਣ ਸੀ ? ਜੋ ਆਪਣੇ ਆਪ ਨੂੰ ਬਾਹਰ ਭਾਲਦਾ ਹੋਇਆ ਦੁਖੀ ਹੋਇਆ ।

ਉੱਤਰ : ਇੱਕ ਰਾਜਾ ਮਰਨ ਲੱਗਾ ਆਪਣੇ ਪੁੱਤਰ ਨਿਰਭੈ ਸਿੰਘ ਨੂੰ ਰਾਜਗੱਦੀ ਤੇ ਬਿਠਾਇਆ । ਜਿਸ ਦੀ ਉਮਰ ਅਜੇ 18-19 ਸਾਲ ਦੀ ਸੀ । ਉਸ ਰਾਜੇ ਨੇ ਆਪਣਾ ਜੋ ਸਿਆਣਾ ਵਜੀਰ ਸੀ । ਉਸਨੂੰ ਇਹ ਗੱਲ ਸਮਝਾਈ । ਰਾਜ ਕੁਮਾਰ ਅਜੇ ਨਿਆਣਾ ਹੈ । ਇਸਨੂੰ ਤੋਸੇ ਖਾਨੇ ਔਰ ਖਜਾਨੇ ਨਹੀਂ ਦਿਖਾਉਣੇ । ਰਾਜਾ ਦੇ ਮਰਨ ਤੋਂ ਬਾਅਦ ਹੀ ਵਜੀਰ ਨੂੰ ਕਹਿਣ ਲੱਗਾ ਕਿ ਮੈਨੂੰ ਤੋਸੇ ਖਾਨੇ ਦਿਖਾਓ । ਵਜੀਰ ਨੇ ਉਸਨੂੰ ਬਹੁਤ ਟਾਲਿਆ ਕਿ

ਸਰਕਾਰ ! ਅਜੇ ਆਪ ਜੀ ਦੇ ਪਿਤਾ ਦਾ ਹੁਕਮ ਨਹੀਂ ਮੈਨੂੰ ਦਿਖਾਉਣ ਦਾ । ਜਦੋਂ ਆਪ ਕੁੱਝ ਹੋਰ ਵੱਡੇ ਹੋ ਜਾਵੋਗੇ । ਤਾਂ ਫਿਰ ਮੈਂ ਆਪਨੂੰ ਖਜਾਨੇ, ਤੋਸਾ ਖਾਨਾ ਦਿਖਾਂਵਾਗਾ । ਰਾਜ ਕੁਮਾਰ ਨੇ ਵਾਰ ਵਾਰ ਇਸ ਗੱਲ ਦਾ ਹਠ ਕੀਤਾ, ਕਿ ਮੈਂ ਜਰੂਰ ਹੁਣੇ ਹੀ ਦੇਖਣੇ ਹਨ । ਕਿਉਂਕਿ ਸਿਆਣਿਆਂ ਨੇ ਤਿੰਨ ਗਹੁ ਮੰਨੇ ਹਨ । ਬਾਲ-ਗਹੁ, ਇਸਤਰੀ ਗਹੁ, ਰਾਜ ਗਹੁ । ਭਾਵ ਕਿ ਜਿਹੜੀ ਗੱਲ ਦੇ ਪਿੱਛੇ ਤਿੰਨੇ ਹੀ ਪੈ ਜਾਣ ਚਾਹੇ ਮਾੜੀ ਹੋਵੇ ਚਾਹੇ ਚੰਗੀ ਹੋਵੇ । ਉਸਨੂੰ ਕਰਕੇ ਹੀ ਹਟਦੇ ਹਨ । ਜਿਵੇਂ ਮਾਤਾ ਸੀਤਾ ਜੀ ਨੇ ਸੋਨੇ ਦਾ ਮਿਰਗ ਦੇਖਕੇ ਉਸਨੂੰ ਫੜਕੇ ਲਿਆਉਣ ਦੀ ਮੰਗ ਕੀਤੀ । ਪਰੰ ਰਾਮ ਜੀ ਨੇ ਉਸਨੂੰ ਬਹੁਤ ਸਮਝਾਇਆ ਕਿ ਇਹ ਕੋਈ ਛਲ ਹੈ । ਨਾਂ ਕੋਈ ਸੋਨੇ ਦਾ ਮਿਰਗ ਅਜੇ ਤੱਕ ਦੇਖਿਆ ਤੇ ਨਾਂ ਹੀ ਕੋਈ ਹੁੰਦਾ ਹੀ ਹੈ । ਪਰ ਮਾਤਾ ਸੀਤਾ ਜੀ ਨੇ ਵਾਰ ਵਾਰ ਹਠ ਕੀਤਾ ਕਿ ਇਸਨੂੰ ਜਰੂਰ ਫੜਕੇ ਲਿਆਉ । ਜਿਸਦਾ ਨਤੀਜਾ ਹੀ ਅੱਗੇ ਦੁੱਖ ਰੂਪ ਹੋਇਆ । ਜੈਸੇ ਗੁਰੂ ਜੀ ਕਹਿੰਦੇ ਹਨ ।

*ਰੋਵੈ ਰਾਮ ਨਿਕਾਲਾ ਭਇਆ । ਸੀਤਾ ਲਛਮਣ ਵਿਛੁੜ ਗਇਆ ।*

ਸੋ ਏਸੇ ਤਰ੍ਹਾਂ ਹੀ ਇਸ ਰਾਜ - ਕੁਮਾਰ ਨੇ ਬਹੁਤ ਹਠ ਕੀਤਾ, ਕਿ ਮੈਂ ਜਰੂਰ ਹੀ ਤੋਸਾ ਖਾਨਾ ਦੇਖਣਾ ਹੈ । ਰਾਜ ਕੁਮਾਰ ਦੇ ਬਹੁਤ ਕਹਿਣ ਕਰਕੇ ਵਜੀਰ ਨੂੰ ਤੋਸਾ - ਖਾਨਾ ਦਿਖਾਉਣਾ ਪਿਆ । ਉਸਦੇ ਵਿੱਚ ਬਹੁਤ ਕੀਮਤੀ ਚੀਜਾਂ ਤੇ ਬੜੀਆਂ ਸੁੰਦਰ ਚਿਤਰਕਾਰੀ ਕੀਤੀਆਂ ਹੋਈਆਂ ਫੋਟੋਆਂ ਸਨ । ਰਾਜਕੁਮਾਰ ਨੇ ਬੜੇ ਖਿਆਲ ਦੇ ਨਾਲ ਸਾਰੀਆਂ ਨੂੰ ਦੇਖਣਾ ਕੀਤਾ । ਉਨ੍ਹਾਂ ਵਿੱਚੋ ਇੱਕ ਲੜਕੀ ਦੀ ਫੋਟੋ ਇਤਨੀ ਸੁੰਦਰ ਸੀ । ਜਿਸਨੂੰ ਦੇਖ ਕਰਕੇ ਆਪਣਾ ਆਪ ਭੁੱਲ ਗਿਆ । ਉਸ ਲੜਕੀ ਦੀ ਫੋਟੋ ਰਾਜ ਕੁਮਾਰ ਦੇ ਮਨ ਵਿੱਚ ਆਪਣਾ ਘਰ ਕਰ ਗਈ । ਉਸਨੂੰ ਚੁਕਵਾ ਕੇ ਆਪਣੇ ਮਹਿਲ ਦੇ ਵਿੱਚ ਲੈ ਆਂਦਾ । ਸਿਆਣੇ ਆਦਮੀਆਂ ਨੂੰ ਬੁਲਾ ਕੇ ਉਨ੍ਹਾਂ ਨੂੰ ਇਹ ਗੱਲ ਸਮਝਾਈ ਕਿ ਜਿਤਨੇ ਵੀ ਰਾਜੇ ਲੋਕ ਹਨ । ਸਭ ਦੇ ਪਾਸ ਜਾ ਕੇ ਇਸ ਲੜਕੀ ਦਾ ਪਤਾ ਕਰੋ ਕਿ ਇਹ ਕਿਸਦੀ ਲੜਕੀ ਹੈ । ਮੈਂ ਇਸਦੇ ਨਾਲ ਹੀ ਸ਼ਾਦੀ ਕਰਵਾਉਣੀ ਹੈ । ਰਾਜ

ਕੁਮਾਰ ਦੇ ਭੇਜੇ ਹੋਏ ਆਦਮੀ ਸਾਰੇ ਦੇਸ਼ਾਂ ਵਿੱਚ ਰਾਜਿਆਂ ਦੇ ਪਾਸ ਜਾ ਕੇ ਰਾਜਿਆਂ ਦੀਆਂ ਰਾਜ ਕੁਮਾਰੀਆਂ ਔਰ ਹੋਰ ਵੀ ਲੜਕੀਆਂ ਬਹੁਤ ਦੇਖੀਆਂ। ਪਰ ਉਸ ਫੋਟੋ ਵਰਗੀ ਲੜਕੀ ਕਿਤੇ ਵੀ ਉਨ੍ਹਾਂ ਨੂੰ ਦੇਖਣ ਵਿੱਚ ਨਾ ਆਈ। ਅਖੀਰ ਆ ਕੇ ਕਹਿਣ ਲੱਗੇ ਮਹਾਰਾਜ ! ਅਸੀਂ ਸਾਰੇ ਦੇਸ ਵਿੱਚ ਫਿਰਕੇ ਥੱਕ ਚੁੱਕੇ ਹਾਂ। ਇਹਦੇ ਵਰਗੀ ਕਿਤੇ ਵੀ ਲੜਕੀ ਸਾਨੂੰ ਨਹੀਂ ਲੱਭੀ। ਇਹ ਗੱਲ ਸੁਣਨ ਸਾਰ ਹੀ ਰਾਜ ਕੁਮਾਰ ਦਾ ਕਾਲਜਾ ਫੜਿਆ ਗਿਆ। ਨੀਂਦ ਆਉਣੋ ਹੱਟ ਗਈ। ਖਾਣਾ ਪੀਣਾ ਛੁਟ ਗਿਆ। ਦਿਨ ਰਾਤ ਏਸੇ ਲਗਨ ਵਿੱਚ ਹੀ ਲੱਗਿਆ ਰਹਿੰਦਾ ਹੈ। ਇਹ ਲੜਕੀ ਮੈਨੂੰ ਕਿੱਥੋਂ ਪ੍ਰਾਪਤ ਹੋਵੇ। ਏਸੇ ਵਿਯੋਗ ਵਿੱਚ ਹੀ ਰਾਜ ਕੁਮਾਰ ਦੀ ਮਰਨ ਵਾਲਿਆਂ ਵਰਗੀ ਹਾਲਤ ਹੋ ਗਈ। ਸਰੀਰ ਸਾਰਾ ਸੁੱਕ ਚੁੱਕਾ ਹੈ। ਰਾਜ–ਭਾਗ ਕੋਈ ਚੀਜ਼ ਚੰਗੀ ਨਹੀਂ ਲੱਗਦੀ। ਦਿਨ ਰਾਤ ਏਸੇ ਸੋਚ ਵਿੱਚ ਡੁੱਬਿਆ ਰਹਿੰਦਾ ਹੈ।

ਅਖ਼ੀਰ ਜਦੋਂ ਉਹ ਵੱਡੇ ਵਜੀਰ ਜਿਸਨੂੰ ਰਾਜੇ ਨੇ ਸਾਰੀ ਗੱਲ ਦੱਸੀ ਸੀ। ਉਸਨੂੰ ਵੀ ਪਤਾ ਲੱਗਾ ਕਿ ਰਾਜ ਕੁਮਾਰ ਦੀ ਇਹ ਹਾਲਤ ਹੋ ਚੁੱਕੀ ਹੈ। ਉਸ ਫੋਟੋ ਨੂੰ ਦੇਖ ਕੇ ਔਰ ਸਾਰੇ ਦੇਸ਼ ਵਿੱਚ ਭਾਲ ਕਰਵਾ ਚੁੱਕਾ ਹੈ ਉਸਨੂੰ ਪ੍ਰਾਪਤ ਕਰਨ ਲਈ ਪਰ ਇਸਨੂੰ ਪਤਾ ਨਹੀਂ, ਫੋਟੋ ਤਾਂ ਖੁਦ ਇਸਦੀ ਆਪਣੀ ਹੈ, ਜਿਸਨੂੰ ਬਾਹਰ ਭਾਲਦਾ ਫਿਰਦਾ ਹੈ।

ਇੱਕ ਸਮੇਂ ਰਾਜੇ ਨੇ ਆਪਣੇ ਦਰਬਾਰ ਦੇ ਵਿੱਚ ਰਾਸ ਲੀਲਾ ਕਰਵਾਈ। ਉਸ ਸਮੇਂ ਰਾਜਕੁਮਾਰ ਨੇ ਰਾਜਕੁਮਾਰੀ ਦਾ ਪਾਰਟ ਅਦਾ ਕੀਤਾ। ਉਸ ਸਮੇਂ ਇਸ ਦੀ ਉਮਰ 10-12 ਸਾਲ ਦੀ ਸੀ। ਜਦ ਰਾਜਕੁਮਾਰ ਨੇ ਰਾਜਕੁਮਾਰੀਆਂ ਵਾਲਾ ਸੁੰਦਰ ਲਿਬਾਸ ਧਾਰਨ ਕੀਤਾ ਸੁੰਦਰ ਗਹਿਣੇ ਤੇ ਸੋਹਣੇ ਬਸਤਰ ਪਾਏ। ਔਰ ਕਿਸ਼ੋਰ ਅਵਸਥਾ ਸੀ। ਅਰ ਉਸ ਸਮੇਂ ਉਸ ਰਾਜਕੁਮਾਰੀ ਦੇ ਰੂਪ ਵਿੱਚ ਜੋ ਰਾਜਕੁਮਾਰ ਸੀ। ਉਸ ਦੀ ਸੁੰਦਰਤਾ ਨੂੰ ਦੇਖ ਕੇ ਰਾਜਾ ਦੇ ਸਮੇਤ ਸਾਰੀ ਸਭਾ ਦੇਖਣ ਵਾਲੇ ਦੰਗ ਰਹਿ ਗਏ। ਮਾਨੋ ਆਕਾਸ਼ ਦੇ ਵਿੱਚੋਂ ਹੀ ਕੋਈ ਰੂਹ ਉੱਤਰੀ ਹੈ। ਉਸ ਸਮੇਂ ਰਾਜੇ ਨੇ ਜੋ ਰਾਜਕੁਮਾਰੀ ਦੇ ਰੂਪ ਵਿੱਚ ਰਾਜਕੁਮਾਰ ਸੀ। ਉਸ ਦੀ ਫੋਟੋ ਚਿੱਤ੍ਰਕਾਰੀ ਕਰਵਾਈ। ਔਰ ਉਸਨੂੰ ਸੰਭਾਲ ਕੇ ਆਪਣੇ ਤੋਸ਼ੇ ਖਾਨੇ ਦੇ ਵਿੱਚ ਰਖਵਾ ਦਿੱਤਾ। ਜਿਥੇ ਹੋਰ ਵੀ ਬਹੁਤ ਸਾਰੇ ਇਸਤ੍ਰੀ ਮਨੁੱਖਾਂ ਦੀਆਂ ਫੋਟੋਆਂ ਚਿੱਤ੍ਰਕਾਰੀ ਕਰਵਾ ਕੇ ਰਾਜੇ ਨੇ ਰੱਖੀਆਂ ਹੋਈਆਂ ਸਨ। ਔਰ ਰਾਜਕੁਮਾਰ ਨੂੰ ਇਸ ਗੱਲ ਦਾ ਕੋਈ ਪਤਾ ਨਹੀਂ ਸੀ। ਕਿ ਇਹ ਮੇਰੀ ਹੀ ਫੋਟੋ ਹੈ। ਉਸ ਵਜ਼ੀਰ ਨੂੰ

ਇਸ ਸਾਰੀ ਗੱਲ ਦਾ ਪਤਾ ਸੀ । ਜਦ ਇਉਂ ਰਾਜਕੁਮਾਰ ਉਸ ਫੋਟੋ ਵਰਗੀ ਲੜਕੀ ਦੀ ਭਾਲ ਕਰਵਾਉਂਦਿਆਂ ਹੋਇਆਂ ਥੱਕ ਗਿਆ । ਔਰ ਬਹੁਤ ਦੁੱਖ ਨੂੰ ਪ੍ਰਾਪਤ ਹੋਇਆ । ਇਸ ਤਰ੍ਹਾਂ ਰਾਜਕੁਮਾਰ ਦੀ ਦੁੱਖ ਵਾਲੀ ਹਾਲਤ ਦੇਖ ਕੇ ਸਿਆਣੇ ਵਜੀਰ ਨੇ ਇਸਨੂੰ ਸਮਝਾਉਣਾ ਕੀਤਾ । ਕਿ ਹੇ ਰਾਜਨ ਜਿਸ ਦੀ ਤੂੰ ਬਾਹਰ ਦੇਸ਼ ਵਿੱਚ ਭਾਲ ਕਰਵਾ ਰਿਹਾ ਹੈ । ਇਹ ਤਾਂ ਫੋਟੋ ਖੁਦ ਤੇਰੀ ਆਪਣੀ ਹੈ । ਔਰ ਸਾਰਾ ਹਾਲ ਦੱਸਿਆ ਇਸ ਤਰ੍ਹਾਂ ਤੇਰੇ ਪਿਤਾ ਨੇ ਰਾਸ ਲੀਲਾ ਕਰਵਾਈ । ਔਰ ਤੂੰ ਰਾਜਕੁਮਾਰੀ ਦਾ ਪਾਰਟ ਅਦਾ ਕੀਤਾ ਸੀ । ਉਸ ਸਮੇਂ ਹੀ ਤੇਰੇ ਪਿਤਾ ਨੇ ਰਾਜਕੁਮਾਰੀ ਦੇ ਰੂਪ ਵਿੱਚ ਤੇਰੀ ਫੋਟੋ ਚਿੱਤ੍ਰਕਾਰੀ ਕਰਵਾ ਕੇ ਰੱਖਣੀ ਕੀਤੀ ਸੀ । ਇਸੇ ਕਰਕੇ ਹੀ ਤੇਰੇ ਪਿਤਾ ਦਾ ਹੁਕਮ ਸੀ । ਕਿ ਹੋ ਸਕਦਾ ਹੈ ਕਿ ਰਾਜਕੁਮਾਰ ਨਿਆਣਾ ਹੈ । ਇਸ ਦੇ ਮਨ ਦੇ ਉੱਪਰ ਫੋਟੋਆਂ ਦੇਖ ਕੇ ਕੋਈ ਮਾੜਾ ਅਸਰ ਨਾ ਪਵੇ । ਔਰ ਇਸੇ ਕਰਕੇ ਹੀ ਮੈਂ ਬਾਰ ਬਾਰ ਰੋਕਿਆ ਸੀ । ਪਰ ਤੁਸੀਂ ਇੱਕ ਵੀ ਨਾਂ ਮੰਨੀ । ਜਿਸ ਦਾ ਨਤੀਜਾ ਹੀ ਤੁਸੀਂ ਇਤਨਾ ਦੁੱਖ ਪਰਾਪਤ ਕੀਤਾ ਹੈ । ਜੇ ਮੇਰੀ ਗੱਲ ਮੰਨ ਕੇ ਤੋਸਾ ਖਾਨਾ ਨਾ ਖੁਲਾਉਂਦੇ ਅਤੇ ਨਾ ਹੀ ਇਤਨੇ ਦੁੱਖ ਨੂੰ ਪ੍ਰਾਪਤ ਕਰਦੇ । ਜਿਸ ਦਾ ਨਤੀਜਾ ਇਹੋ ਹੀ ਨਿਕਲਿਆ ਹੈ ਕਿ ਤੁਸੀਂ ਮਰਨ ਤੱਕ ਪਹੁੰਚ ਚੁੱਕੇ ਹੋ । ਜਦ ਇਹ ਗੱਲ ਸੁਣੀ ਕਿ ਇਹ ਮੇਰੀ ਹੀ ਫੋਟੋ ਹੈ । ਜਿਸਨੂੰ ਮੈਂ ਬਾਹਰ ਭਾਲਦਾ ਫਿਰਦਾ ਸੀ । ਤਾਂ ਰਾਜਕੁਮਾਰ ਦੀ ਖੁਸ਼ੀਂ ਦੀ ਕੋਈ ਹੱਦ ਨਾ ਰਹੀ । ਇਹ ਦ੍ਰਿਸਟਾਂਤ ਹੈ । ਅੱਗੇ ਦਾ ਦ੍ਰਿਸਟਾਂਤ ਕਥਨ ਕਰਦੇ ਹਨ ਜੋ ਰਾਜਾਨ ਰਾਜ ਪ੍ਰਮਾਤਮਾ ਹੈ । ਉਸਨੇ ਜੀਵ ਆਤਮਾ ਰੂਪ ਜਿਸ ਨੂੰ ਕੁੱਟਸ਼ਤ ਜਾ ਸਾਖੀ ਕਿਹਾ ਜਾਂਦਾ ਹੈ । ਉਹੋ ਪ੍ਰਮਾਤਮਾ ਦਾ ਰਾਜਕੁਮਾਰ ਪੁੱਤ੍ਰ ਹੈ । ਇਸਨੂੰ ਪ੍ਰਮਾਤਮਾ ਨੇ ਜੋ ਅਦ੍ਵੈਤ ਸੁਖ ਰੂਪ ਸਿੰਘਾਸਨ ਹੈ । ਉਸ ਦੇ ਉੱਪਰ ਬਿਠਾਉਣਾ ਕੀਤਾ । ਜਿਸ ਦੀ ਬਾਬਤ ਭਗਤ ਕਬੀਰ ਜੀ ਕਹਿੰਦੇ ਹਨ ।

*"ਦਾਸ ਕਬੀਰ ਚੜਿਓ ਗੜ੍ਹ ਊਪਰ ਰਾਜ ਲੀਓ ਅਬਿਨਾਸੀ ॥"*

ਯਥਾ :-

*ਅਬ ਤਉ ਜਾਇ ਚਢੇ ਸਿੰਘਾਸਨਿ, ਮਿਲਹਿ ਸਾਰਿੰਗ ਪਾਨੀ ॥*
*ਰਾਮ ਕਬੀਰਾ ਏਕ ਭਏ ਹੈ ਕੋਇ ਨ ਸਕੈ ਪਛਾਨੀ ॥*

ਉਸ ਪ੍ਰਮਾਤਮਾ ਨੇ ਇਸ ਅਬਿਚਲ ਰਾਜ ਦਾ ਮਾਲਕ ਬਣਾਇਆ । ਔਰ ਗੁਰੂ ਰੂਪੀ ਜੋ ਵਜ਼ੀਰ ਹੈ । ਉਸਨੂੰ ਇਹ ਹੁਕਮ ਕਰ ਦਿੱਤਾ ਕਿ ਇਸ ਜੀਵ ਰੂਪੀ ਰਾਜਕੁਮਾਰ

ਨੂੰ ਜੋ ਮੇਰਾ ਨਾਨਾ ਪ੍ਰਕਾਰ ਦਾ ਸੰਸਾਰ ਚਿੱਤ੍ਰਕਾਰੀ ਕੀਤਾ ਹੋਇਆ ਹੈ । ਉਸ ਆਪਣੇ ਏਕਤਾ ਰੂਪੀ ਸਿੰਘਾਸਨ ਨੂੰ ਛੱਡ ਕੇ ਇਸ ਸੰਸਾਰ ਰੂਪੀ ਚਿੱਤ੍ਰਕਾਰੀ ਦੇ ਵਿੱਚ ਨਾ ਫੱਸ ਜਾਵੇ । ਜੈਸੇ ਭਗਤ ਕਬੀਰ ਜੀ ਕਹਿੰਦੇ ਹਨ ।

*ਚਚਾ ਰਚਿਤ ਚਿਤ੍ਰ ਹੈ ਭਾਰੀ ।*
*ਤਜਿ ਚਿਤ੍ਰੈ ਚੇਤਹੁ ਚਿਤਕਾਰੀ ।*
*ਚਿਤ੍ਰ ਬਚਿਤ੍ਰ ਇਹੈ ਅਵਝੇਰਾ ॥*
*ਤਜਿ ਚਿਤ੍ਰੈ ਚਿਤੁ ਰਾਖੁ ਚਤੇਰਾ ॥*

ਕਿ ਮੇਰਾ ਜੋ ਸੰਸਾਰ ਰੂਪੀ ਚਿਤ੍ਰ ਰਚਿਆ ਹੋਇਆ ਹੈ । ਜੇ ਇਸ ਦੇ ਵਿੱਚ ਫਸ ਗਿਆ ਤਾਂ ਇਸਨੂੰ ਨਿਕਲਣਾ ਬੜਾ ਮੁਸ਼ਕਲ ਹੋ ਜਾਣਾ ਹੈ । ਜੈਸੇ ਭਗਤ ਕਬੀਰ ਜੀ ਕਹਿੰਦੇ ਹਨ ।

*ਝਝਾ ਉਰਝਿ ਸੁਰਝਿ ਨਹੀਂ ਜਾਨਾ ॥ ਰਹਿਓ ਝਝਕਿ ਨਾਹੀ ਪਰਵਾਨਾ ॥*

ਕਿ ਜੇ ਇਸ ਸੰਸਾਰ ਦੇ ਵਿੱਚ ਉਲਝਿ ਗਿਆ । ਤਾਂ ਇਸ ਨੇ ਆਪਣਾ ਆਪ ਭੁੱਲ ਜਾਣਾ ਹੈ । ਔਰ ਇਸ ਦੇ ਵਿੱਚੋਂ ਨਿਕਲਣ ਦਾ ਇਸਨੂੰ ਪਤਾ ਨਹੀਂ ਰਹਿਣਾ। ਕਿ ਮੈਂ ਇਸ ਦੁੱਖ ਦੇ ਵਿੱਚੋਂ ਕਿਵੇਂ ਨਿਕਲਾਂ । ਸੋ ਗੁਰੂ ਰੂਪੀ ਵਜ਼ੀਰ ਨੇ ਇਸ ਨੂੰ ਬਾਰ ਬਾਰ ਸਮਝਾਉਣਾ ਕੀਤਾ ਕਿ ਜੋ ਸੁੱਖ ਹੈ । ਉਹ ਅੰਦਰ ਆਪਣੇ ਆਤਮ ਸੁੱਖ ਵਿੱਚ ਹੈ । ਬਾਹਰ ਕਿਸੇ ਵੀ ਪਦਾਰਥ ਵਿੱਚ ਸੁੱਖ ਨਹੀਂ ਹੈ । ਕਿਉਂਕਿ ਇਹ ਜੋ ਪ੍ਰਪੰਚ ਹੈ। ਇਹ ਉਸ ਪ੍ਰਮਾਤਮਾ ਦੀ ਛਾਇਆ ਪਰਛਾਵਾਂ ਹੈ । ਜੈਸੇ ਗੁਰੂ ਜੀ ਕਹਿੰਦੇ ਹਨ।

*ਇਹੁ ਜਗੁ ਮਾਇਆ ਤਾਕੀ ਛਾਇਆ ॥*

ਇਹ ਜਗਤ ਮਾਇਆ ਕਰਕੇ ਰਚਿਤ ਹੈ । ਜੋ ਪ੍ਰਮਾਤਮ ਦੇਵ ਦੀ ਛਾਇਆ ਹੈ। ਛਾਇਆ ਝੂਠੀ ਹੁੰਦੀ ਹੈ । ਜਿਸਦੀ ਛਾਇਆ ਪਰਛਾਵਾ ਹੁੰਦਾ ਹੈ । ਉਹ ਸੱਚਾ ਹੁੰਦਾ ਹੈ । ਇਸ ਤਰ੍ਹਾਂ ਹੀ ਇਹ ਜੋ ਸੰਸਾਰ ਹੈ । ਇਹ ਸੱਭ ਝੂਠਾ ਮਿੱਥਿਆ ਹੈ । ਜੈਸੇ ਗੁਰੂ ਜੀ ਕਹਿੰਦੇ ਹਨ ।

*ਰਾਜੁ ਮਾਲੁ ਝੂਠੀ ਸਭ ਛਾਂਵ ॥ ਰਥ ਫਿਰੰਦੇ ਦੀਸੈ ਥਾਂਵ ॥*

ਜੋ ਦੁਨੀਆਂ ਦੇ ਰਾਜ ਭਾਗ ਸੁੱਖ ਰੂਪ ਪ੍ਰਤੀਤ ਹੋ ਰਹੇ ਹਨ । ਇਹ ਸਭ ਭਰਮ ਕਰਕੇ ਹੀ ਸੁੱਖ ਰੂਪ ਪ੍ਰਤੀਤ ਹੁੰਦੇ ਹਨ । ਪਰ ਇਨ੍ਹਾਂ ਵਿੱਚ ਸੁੱਖ ਤਿੰਨ ਕਾਲ ਨਹੀਂ ਹੈ।

ਜਦ ਪ੍ਰਾਲਬਧ ਰੂਪੀ ਰੱਥ ਫਿਰ ਜਾਂਦਾ ਹੈ । ਤਾਂ ਛਿਨ ਮਾਤ੍ਰ ਵਿੱਚ ਹੀ ਬਾਦਸ਼ਾਹ ਕੰਗਾਲ ਹੋ ਕੇ ਮੰਗਦੇ ਹਨ । ਪਰ ਦਰਿ ਮੰਗਨ ਭਿਖ ਨ ਪਾਇੰਦਾ ॥ ਉਨ੍ਹਾਂ ਨੂੰ ਮੰਗਦਿਆਂ ਨੂੰ ਕੋਈ ਭਿਖਿਆ ਵੀ ਨਹੀਂ ਪਾਉਂਦਾ । ਜੋ ਦੁਨੀਆਂ ਤੇ ਰਾਜ ਕਰਦੇ ਸਨ । ਤਾਂ ਤੇ ਹੇ ਜੀਵ ਸੰਸਾਰ ਦੇ ਵਿੱਚ ਭੁੱਲ ਕੇ ਵੀ ਸੁੱਖ ਨਾ ਮੰਨੀ। ਇਉਂ ਜਦ ਗੁਰੂ ਰੂਪੀ ਵਜ਼ੀਰ ਨੇ ਜੀਵ ਰੂਪੀ ਰਾਜਕੁਮਾਰ ਨੂੰ ਬਾਰ ਬਾਰ ਸਮਝਾਇਆ ਤਾਂ ਇਸ ਨੇ ਇੱਕ ਵੀ ਨਾ ਮੰਨੀ। ਆਪਣੇ ਸੁੱਖ ਸਰੂਪ ਆਤਮਾ ਨੂੰ ਭੁੱਲ ਕੇ ਬਾਹਰ ਪਦਾਰਥਾਂ ਵਿੱਚੋ ਸੁੱਖ ਭਾਲਣ ਲੱਗਾ । ਇਸ ਦੀ ਐਸੀ ਹਾਲਤ ਹੋ ਗਈ । ਜੈਸੇ ਗੁਰੂ ਜੀ ਕਹਿੰਦੇ ਹਨ ।

*"ਸੁਖ ਕੇ ਹੇਤ ਬਹੁਤ ਦੁੱਖ ਪਾਵਤ, ਸੇਵ ਕਰਤ ਜਨ ਜਨ ਕੀ ॥*
*ਦੁਆਰੇ ਦੁਆਰ ਸੁਆਨ ਜਿਉ ਡੋਲਤ, ਨਹਿ ਸੁਧ ਰਾਮ ਭਜਨ ਕੀ ॥*

ਆਪਣੇ ਆਤਮ ਸੁੱਖ ਤੋਂ ਭਰਿਸ਼ਟ ਹੋ ਕੇ ਕੂਕਰਾਂ ਵਾਂਗੂ ਦੇਵੀ ਦੇਵਤਿਆਂ ਦੇ ਦਰਵਾਜਿਆਂ ਦੇ ਅੱਗੇ ਮੱਥੇ ਰਗੜਦਾ ਹੈ ਕਿ ਮੈਨੂੰ ਸੁੱਖ ਪ੍ਰਾਪਤ ਹੋਵੇ । ਪਰ ਇੱਥੇ ਵੀ ਸੁੱਖ ਪ੍ਰਾਪਤ ਨਹੀਂ ਹੁੰਦਾ । ਫਿਰ ਵਿਸ਼ੇ ਵਿਕਾਰਾਂ ਇਸਤਰੀ ਪੁੱਤ੍ਰ ਮਾਇਆ ਦੇ ਵਿੱਚੋ ਸੁੱਖ ਲੱਭਦਾ ਹੈ । ਪਰ ਇਨ੍ਹਾਂ ਵਿੱਚ ਸੁੱਖ ਕਿੱਥੇ । ਸਗੋਂ ਉਲਟਾ ਬਹੁਤ ਦੁੱਖ ਦਾ ਹੀ ਕਾਰਣ ਬਣੇ ਜੋ ਸਿਆਣਿਆਂ ਦਾ ਕਿਹਾ ਹੈ । ਸਿਆਣੇ ਦਾ ਕਹਿਆ ਔਰ ਔਲ੍ਹੇ ਦਾ ਖਾਧਾ ਮਗਰੋ ਪਤਾ ਲੱਗਦਾ ਹੈ । ਜੋ ਲੋਕ ਆਪਣੇ ਵੱਡੇ ਬਜ਼ੁਰਗਾਂ ਗੁਰੂਆਂ ਦਾ ਕਿਹਾ ਨਹੀਂ ਮੰਨਦੇ । ਉਨ੍ਹਾਂ ਨੂੰ ਸਦਾ ਦੁੱਖ ਹੀ ਦੇਖਣਾ ਪੈਂਦਾ ਹੈ। ਜਦ ਇਸਤ੍ਰੀ ਪੁਤ੍ਰ ਮਾਇਆ ਵਿੱਚੋਂ ਭੀ ਸੁੱਖ ਨਾ ਪ੍ਰਾਪਤ ਹੋਇਆ, ਤਾ ਮਨ ਵਿੱਚ ਵਿਚਾਰ ਕੀਤਾ ਕਿ ਇਨ੍ਹਾਂ ਵਿੱਚ ਭੀ ਸੁਖ ਨਹੀਂ, ਉਲਟਾ ਦੁਖ ਦਾ ਹੀ ਕਾਰਣ ਬਣੇ ਹਨ । ਹੁਣ ਸਭ ਕੁਝ ਛੱਡ ਕੇ ਕਿਸੇ ਜੰਗਲ ਵਿੱਚ ਜਾ ਕੇ ਏਕਾਂਤ ਬੈਠ ਕੇ ਤਪ ਕਰਾਂ, ਤਾਂ ਸੁਖ ਪ੍ਰਾਪਤ ਹੋਵੇਗਾ, ਪਰ ਬਿਨਾਂ ਵਿਚਾਰ ਤੋਂ ਸੁੱਖ ਕਿਥੇ । ਜੈਸੇ ਕਥਨ ਕੀਤਾ ਹੈ :

*ਨਾ ਸੁਖ ਵਿੱਚ ਗਰਿਸਤ ਦੇ ਨਾ ਘਰ ਛਡ ਗਿਆ,*
*ਸੁਖ ਹੈ ਵਿਚ ਵਿਚਾਰ ਦੇ ਗੁਰਕੀਸ਼ਰਣ ਪਇਆਂ ।*

ਜਦ ਉਥੇ ਵੀ ਸੁਖ ਨਾ ਮਿਲਿਆ ਤਾਂ ਫੇਰ ਵਿਕਾਰਾਂ ਦਾ ਫੁਰਨਾ ਬਣਿਆ, ਕਿ ਇਸ ਨਾਲੋਂ ਤਾਂ ਗਿਹ੍ਰਸਤਵਿੱਚ ਹੀ ਜ਼ਿਆਦਾ ਸੁਖ ਸੀ । ਉਥੇ ਜਾ ਕੇ ਵੀ ਮਨ ਸ਼ਾਂਤ ਨਾ ਹੋਇਆ । ਜੈਸੇ ਭਗਤ ਕਬੀਰ ਜੀ ਕਹਿੰਦੇ ਹਨ –

*ਗ੍ਰਿਹਿ ਤਜਿ ਬਨ ਖੰਡ ਜਾਈਐ, ਚੁਣ ਖਾਈਐ ਕੰਦਾ ॥*
*ਅਜਹੂ ਵਿਕਾਰ ਨ ਛੋਡਈ, ਪਾਪੀ ਮਨ ਮੰਦਾ ॥*

ਇਉਂ ਗੁਰੂ ਦੇ ਬਚਨਾਂ ਨੂੰ ਭੁਲ ਕੇ ਜੋ ਮਨ ਮਰਜੀ ਕਰਦਾ ਹੈ । ਉਸ ਨੂੰ ਸਦਾ ਦੁੱਖੀ ਹੀ ਹੋਣਾ ਪੈਂਦਾ ਹੈ । ਜੈਸੇ ਕਥਨ ਕੀਤਾ ਹੈ :-

*ਗੁਰ ਬਿਨੁ ਭਰਮੁ ਲਗੁ ਭੂਸਯੋ, ਭੇਦ ਲਹੈ ਬਿਨ ਸੁਆਨ ।*
*ਕੇਹਰ ਬਪੁ ਝਾਈ ਨਿਰਖ, ਪਰਯੋ ਕੂਪ ਅਗਿਆਨ ॥੮॥*

ਜੋ ਮਨੁੱਖ ਗੁਰੂ ਤੋਂ ਬੇਮੁੱਖ ਹੋ ਜਾਂਦਾ ਹੈ । ਉਹ ਭਰਮ ਵਿੱਚ ਲੱਗ ਕੇ ਸਦਾ ਭੁੱਲਿਆ ਫਿਰਦਾ ਦੁੱਖੀ ਹੁੰਦਾ ਹੈ । ਜੈਸੇ ਇੱਕ ਕੁੱਤਾ ਸੀਸ ਮਹਿਲ ਵਿੱਚ ਪ੍ਰਵੇਸ ਕਰ ਗਿਆ । ਆਪਣੇ ਪ੍ਰਤੀਬਿੰਬ ਨੂੰ ਦੇਖ ਕੇ ਸੀਸੇ ਵਿੱਚ ਦੂਸਰਾ ਕੁੱਤਾ ਜਾਣਕੇ ਔਰ ਉਸਨੂੰ ਭੌਂਕਦਾ ਔਰ ਵੱਢਣ ਜਾਂਦਾ ਹੈ । ਉਸਦਾ ਸਿਰ ਸੀਸੇ ਦੇ ਵਿੱਚ ਲੱਗ ਕੇ ਪਾਟ ਜਾਂਦਾ ਹੈ । ਔਰ ਬਹੁਤ ਦੁੱਖ ਨੂੰ ਪ੍ਰਾਪਤ ਹੁੰਦਾ ਹੈ । ਜੈਸੇ ਇੱਕ ਸ਼ੇਰ ਖੂਹ ਦੇ ਵਿੱਚ ਆਪਣੇ ਪਰਛਾਵੇਂ ਨੂੰ ਦੇਖਕੇ ਦੂਸਰਾ ਸੇਰ ਜਾਣਕੇ ਖੂਹ ਦੇ ਵਿੱਚ ਛਾਲ ਮਾਰਦਾ ਹੈ । ਔਰ ਮੌਤ ਨੂੰ ਪ੍ਰਾਪਤ ਹੋ ਜਾਂਦਾ ਹੈ । ਇਸੇ ਤਰ੍ਹਾਂ ਹੀ ਇਸ ਜੀਵਦਾ ਆਪਣਾ ਜੋ ਆਤਮ ਸੁੱਖ ਦਾ ਪਰਛਾਵਾਂ ਪਦਾਰਥਾਂ ਵਿੱਚ ਪੈ ਰਿਹਾ ਹੈ । ਉਸਨੂੰ ਸੁੱਖ ਸਰੂਪ ਜਾਣਕੇ ਇਨ੍ਹਾਂ ਵਿੱਚੋ ਸੁੱਖ ਪ੍ਰਾਪਤ ਕਰਨਾ ਚਾਹੁੰਦਾ ਹੈ । ਪਰ ਪਦਾਰਥਾਂ ਵਿੱਚ ਸੁੱਖ ਕਿੱਥੇ, ਉਲਟਾ ਬਹੁਤ ਦੁੱਖ ਨੂੰ ਹੀ ਪ੍ਰਾਪਤ ਹੋਇਆ । ਸੋ ਇਉਂ ਜੋ ਆਪਣੇ ਅੰਤਰ ਆਤਮਾ ਦੇ ਸੁੱਖ ਨੂੰ ਛੱਡਕੇ ਬਾਹਰ ਪਦਾਰਥਾਂ ਵਿੱਚੋ ਜਾ ਜੰਗਲਾਂ ਵਿੱਚੋ ਸੁੱਖ ਪ੍ਰਾਪਤ ਕਰਨਾ ਚਾਹੁੰਦੇ ਹਨ । ਉਨ੍ਹਾਂ ਨੂੰ ਕਦੇ ਵੀ ਸੁੱਖ ਦੀ ਪ੍ਰਾਪਤੀ ਨਹੀਂ ਹੁੰਦੀ । ਇਸ ਵਾਸਤੇ ਜੇ ਸੁੱਖ ਹੈ ਤਾਂ ਉਹ ਗੁਰੂ ਕ੍ਰਿਪਾ ਦੁਆਰਾ ਅੰਦਰੋ ਹੀ ਪ੍ਰਾਪਤ ਹੁੰਦਾ ਹੈ । ਜੈਸੇ ਗੁਰੂ ਰਾਮਦਾਸ ਜੀ ਮਹਾਰਾਜ ਕਲਿਆਣ ਰਾਗ ਦੇ ਵਿੱਚ ਕਥਨ ਕਰਦੇ ਹਨ ।

*ਸੰਤਹੁ ਸੁਨਹੁ ਸੁਨਹੁ ਜਨੁ ਭਾਈ ਗੁਰਿ ਕਾਢੀ ਬਾਹ ਕੁਕੀਜੈ ।*
*ਜੇ ਆਤਮ ਕਉ ਸੁਖੁ ਸੁਖੁ ਨਿਤ ਲੋੜਹੁ ਤਾਂ ਸਤਿਗੁਰ ਸਰਣਿ ਪਵੀਜੈ ॥੧੩੨੬॥*

ਸਾਹਿਬ ਸ੍ਰੀ ਗੁਰੂ ਰਾਮਦਾਸ ਜੀ ਮਹਾਰਾਜ ਕਥਨ ਕਰਦੇ ਹਨ । ਹੇ ਸਾਡੇ ਭਾਈ ਸੰਤ ਜਨਹੁ ! ਖਿਆਲ ਦੇ ਨਾਲ ਸੁਣਨਾ ਕਰੋ । ਗੁਰੂ ਉੱਚੀ ਬਾਂਹ ਕਰਕੇ ਕਹਿ ਰਹੇ ਹਨ ਕਿ ਹੇ ਸੰਤ ਜਨਹੁ ! ਜੇ ਤੁਸੀਂ ਨਿੱਤ ਹੀ ਆਤਮ ਸੁੱਖ ਨੂੰ ਚਾਹੁੰਦੇ ਹੋ ਕਿ ਸਾਨੂੰ ਸਦਾ ਹੀ ਆਤਮ ਅਨੰਦ ਬਣਿਆ ਰਹੇ । ਤਾਂ ਫਿਰ ਛੇਤੀ ਨਾਲ ਸਤਿਗੁਰਾਂ ਦੀ ਸ਼ਰਣ

ਲੈਣਾ ਕਰੋ । ਕਿਉਂਕਿ ਸੁੱਖ ਜੋ ਹੈ । ਉਹ ਗੁਰੂ ਚਰਨਾਂ ਵਿੱਚੋ ਹੀ ਪ੍ਰਾਪਤ ਹੁੰਦਾ ਹੈ । ਜੋ ਸਰੀਰ ਦੇ ਨੌ ਦੁਆਰਿਆਂ ਦੁਆਰਾ ਮਨੁੱਖ ਸੁੱਖ ਪ੍ਰਾਪਤ ਕਰਨਾ ਚਾਹੁੰਦਾ ਹੈ । ਉਹ ਵਿਸ਼ਿਆਂ ਦਾ ਸੁੱਖ ਝੂਠਾ ਅਤੇ ਫਿੱਕਾ ਹੈ । ਜੈਸੇ ਗੁਰੂ ਰਾਮਦਾਸ ਮਹਾਰਾਜ ਕਲਿਆਣ ਰਾਗ ਦੇ ਵਿੱਚ ਕਥਨ ਕਰਦੇ ਹਨ ।

ਕਲਿਆਣ ਮਹਲਾ ੪ ਅਸਟਪਦੀਆਂ ॥ ੧ੴ ਸਤਿਗੁਰ ਪ੍ਰਸਾਦਿ ॥

*ਰਾਮਾ ਰਮ ਰਾਮੋ ਸੁਨਿ ਮਨ ਭੀਜੈ ।*

*ਹਰਿ ਹਰਿ ਨਾਮ ਅੰਮ੍ਰਿਤ ਰਸੁ ਮੀਠਾ ਗੁਰਮਤਿ ਸਹਿਜੇ ਪੀਜੈ ॥ ੧ ॥ ਰਹਾਉ ॥*

*ਕਾਸਟ ਮਹਿ ਜਿਉ ਹੈ ਬੈਸੰਤਰੁ ਮਥਿ ਸੰਜਮੁ ਕਾਢਿ ਕਢੀਜੈ ॥*

*ਰਾਮ ਨਾਮੁ ਹੈ ਜੋਤ ਸਬਾਈ ਤਤੁ ਗੁਰਮਤਿ ਕਾਢਿ ਲਈਜੈ ॥ ੧ ॥ ੧੩੨੩॥*

*ਨਉ ਦਰਵਾਜ ਨਵੇ ਦਰ ਫੀਕੇ ਰਸੁ ਅੰਮ੍ਰਿਤ ਦਸਵੇਂ ਚੁਈਜੈ ।*

*ਕ੍ਰਿਪਾ ਕ੍ਰਿਪਾ ਕਿਰਪਾ ਕਰ ਪਿਆਰੇ ਗੁਰ ਸਬਦੀ ਹਰਿ ਰਸੁ ਪੀਜੈ ॥ ੧ ॥*

ਸੋ ਗੁਰੂ ਜੀ ਕਥਨ ਕਰਦੇ ਹਨ । ਜੋ ਨੌ ਦਵਾਰਿਆਂ ਦਾ ਰਸ ਹੈ, ਸੋ ਸਭ ਫਿੱਕਾ ਹੈ । ਜੋ ਅਸਲ ਆਤਮ ਰਸ ਹੈ । ਉਹ ਦਸਵੇਂ ਦੁਵਾਰ ਵਿੱਚੋ ਇੱਕ ਰਸ ਝਰ ਰਿਹਾ ਹੈ । ਜੈਸੇ ਗੁਰੂ ਅਰਜਨ ਦੇਵ ਮਹਾਰਾਜ ਮਾਝ ਰਾਗ ਦੇ ਵਿੱਚ ਕਥਨ ਕਰਦੇ ਹਨ ।

*ਝਿਮ ਝਿਮਿ ਵਰਸੈ ਅੰਮ੍ਰਿਤ ਧਾਰਾ । ਮਨੁ ਪੀਵੈ ਸੁਨਿ ਸਬਦੁ ਵੀਚਾਰਾ ।*

*ਅਨਦ ਬਿਨੋਦ ਕਰੇ ਦਿਨ ਰਾਤੀ ਸਦਾ ਸਦਾ ਹਰਿ ਕੇਲਾ ਜੀਉ ॥੨॥*

ਸੋ ਇਉਂ ਦਸਵੇਂ ਦੁਵਾਰ ਦੇ ਵਿੱਚੋ ਇੱਕ ਰਸ ਅੰਮ੍ਰਿਤ ਦੀ ਧਾਰ ਵਰਸ ਰਹੀ ਹੈ । ਜੋ ਗੁਰੂ ਸਬਦਿ ਦੁਆਰਾ ਆਤਮਾ ਦੀ ਵੀਚਾਰ ਕਰਦਾ ਹੈ । ਉਹ ਉਸ ਅੰਮ੍ਰਿਤ ਧਾਰ ਨੂੰ ਪੀਣਾ ਕਰਦਾ ਹੈ । ਜਿਸਨੂੰ ਪੀ ਕਰਕੇ ਦਿਨ ਰਾਤ ਅਨੰਦ ਬਣਿਆ ਰਹਿੰਦਾ ਹੈ। ਜੋ ਵਿਸਿਆਂ ਦਾ ਰਸ ਹੈ । ਉਹ ਸਾਰਾ ਫਿੱਕਾ ਹੈ । ਇਨ੍ਹਾਂ ਦਾ ਤਿਆਗ ਕਰਕੇ ਅੰਮ੍ਰਿਤ ਰਸ ਨੂੰ ਪ੍ਰਾਪਤ ਕਰੇ । ਜੈਸੇ ਗੁਰੂ ਜੀ ਕਥਨ ਕਰਦੇ ਹਨ । ਬਿਖੈ ਬਨੁ ਫੀਕਾ ਤਿਆਗ ਰੀ ਸਖੀਏ, ਨਾਮ ਮਹਾ ਰਸੁ ਪੀਉ ॥ ਹੇ ਸਖੀ ਜੋ ਵਿਸ਼ਿਆਂ ਦਾ ਫਿੱਕਾ ਜਲ ਹੈ । ਇਸਨੂੰ ਛੱਡ ਕੇ ਨਾਮ ਰੂਪੀ ਮਹਾ ਅੰਮ੍ਰਿਤ ਰਸ ਨੂੰ ਪੀਣਾ ਕਰ । ਤਾਂ ਤੇ ਜੋ ਕੁਝ ਹੈ ਸਭੁ ਕੁਝ ਮਨੁੱਖ ਦੇ ਅੰਦਰ ਹੀ ਹੈ । ਜੈਸੇ ਸਤਿਗੁਰੂ ਜੀ ਕਹਿੰਦੇ ਹਨ । ਸਭ ਕਿਛੁ ਘਰ ਮਹਿ, ਬਾਂਹਰਿ ਨਾਹੀ ॥ ਜੋ ਵੀ ਸੁੱਖ ਰੂਪ ਵਸਤੂ ਹੈ, ਘਰ ਵਿੱਚ ਹੀ ਹੈ । ਬਾਹਰ ਜੰਗਲਾਂ ਵਿੱਚ

ਜਾਂ ਪਦਾਰਥਾਂ ਵਿੱਚੋਂ ਪ੍ਰਾਪਤ ਨਹੀਂ ਹੁੰਦੀ । ਜੋ ਉਸਨੂੰ ਬਾਹਰ ਟੋਲਦਾ ਹੈ । ਉਹ ਮਿਰਗ ਦੀ ਕਸਤੂਰੀ ਭਾਲਣ ਵਾਂਗੂੰ ਦੁੱਖ ਨੂੰ ਹੀ ਪ੍ਰਾਪਤ ਕਰਦਾ ਹੈ । ਜੈਸੇ ਭਗਤ ਕਬੀਰ ਜੀ ਗਉੜੀ ਰਾਗ ਦੀ ਬਾਵਨੁ ਅਖਰੀ ਵਿੱਚ ਕਥਨ ਕਰਦੇ ਹਨ ।

*ਢਢਾ ਢਿਗ ਢੂਢਹਿ ਕਤ ਆਨਾ ॥ ਢੂਢਤ ਹੀ ਢਹਿ ਗਏ ਪਰਾਨਾ ॥*
*ਚੜਿ ਸੁਮੇਰਿ ਢੂਢਿ ਜਬ ਆਵਾ ॥ ਜਿਹ ਗੜੁ ਗੜਿਓ, ਸੁ ਗੜ ਮਹਿ ਪਾਵਾ ॥੧॥*

ਭਗਤ ਕਬੀਰ ਜੀ ਢੱਢੇ ਅੱਖਰ ਦੁਆਰਾ ਕਥਨ ਕਰਦੇ ਹਨ । ਕਿ ਹੈ ਭਾਈ ! ਜਿਸਨੂੰ ਤੂੰ ਬਾਹਰ ਭਾਲਦਾ ਫਿਰਦਾ ਹੈ । ਉਹ ਤਾਂ ਤੇਰੇ (ਢਿੱਗ) ਪਾਸ ਹੈ। ਜੈਸੇ ਰਵਿਦਾਸ ਜੀ ਕਥਨ ਕਰਦੇ ਹਨ ।

*ਕਹਿ ਰਵਿਦਾਸ ਹਾਥਿ ਪੈ ਨੇਰੈ, ਸਹਿਜੇ ਹੋਏ ਸੋ ਹੋਈ ॥*

ਜੋ ਪ੍ਰਮਾਤਮਾ ਹੱਥਾਂ ਪੈਰਾਂ ਤੋਂ ਵੀ ਨੇੜੇ ਹੈ । ਆਪਣਾ ਆਪ ਰੂਪ ਹੋਣ ਕਰਕੇ ਜੋ ਇਸਨੂੰ ਬਾਹਰ ਢੂੰਢਦੇ ਹਨ । ਬਾਹਰ ਢੂੰਡਦਿਆਂ ਹੋਇਆਂ ਮਰ ਖਪ ਗਏ ਹਨ । ਜਿਹੜੇ ਲੋਕ ਸੁਮੇਰ ਪਹਾੜਾਂ ਦੀਆਂ ਗੁਫਾਂ ਵਿੱਚ ਉਸਨੂੰ ਢੂੰਢ ਰਹੇ ਸਨ ਉਨ੍ਹਾਂ ਨੂੰ ਵੀ ਉਹ ਪ੍ਰਾਪਤ ਨਾਂ ਹੋਇਆ । ਜਿਸ ਸਮੇਂ ਗੁਰੂ ਦੀ ਕ੍ਰਿਪਾ ਹੋਈ । ਗੁਰੂ ਸਰਨ ਵਿੱਚ ਆਏ । ਤਾਂ ਜਿਸਨੇ ਸਰੀਰ ਰੂਪੀ ਕਿਲਾ ਬਣਾਇਆ ਹੈ । ਇਸ ਵਿੱਚੋਂ ਹੀ ਉਸਨੂੰ ਪ੍ਰਾਪਤ ਕੀਤਾ । ਸੋ ਇਸ ਤਰ੍ਹਾਂ ਜੋ ਮੋਹ ਰੂਪੀ ਨੀਂਦ ਦੇ ਵਿੱਚ ਸੁੱਤੇ ਹੋਏ ਹਨ । ਉਨ੍ਹਾਂ ਦੇ ਉੱਪਰ ਗੁਰੂ ਕ੍ਰਿਪਾ ਕਰਕੇ ਵਾਰ ਵਾਰ ਵਾਜਾ ਮਾਰ ਮਾਰ ਕੇ ਜਗਾਉਣਾ ਕਰਦੇ ਹਨ । ਜੈਸੇ ਕਥਨ ਕੀਤਾ ਹੈ ।

*ਟੇਰਤ ਸਤਿਗੁਰ ਮਇਆ ਕਰਿ, ਮੋਹਿ ਨੀਦ ਸੋਵੰਤ ।*
*ਜਾਗਯੋ ਗਿਆਨ ਲੋਚਨ ਖੁਲੇ, ਸੁਪਨੋ ਭ੍ਰਮ ਬਿਸਰੰਤ ॥*

ਇਸ ਤਰ੍ਹਾਂ ਜੋ ਨਿਰਭੈ ਸਿੰਘ ਰਾਜ ਕੁਮਾਰ ਰੂਪੀ ਜੀਵ ਗੁਰੂ ਰੂਪੀ ਵਜੀਰ ਦੇ ਬਚਨਾਂ ਨੂੰ ਭੁੱਲਕੇ ਸੰਸਾਰ ਦੇ ਪਦਾਰਥਾਂ ਵਿੱਚੋਂ ਸੁੱਖ ਪ੍ਰਾਪਤ ਕਰਨਾ ਚਾਹੁੰਦਾ ਸੀ । ਪਰ ਪਦਾਰਥਾਂ ਵਿੱਚੋਂ ਰੰਚਕ ਮਾਤਰ ਵੀ ਸੁੱਖ ਨਾਂ ਪ੍ਰਾਪਤ ਹੋਇਆ ਔਰ ਜੰਗਲਾਂ ਵਿੱਚ ਭਾਲਕੇ ਵੀ ਸੁੱਖ ਨਾਂ ਮਿਲਿਆ ਤਾਂ ਇਸਦੀ ਦੁੱਖ ਵਾਲੀ ਹਾਲਤ ਦੇਖਕੇ ਜੋ ਮੋਹ ਅਗਿਆਨ ਦੀ ਨੀਂਦ ਵਿੱਚ ਸੁੱਤਾ ਹੋਇਆ ਹੈ । ਆਪਣੇ ਆਤਮ ਸੁੱਖ ਨੂੰ ਭੁੱਲਕੇ ਬਾਹਰ ਭਾਲਦਾ ਹੈ । ਸਤਿਗੁਰਾਂ ਨੇ ਕ੍ਰਿਪਾ ਕੀਤੀ ਕਿ ਹੇ ਜੀਵ ! ਜਿਸ ਸੁੱਖ ਨੂੰ ਤੂੰ ਬਾਹਰ ਜੰਗਲਾਂ ਵਿੱਚ ਜਾਂ ਪਦਾਰਥਾਂ ਵਿੱਚ ਭਾਲਦਾ ਸੀ । ਉਹ ਤਾਂ ਸੁੱਖ ਸਰੂਪ ਤੇਰੇ ਅੰਦਰ ਹੀ ਵੱਸ ਰਿਹਾ ਹੈ । ਬੱਸ ਉਹ ਅਨੰਦ ਸਰੂਪ ਤੂੰ ਆਪ ਹੀ ਹੈ । ਜੈਸੇ ਭਗਤ ਕਬੀਰ ਜੀ ਕਥਨ ਕਰਦੇ ਹਨ ।

*ਕਬੀਰ ਜਾ ਕਉ ਖੋਜਤੇ ਪਾਇਓ ਸੋਈ ਠਉਰੁ ॥*
*ਸੋਈ ਫਿਰਿ ਕੈ ਤੂ ਭਇਆ ਜਾ ਕਉ ਕਹਤਾ ਅਉਰੁ ॥*

ਜਿਸ ਨੂੰ ਬਾਹਰ ਭਾਲਦਾ ਫਿਰਦਾ ਸੀ । ਉਹ ਤਾਂ ਆਪਣੇ ਪਾਸ ਹੀ ਸੀ । ਭਾਵ ਕਿ ਉਹ ਆਪਣਾ ਆਪ ਹੀ ਸੀ । ਜਿਸਨੂੰ ਤੂੰ ਭਰਮ ਕਰਕੇ ਬਾਹਰ ਭਾਲਦਾ ਸੀ । ਜੈਸੇ ਗੁਰੂ ਜੀ ਕਥਨ ਕਰਦੇ ਹਨ । ਸੋ ਪ੍ਰਭੂ ਦੂਰ ਨਹੀਂ, ਪ੍ਰਭੁ ਤੂੰ ਹੈ ॥ ਉਹ ਜੋ ਪ੍ਰਭੂ ਹੈ । ਉਹ ਦੂਰ ਨਹੀਂ । ਉਹ ਤਾਂ ਸਭਦਾ ਆਪਣਾ ਆਪਾ ਹੈ । ਇਉਂ ਜਦੋਂ ਗੁਰੂ ਨੇ ਮਹਾਂ ਵਾਕਾਂ ਦਾ ਉਪਦੇਸ਼ ਕੀਤਾ ਤਾਂ ਸਿੱਖ ਸੁਣਕੇ ਕ੍ਰਿਤ ਕ੍ਰਿਤ ਹੋ ਗਿਆ । ਉਸਦਾ ਜਿਤਨਾ ਵੀ ਦੁੱਖ ਸੀ । ਸਾਰਾ ਨਾਸ਼ ਹੋ ਗਿਆ ।

ਪ੍ਰਸ਼ਨ : ਜੋ ਮਹਾ ਵਾਕਾਂ ਦਾ ਉਪਦੇਸ ਗੁਰੂ ਨੇ ਸਿੱਖ ਨੂੰ ਕੀਤਾ ਔਰ ਜਿਸਨੂੰ ਸੁਣ ਕਰਕੇ ਸਿੱਖ ਸਾਰੇ ਦੁੱਖਾਂ ਤੋਂ ਰਹਿਤ ਹੋ ਕੇ ਪੂਰਨ ਸੁਖ ਨੂੰ ਪ੍ਰਾਪਤ ਹੋਇਆ । ਉਹ ਕਿਹੜੇ ਮਹਾਂ ਵਾਕ ਹਨ ?

ਉੱਤਰ : ਮਹਾਂਵਾਕ ਉਸਨੂੰ ਕਿਹਾ ਜਾਂਦਾ ਹੈ । ਜੋ ਜੀਵ ਔਰ ਪ੍ਰਮਾਤਮਾ ਨੂੰ ਇੱਕ ਰੂਪ ਕਥਨ ਕਰਨ, ਐਸੇ ਗੁਰਬਾਣੀ ਵਿੱਚ ਅਨੇਕਾਂ ਹੀ ਗੁਰੂ ਸਾਹਿਬਾਂ ਨੇ ਮਹਾਵਾਕਾਂ ਦਾ ਉਚਾਰਨ ਕੀਤਾ ਹੈ । ਜੈਸੇ :- ਸੋ ਪ੍ਰਭੁ ਦੂਰ ਨਹੀਂ, ਪ੍ਰਭੁ ਤੂੰ ਹੈ । ਜੈਸੇ ਗੁਰੂ ਨਾਨਕ ਦੇਵ ਜੀ ਮਹਾਰਾਜ, ਸੋਰਠਿ ਰਾਗੁ ਵਿੱਚ ਕਥਨ ਕਰਦੇ ਹਨ ।

*ਤਤੁ ਨਿਰੰਜਨ ਜੋਤਿ ਸਬਾਈ ਸੋਹੰ ਭੇਦ ਨ ਕੋਈ ਜੀਉ ॥*
*ਅਪਰੰਪਰ ਪਾਰਬ੍ਰਹਮ ਪ੍ਰਮੇਸਰੁ ਨਾਨਕ ਗੁਰ ਮਿਲਿਆ ਸੋਈ ਜੀਉ ।*

ਜੋ ਤੱਤ ਸਰੂਪ ਮਾਇਆ ਰੂਪੀ ਕਾਲਖ ਤੋਂ ਰਹਿਤ ਹੈ ਔਰ ਜਿਸਦੀ ਸਭਦੇ ਵਿੱਚ ਜੋਤ ਪ੍ਰਕਾਸ਼ ਕਰ ਰਹੀ ਹੈ । ਸੋ ਸੋਹੰ ਸੋ ਮੈਂ ਹਾਂ । ਉਹ ਜੋ ਪ੍ਰਮੇਸਰ ਹੈ । ਸਾਰੇ ਪ੍ਰੀਪੂਰਨ ਹੈ । ਉਹ ਮੇਰਾ ਆਪਣਾ ਆਪਾ ਹੈ । ਇਸਦੇ ਵਿੱਚ ਕੋਈ ਭੇਦ ਫਰਕ ਨਹੀਂ ਹੈ । ਔਰ ਇਸੇ ਤਰ੍ਹਾਂ ਹੀ ਜੋ ਚਾਰ ਵੇਦ ਹਨ । ਉਨ੍ਹਾਂ ਵਿੱਚ ਜੋ ਜੀਵ ਆਤਮਾ ਨੂੰ ਇੱਕ ਰੂਪ ਕਰਕੇ ਕਥਨ ਕਰਨ ਵਾਲੇ ਬਚਨ ਹਨ । ਉਨ੍ਹਾਂ ਨੂੰ ਮਹਾਂਵਾਕ ਕਿਹਾ ਜਾਂਦਾ ਹੈ । ਜਿਨ੍ਹਾਂ ਦਾ ਸਰੂਪ ਇਸ ਤਰ੍ਹਾਂ ਹੈ । "ਪ੍ਰਗਯਾਨਮਾ ਨੰਦ ਬ੍ਰਹਮ ਰਿਗਵੇਦ ਦਾ ਮਹਾਂਵਾਕ" "ਅਹੰਬ੍ਰਹਮਾਸਮੀ" ਜ਼ਜੁਰ ਵੇਦ ਕਾ ਵਾਕ, ਤਤਵਮਸੀ ਸ਼ਾਮ ਵੇਦ ਦਾ ਵਾਕ, ਅਯੰਆਤਮਾ

ਬ੍ਰਹਮ ਅਥਰਬਨ ਵੇਦ ਕਾ ਵਾਕ, ਜਿਨ੍ਹਾਂ ਸਾਰਿਆਂ ਦਾ ਇਹ ਇੱਕੋ ਹੀ ਭਾਵ ਹੈ ਕਿ ਐ ਜੀਵ ਜੋ ਅਨੰਦ ਸਰੂਪ ਬ੍ਰਹਮ ਹੈ । ਉਹ ਤੂੰ ਹੈ । ਜੈਸੇ ਅੱਗੇ ਕਥਨ ਕੀਤਾ ਹੈ ।

ਦੋਹਰਾ

*ਜੀਵ ਈਸ ਅਰੁ ਬ੍ਰਹਮੁ ਹੈ, ਜਾਂਸੋ ਏਕ ਬਖਾਨ ।*
*ਯਹੈ ਅਰਥ ਸਭ ਵਚਨ ਕੋ ਬੁਧਿ ਬਲਿ ਜਾਨੋ ਜਾਨ ॥ ੧੬੦ ॥*

ਜੀਵ ਈਸਰ ਔਰ ਬ੍ਰਹਮ ਇਹ ਤਿਨੋ ਹੀ ਇੱਕ ਰੂਪ ਹਨ । ਇਨ੍ਹਾਂ ਸਾਰੇ ਵਾਕਾਂ ਦਾ ਇਹ ਅਰਥ ਹੈ । ਜਿਸਦੇ ੧੩ ਵਿਸ਼ੇਸ਼ਣ ਵੇਦ ਵਿੱਚ ਕਥਨ ਕੀਤੇ ਹਨ। (੧) ਸਤ (੨) ਚਿਤ, ਆਨੰਦ, ਆਦੁਤੀ, ਅਚੱਲ, ਅਖੰਡ, ਅਨੰਤ, ਸੁਧ, ਪ੍ਰਕਾਸ਼, ਕੁੱਟਸਥ, ਅਜ, ਅਕ੍ਰਿਯ, ਬ੍ਰਹਮ ਗਨੰਤ ॥ ਜੋ ਸਤਿ=ਚਿਤ ਅਨੰਦ ਸਰੂਪ ਔਰ ਅਦੁੱਤੀ ਜੋ ਇੱਕ ਸਰੂਪ ਹੈ । ਜੋ ਅਚੱਲ, ਅਖੰਡ, ਬੇਅੰਤ ਸਰੂਪ ਸੁੱਧ ਤੇ ਪ੍ਰਕਾਸ਼ ਰੂਪ ਔਰ ਪਹਾੜ ਵਾਂਗੂੰ ਅਚੱਲ, ਜਨਮ ਤੋ ਰਹਿਤ ਔਰ ਕਿਰਿਆ ਤੋ ਰਹਿਤ ਐਸਾ ਜੋ ਬ੍ਰਹਮ ਹੈ । ਹੇ ਸਿੱਖ ! ਉਹ ਤੇਰਾ ਆਤਮਾ ਸਰੂਪ ਹੈ । ਇਨ੍ਹਾਂ ਮਹਾਂਵਾਕਾਂ ਨੂੰ ਸੁਣਕੇ ਸਿਖ ਆਪਣੇ ਆਤਮ ਸਰੂਪ ਨੂੰ ਜਾਣਕੇ ਮੁਕਤੀ ਨੂੰ ਪ੍ਰਾਪਤ ਹੋਇਆ ।

ਇਤਿ ਪ੍ਰਕਰਨ ਸਮਾਪਤੰ ॥

ੴ ਸਤਿਗੁਰ ਪ੍ਰਸਾਦਿ ॥

*"ਬ੍ਰਹਮ ਗਿਆਨੀ"*

ਪ੍ਰਸ਼ਨ : ਜਿਸ ਜਗ੍ਹਾ ਜਿਸ ਧਰਤੀ ਤੇ ਐਸੇ ਬ੍ਰਹਮ ਗਿਆਨੀ ਦੀ ਰਹਾਇਸ਼ (ਵਾਸਾ) ਹੁੰਦਾ ਹੈ । ਕੀ ਉਸ ਜਗ੍ਹਾ ਦੀ ਹੋਰ ਕਿਸੇ ਜਗ੍ਹਾ ਨਾਲੋਂ ਵਿਸ਼ੇਸਤਾ ਵੀ ਹੁੰਦੀ ਹੈ ?

ਉੱਤਰ : ਜਿਥੇ ਇਕ ਬ੍ਰਹਮ ਗਿਆਨੀ ਮਹਾਂਪੁਰਖ ਵਾਸਾ ਕਰਦਾ ਹੈ। ਬਾਰਾਂ – ਬਾਰਾਂ ਕੋਹਾਂ ਤੱਕ ਉਹ ਧਰਤੀ ਮਹਾਨ ਪਵਿੱਤਰ ਤੀਰਥ ਰੂਪ ਬਣ ਜਾਂਦੀ ਹੈ । ਬਲਕੇ ਉਹ ਸਾਰਾ ਦੇਸ਼ ਹੀ ਪਵਿੱਤਰ ਔਰ ਧੰਨਤਾ ਜੋਗ ਹੋ ਜਾਂਦਾ ਹੈ । ਜੈਸੇ ਗੁਰੂ ਅਰਜਨ ਦੇਵ ਮਹਾਰਾਜ਼ ਜੀ ਸਾਰੰਗ ਰਾਗ ਦੇ ਵਿੱਚ ਕਥਨ ਕਰਦੇ ਹਨ ।

*ਜਿਹਿ ਗੋਬਿੰਦ ਭਗਤਿ, ਸੋ ਧੰਨੁ ਦੇਸੁ ।।।*

ਜਿਸ ਦੇਸ਼ ਵਿੱਚ ਵਾਹਿਗੁਰੂ ਦਾ ਭਗਤ ਮਹਾਂਪੁਰਖ ਪੈਦਾ ਹੁੰਦਾ ਹੈ । ਉਹ ਸਾਰਾ ਦੇਸ ਹੀ ਧੰਨਤਾ ਜੋਗ ਹੋ ਜਾਂਦਾ ਹੈ । ਔਰ ਜਿੱਥੇ ਮਹਾਂਪੁਰਖ ਚਰਨ ਰੱਖ ਦਿੰਦਾ ਹੈ । ਉਥੇ 68 ਤੀਰਥਾਂ ਜਿੰਨੀ ਪਵਿਤ੍ਰਤਾ ਹੋ ਜਾਂਦੀ ਹੈ । ਜੈਸੇ ਗੁਰੂ ਜੀ ਕਥਨ ਕਰਦੇ ਹਨ।

*ਅਠਸਠ ਤੀਰਥ ਜਹ ਸਾਧ ਪਗੁ ਧਰੇ ॥*
*ਤਹ ਬੈਕੁੰਠ ਜਹਿ ਨਾਮ ਉਚਰੇ ॥*

ਜਿੱਥੇ ਸਾਧੂ ਚਰਨ ਰੱਖਦਾ ਹੈ । ਉਥੇ 68 ਤੀਰਥਾਂ ਦਾ ਵਾਸਾ ਹੁੰਦਾ ਹੈ। ਜੈਸੇ ਗੁਰੂ ਜੀ ਕਥਨ ਕਰਦੇ ਹਨ । ਨਾਨਕੁ ਧੂਰ ਪੁਨੀਤ ਸਾਧ, ਲਖ ਕੋਟੁ ਪਿਰਾਗੇ । ਲੱਖਾ ਤੇ ਕ੍ਰੋੜਾ ਪਰਾਗ ਰਾਜ ਤੀਰਥਾਂ ਦੀ ਪਵਿੱਤ੍ਰਤਾ ਉਸ ਧੂੜੀ ਨੂੰ ਪ੍ਰਾਪਤ ਹੁੰਦੀ ਹੈ। ਜਿਸ ਧੂੜੀ ਵਿੱਚ ਸਾਧੂ ਦਾ ਚਰਨ ਲਗ ਜਾਵੇ । ਤਾਂ ਹੀ ਗੁਰੂ ਜੀ ਕਥਨ ਕਰਦੇ ਹਨ।

*ਸਾਧ ਕੀ ਧੂਰਿ ਮਿਟੇ ਅਘੁ ਕੋਟੁ ॥*
*ਸੰਤ ਪ੍ਰਸਾਦਿ ਜਨਮ ਮਰਨ ਤੇ ਛੋਟ ।*

ਐਸੇ ਮਹਾਪੁਰਖ ਦੀ ਧੂੜੀ ਜੇ ਪੈ ਜਾਵੇ । ਕ੍ਰੋੜਾਂ ਹੀ ਪਾਪਾਂ ਨੂੰ ਨਾਸ਼ ਕਰ ਦਿੰਦੀ ਹੈ । ਜੈਸੇ ਸਤਿਗੁਰ ਜੀ ਕਥਨ ਕਰਦੇ ਹਨ ।

*ਦਾਨੁ ਮਹਿੰਡਾ ਤਲੀ ਖਾਕੁ ਜੇ ਮਿਲੈ ਤਾ ਮਸਤਕਿ ਲਾਈਐ ॥*
*ਕੂੜਾ ਲਾਲਚੁ ਛਡੀਐ ਹੋਇ ਇਕ ਮਨਿ ਅਲਖੁ ਧਿਆਈਐ ॥*
*ਫਲੁ ਤੇ ਵੇਹੋ ਪਾਈਐ ਜੇ ਵੇਹੀ ਕਾਰ ਕਮਾਈਐ ॥*
*ਜੇ ਹੋਵੈ ਪੂਰਬਿ ਲਿਖਿਆ ਤਾ ਧੂੜਿ ਤਿਨਾ ਦੀ ਪਾਈਐ ॥*
*ਮਤਿ ਥੋੜੀ ਸੇਵ ਗਵਾਈਐ ॥੧੦॥*

ਸਤਿਗੁਰੂ ਜੀ ਕਥਨ ਕਰਦੇ ਹਨ ਹੇ ਵਾਹਿਗੁਰੂ ! ਮੈਨੂੰ ਮਹਾਂਪੁਰਖਾਂ ਦੀ ਚਰਨ ਧੂੜੀ ਦਾ ਦਾਨ ਦਿਉ । ਜੇ ਉਹ ਧੂੜੀ ਮੇਰੇ ਮਸਤਕ ਦੇ ਉੱਪਰ ਲੱਗ ਜਾਵੇ ਤਾਂ ਸਾਰੇ ਪਾਪ ਨਾਸ ਹੋ ਜਾਣ । ਪਰ ਇਹ ਧੂੜੀ ਜੋ ਹੈ । ਬਿਨਾਂ ਭਾਗਾਂ ਤੋਂ ਪ੍ਰਾਪਤ ਨਹੀਂ ਹੁੰਦੀ । ਜੇ ਕੋਈ ਪਿਛਲਾ ਚੰਗਾ ਕਰਮ ਲਿਖਿਆ ਹੋਵੇ ਤਾਂ ਹੀ ਮਹਾਂਪੁਰਖਾਂ ਦੀ ਧੂੜੀ ਪ੍ਰਾਪਤ ਹੁੰਦੀ ਹੈ । ਤਹ ਬੈਕੁੰਠ ਜਹ ਨਾਮੁ ਉਚੇਰੇ ॥ ਜਿੱਥੇ ਨਾਮ ਦਾ ਉਚਾਰਨ ਕਰਦੇ ਹਨ । ਉਹ ਧਰਤੀ ਬੈਕੁੰਠ ਰੂਪ ਬਣ ਜਾਂਦੀ ਹੈ । ਜੈਸੇ ਭਗਤ ਕਬੀਰ ਜੀ ਕਹਿੰਦੇ ਹਨ। ਕਹੁ ਕਬੀਰ ਇਹ ਕਹੀਐ ਕਾਹੇ । ਸਾਧ ਸੰਗਤੁ ਬੈਕੁੰਠੇ ਆਹਿ ॥ ਜਥਾ ॥ ਤਹਾਂ ਬੈਕੁੰਠ ਜਹ ਕੀਰਤਨ ਤੇਰਾ ਤੂ ਆਪੇ ਸਰਧਾ ਲਾਇਦਾ । ਜਥਾ ॥ ਤਹਾਂ ਬੈਕੁੰਠ ਜਹਾ ਸੰਤੁ ਵਾਸਾ ॥ ਪ੍ਰਭੁ ਚਰਨ ਕਮਲ ਰਿਦ ਮਾਹਿ ਨਿਵਾਸਾ ॥ ਜਿੱਥੇ ਵੀ ਮਹਾਂਪੁਰਖ ਵਾਸਾ ਕਰਦੇ, ਕਥਾ ਕੀਰਤਨ ਨਾਮ ਦਾ ਉਚਾਰਣ ਕਰਦੇ ਹਨ । ਉਹ ਧਰਤੀ ਮਹਾਨ ਪਵਿੱਤਰ ਤੀਰਥ ਰੂਪ ਤੇ ਬੈਕੁੰਠ ਰੂਪ ਬਣ ਜਾਂਦੀ ਹੈ । ੧੨

॥ ਪਉੜੀ ॥

*ਸਾਧ ਸੰਗਤ ਸਚ ਖੰਡ ਹੈ, ਨਿਰੰਕਾਰ ਗੁਰੁ ਸ਼ਬਦ ਸਿਞਾਣੈ ॥*
*ਕੁਦਰਤਿ ਕਾਦਰ ਨੋ ਕੁਰਬਾਣੈ ॥ ੧੨ ॥*

ਅਰਥ : ਭਾਈ ਸਾਹਿਬ ਜੀ ਕਥਨ ਕਰਦੇ ਹਨ । ਕਿ ਜੋ ਸਾਧੂਆਂ ਦੀ ਸਤਿਸੰਗ ਹੈ, ਜਿਥੇ ਉਸ ਨਿਰੰਕਾਰ ਦਾ ਵਾਸਾ ਹੁੰਦਾ ਹੈ । ਔਰ ਗੁਰੂ ਸ਼ਬਦ ਦੁਆਰਾ ਸਤਿਸੰਗ ਦੇ ਵਿੱਚੋਂ ਪ੍ਰਾਪਤ ਹੁੰਦਾ ਹੈ । ਇਸ ਕਰ ਕੇ ਸਾਧ ਸੰਗਤ ਹੀ ਸੱਚ ਖੰਡ ਹੈ । ਤਾਂ ਹੀ ਗੁਰੂ ਜੀ ਕਥਨ ਕਰਦੇ ਹਨ ।

*ਜਿਥੈ ਬੈਠਣੁ ਸਾਧ ਜਨੁ, ਸੋ ਥਾਨ ਸੋਹੰਦਾ ॥*
*ਓਏ ਸੇਵਨ ਸਮਰਥ ਆਪਣਾ, ਬਿਨਸੈ ਸਭ ਮੰਦਾ ॥*

ਜਿਥੇ ਮਹਾਤਮਾ ਬੈਠਦੇ ਹਨ, ਉਹ ਧਰਤੀ ਸ਼ੋਭਾ ਵਾਲੀ ਹੋ ਜਾਂਦੀ ਹੈ । ਕਿਉਂਕਿ ਉਹ ਆਪਣੇ ਸਮਰਥ ਪ੍ਰਮੇਸ਼ਰ ਦਾ ਸਿਮਰਨ ਕਰਦੇ ਹਨ । ਜਿਸ ਕਰਕੇ ਜੋ ਧਰਤੀ ਦਾ ਮੰਦਪੁਣਾ ਔਗੁਣ ਦੋਸ਼ ਸਨ, ਉਹ ਸਾਰੇ ਨਾਸ਼ ਹੋ ਜਾਂਦੇ ਹਨ । ਜਿਸ ਕਰਕੇ ਉਹ ਧਰਤੀ ਮਹਾਨ ਪਵਿਤਰ ਤੀਰਥ ਬਣ ਜਾਂਦੀ ਹੈ । ਜੈਸੇ ਸ੍ਰੀ ਗੁਰੂ ਰਾਮ ਦਾਸ ਜੀ ਮਹਾਰਾਜ ਕਥਨ ਕਰਦੇ ਹਨ :

ਮਹਲਾ ੪

*ਸਾ ਧਰਤਿ ਭਈ ਹਰਿਆਵਲੀ ਜਿਥੈ ਮੇਰਾ ਸਤਿਗੁਰੂ ਬੈਠਾ ਆਇ ॥*
*ਸੇ ਜੰਤ ਭਏ ਹਰੀਆਵਲੇ ਜਿਨੀ ਮੇਰਾ ਸਤਿਗੁਰ ਦੇਖਿਆ ਜਾਇ ॥*
*ਧੰਨੁ ਧੰਨੁ ਪਿਤਾ ਧਨੁ ਧੰਨੁ ਕੁਲ ਧਨੁ ਧਨੁ ਸੁ ਜਨਨੀ ਜਿਨਿ ਗੁਰੂ ਜਣਿਆ ਮਾਇ॥*
*ਧੰਨੁ ਧੰਨੁ ਗੁਰੂ ਜਿਨਿ ਨਾਮੁ ਅਰਾਧਿਆ ਆਪਿ ਤਰਿਆ ਜਿਨੀ ਡਿਠਾ ਤਿਨਾ ਲਏ ਛਡਾਇ ॥*
*ਹਰਿ ਸਤਿਗੁਰੁ ਮੇਲਹੁ ਦਇਆ ਕਰਿ ਜਨੁ ਨਾਨਕੁ ਧੋਵੈ ਪਾਇ ॥ ੨॥*

ਯਥਾ :-

*ਜਿਥੈ ਜਾਇ ਬਹੈ ਮੇਰਾ ਸਤਿਗੁਰੂ ਸੋ ਥਾਨੁ ਸੁਹਾਵਾ ਰਾਮ ਰਾਜੇ ॥*
*ਗੁਰ ਸਿਖੀਂ ਸੋ ਥਾਨੁ ਭਾਲਿਆ ਲੈ ਧੂਰਿ ਮੁਖਿ ਲਾਵਾ ।*
*ਗੁਰ ਸਿਖਾਂ ਕੀ ਘਾਲ ਥਾਇ ਪਈ ਜਿਨ ਹਰਿ ਨਾਮੁ ਧਿਆਵਾ ॥*
*ਜਿਨ ਨਾਨਕੁ ਸਤਿਗੁਰੁ ਪੂਜਿਆ ਤਿਨ ਹਰਿ ਪੂਜ ਕਰਾਵਾ ॥ ੨॥*

ਅਰਥ : ਸ੍ਰੀ ਗੁਰੂ ਰਾਮਦਾਸ ਜੀ ਮਹਾਰਾਜ ਕਥਨ ਕਰਦੇ ਹਨ । ਕਿ ਉਹ ਧਰਤੀ ਸ਼ੋਭਾ ਵਾਲੀ ਔਰ ਹਰੀ ਭਰੀ ਹੋ ਜਾਂਦੀ ਹੈ । ਜਿਥੇ ਮੇਰਾ ਸਤਿਗੁਰੂ ਆ ਕੇ ਬੈਠ ਜਾਂਦਾ ਹੈ । ਉਹ ਜੰਤ ਵੀ ਸ਼ੁਭ ਗੁਣਾ ਦੇ ਨਾਲ ਹਰੇ ਭਰੇ ਹੋ ਜਾਂਦੇ ਹਨ । ਜੋ ਮੇਰੇ ਸਤਿਗੁਰੂ ਦੇ ਜਾ ਕੇ ਦਰਸਨ ਕਰਦੇ ਹਨ । ਗੁਰੂ ਦਾ ਪਿਤਾ ਵੀ ਧੰਨ ਹੈ । ਗੁਰੂ ਦੀ ਕੁਲ ਵੀ ਧੰਨ ਹੈ । ਔਰ ਗੁਰੂ ਦੀ ਮਾਤਾ ਵੀ ਧੰਨਤਾ ਜੋਗ ਹੈ । ਜਿਸ ਮਾਤਾ ਨੇ ਐਸੇ ਮਹਾਂਪੁਰਖ ਗੁਰੂ ਨੂੰ ਜਨਮ ਦਿੱਤਾ ਹੈ । ਸੋ ਸਤਿਗੁਰੂ ਵੀ ਧੰਨ ਹੈ । ਜੋ ਨਾਮ ਨੂੰ ਜਪ ਕੇ ਆਪ ਤਰ ਗਿਆ ਹੈ । ਜੋ ਉਸ ਦਾ ਦਰਸ਼ਨ ਕਰਦਾ ਹੈ । ਉਸ ਨੂੰ ਵੀ ਸਾਰੇ ਦੁਖਾਂ ਤੋਂ ਛੁਡਾ ਲੈਂਦਾ ਹੈ । ਹੇ ਹਰੀ ਜੀ ਐਸੇ ਗੁਰੂ ਨੂੰ ਕ੍ਰਿਪਾ ਕਰਕੇ ਮੇਲਣਾ ਕਰੋ । ਮੈਂ ਉਨ੍ਹਾਂ ਦੇ ਪਵਿਤਰ ਚਰਨਾਂ ਨੂੰ ਧੋ ਕੇ

ਪੀਣਾ ਕਰਾਂ । ਔਰ ਆਪਣੇ ਜਨਮ ਨੂੰ ਸਫ਼ਲ ਕਰ ਲਵਾਂ । ਜੈਸੇ ਗੁਰੂ ਅਰਜਨ ਦੇਵ ਜੀ ਕਥਨ ਕਰਦੇ ਹਨ

*ਗੁਰ ਕਾ ਦਰਸ਼ਨ ਦੇਖਿ ਦੇਖਿ ਜੀਵਾ ॥*
*ਗੁਰ ਕੇ ਚਰਣ ਧੋਇ ਧੋਇ ਪੀਵਾ ॥੧॥*
*ਗੁਰ ਕੀ ਰੇਣੁ ਨਿਤ ਮਜਨੁ ਕਰਉ ॥*
*ਜਨਮ ਜਨਮ ਕੀ ਹਉਮੈ ਮਲੁ ਹਰਉ ॥੨॥ ਮਲਾਰ ਮ ੪ ॥*

ਜੈਸੇ ਗੁਰੂ ਰਾਮ ਦਾਸ ਜੀ ਮਹਾਰਾਜ ਫ਼ਰਮਾਉਂਦੇ ਹਨ ।

*ਗੰਗਾ, ਜਮੁਨਾ, ਗੋਦਾਵਰੀ, ਸੁਰਸੁਤੀ, ਤੇ ਕਰਹਿ ਉਦਮੁ ਧੂਰਿ ਸਾਧੂ ਕੀ ਤਾਈ ॥*
*ਕਿਲਵਿਖ ਮੈਲੁ ਭਰੇ ਪਰੇ ਹਮਰੈ ਵਿੱਚ, ਹਮਰੀ ਮੈਲੁ ਸਾਧੂ ਕੀ ਧੂਰਿ ਗਵਾਈ ॥ ੧ ॥*
*ਤੀਰਥ ਅਠਸਠਿ ਮਜਨੁ ਨਾਈ ॥*
*ਸਤਸੰਗਤਿ ਕੀ ਧੂਰਿ ਪਰੀ ਉਡਿ ਨੇਤ੍ਰੀ, ਸਭ ਦੁਰਮਤਿ ਮੈਲੁ ਗਵਾਈ ॥੧॥ ਰਹਾਉ ॥*
*ਜਾਹਰਨਵੀ ਤਪੈ ਭਾਗੀਰਥ ਆਣੀ, ਕੇਦਾਰੁ ਥਾਪਿਓ ਮਹਸਾਈ ॥*
*ਕਾਂਸੀ ਕ੍ਰਿਸ਼ਨੁ ਚਰਾਵਤ ਗਾਊ, ਮਿਲਿ ਹਰਿਜਨ ਸੋਭਾ ਪਾਈ ॥ ੨ ॥*
*ਜਿਤਨੇ ਤੀਰਥ ਦੇਵੀ ਥਾਪੇ, ਸਭਿ ਤਿਤਨੇ ਲੋਚਹਿ ਧੂਰਿ ਸਾਧੂ ਕੀ ਤਾਈ ॥*
*ਹਰਿ ਕਾ ਸੰਤੁ ਮਿਲੈ ਗੁਰ ਸਾਧੂ, ਲੈ ਤਿਸ ਕੀ ਧੂਰਿ ਮੁਖਿ ਲਾਈ ॥ ੩॥*
*ਜਿਤਨੀ ਸ੍ਰਿਸਟਿ ਤੁਮਰੀ ਮੇਰੇ ਸੁਆਮੀ, ਸਭ ਤਿਤਨੀ ਲੋਚੈ ਧੂਰਿ ਸਾਧੂ ਕੀ ਤਾਈ ॥*
*ਨਾਨਕ ਲਿਲਾਟਿ ਹੋਵੈ ਜਿਸੁ ਲਿਖਿਆ , ਤਿਸੁ ਸਾਧੂ ਧੂਰਿ ਦੇ ਹਰਿ ਪਾਰਿ ਲੰਘਾਈ ॥੪॥੨॥*

ਅਰਥ : ਜਿਥੇ ਵੀ ਸਾਧੂ ਚਰਨ ਰੱਖਦੇ ਹਨ । ਉਹ ਧਰਤੀ ਤੀਰਥ ਰੂਪ ਬਣ ਜਾਂਦੀ ਹੈ । ਇਸ ਕਰਕੇ ਹੀ ਸ੍ਰੀ ਗੁਰੂ ਰਾਮਦਾਸ ਜੀ ਮਹਾਰਾਜ ਕਥਨ ਕਰਦੇ ਹਨ । ਜੋ ਚਾਰ ਪਵਿਤਰ ਨਦੀਆਂ ਹਨ । ਗੰਗਾ, ਜੰਮਨਾ, ਗੋਦਾਵਰੀ, ਤੇ ਸਰਸੁਤੀ ਇਹ ਮਹਾਤਮਾ ਦੀ ਚਰਨ ਧੂੜੀ ਨੂੰ ਲੈਣ ਵਾਸਤੇ ਉਦਮ ਕਰਦੀਆਂ ਹਨ । ਕਿਉਕਿ ਬੜੇ ਬੜੇ ਪਾਪਾਂ ਦੇ ਭਰੇ ਹੋਏ ਲੋਕ ਸਾਡੇ ਵਿਚ ਆ ਕੇ ਇਸ਼ਨਾਨ ਕਰ ਕੇ ਆਪਣੇ ਪਾਪਾਂ ਨੂੰ ਸਾਡੇ ਵਿੱਚ ਛਡ ਜਾਂਦੇ ਹਨ । ਜੋ ਸਾਨੂੰ ਲੱਗੀ ਹੋਈ ਪਾਪਾਂ ਦੀ ਮੈਲ ਉਸ ਨੂੰ ਮਹਾਂ ਪੁਰਖਾਂ ਦੀ ਚਰਨਾਂ ਦੀ ਧੂੜ ਨਾਸ ਕਰਦੀ ਹੈ।

ਜਿਥੇ ਵੀ ਕਿਸੇ ਮਹਾਤਮਾ ਨੇ ਨਾਮ ਜਪਿਆ ਹੈ । ਉਥੇ ਹੀ ਅਠਸਠਿ ਤੀਰਥ ਆ ਕੇ ਨਿਵਾਸ ਕਰਦੇ ਹਨ । ਜਦੋਂ ਐਸੇ ਮਹਾਪੁਰਖਾਂ ਦੀ ਚਰਨਾਂ ਦੀ ਧੂੜੀ ਕਿਸੇ ਪਾਪੀ ਪੁਰਖ ਦੇ ਨੇਤਰਾਂ ਅਤੇ ਸਰੀਰ ਤੇ ਪੈ ਜਾਂਦੀ ਹੈ। ਤਾਂ ਉਸ ਦੀ ਸਾਰੀ ਹੀ ਪਾਪਾਂ ਦੀ ਮੈਲੁ ਨਾਸ ਕਰ ਦਿੰਦੀ ਹੈ । ਤਾਂ ਤੇ ਤੀਰਥਾਂ ਨਾਲੋਂ ਮਹਾਤਮਾਂ ਦੀ ਧੂੜੀ ਬਹੁਤ ਹੀ ਪਵਿਤਰ ਹੈ । ਜੈਸੇ ਭਾਗੀਰਥ ਰਾਜਾ ਨੇ ਤਪ ਕਰ ਕੇ ਜਾਹਰਨਵੀ ਗੰਗਾ ਨੂੰ ਇਥੇ ਲਿਆਉਣਾ ਕੀਤਾ ।

ਪ੍ਰਸਨ : ਭਾਗੀਰਥ ਰਾਜਾ ਨੇ ਕਿਵੇਂ ਗੰਗਾ ਨੂੰ ਇਸ ਧਰਤੀ ਤੇ ਲਿਆਂਦਾ?

ਉੱਤਰ : ਜਿਸ ਸਮੇਂ ਕਪਲ ਮੁਨੀ ਦੇ ਸਰਾਫ਼ ਕਰ ਕੇ ਸਘੜ ਰਾਜਾ ਦੇ 60 ਹਜਾਰ ਪੁੱਤਰ ਸੜ ਕੇ ਸੁਆਹ ਹੋ ਗਏ । ਉਨ੍ਹਾਂ ਦੀਆਂ ਰੂਹਾਂ ਅਬਗਤੀ ਨੂੰ ਪ੍ਰਾਪਤ ਹੋ ਕੇ ਭਟਕਦੀਆਂ ਫਿਰਦੀਆਂ ਸਨ । ਉਨ੍ਹਾਂ ਦੇ ਭਲੇ ਵਾਸਤੇ ਭਾਗੀਰਥ ਰਾਜਾ ਨੇ ਅਠਾਸੀ ਹਜਾਰ ਬਰਸ ਤਪ ਕਰ ਕੇ ਬਰਮਾਂ ਦੇ ਪਾਸੋਂ ਉਸ ਅੰਮ੍ਰਿਤ ਜਲ ਦੀ ਮੰਗ ਕੀਤੀ, ਜੋ ਬਰਮਾਂ ਨੇ ਭਗਵਾਨ ਵਿਸ਼ਨੂੰ ਦੇ ਚਰਨ ਧੋ ਕੇ ਚਰਨਾਂ ਦਾ ਅੰਮ੍ਰਿਤ ਕਮੰਡਲ ਵਿੱਚ ਪਾਇਆ ਹੋਇਆ ਸੀ । ਜਦ ਬਲ ਰਾਜਾ ਨੂੰ ਛਲਣ ਵਾਸਤੇ ਬਾਵਨ ਰੂਪ ਧਾਰਨ ਕਰ ਕੇ ਢਾਈ ਕਰਮਾ ਧਰਤੀ ਮੰਗੀ ਸੀ । ਉਸੇ ਸਮੇਂ ਹੀ ਰਾਜਾ ਨੇ ਖੁਸ਼ ਹੋ ਕੇ ਪਾਣੀ ਦੀ ਚੂਲੀ ਛੱਡ ਦਿੱਤੀ, ਭਗਵਾਨ ਵਿਸ਼ਨੂ ਨੇ ਇਤਨਾ ਵੱਡਾ ਸਰੂਪ ਧਾਰਨ ਕੀਤਾ, ਇਕ ਕਦਮ ਨਾਲ ਸਾਰੀ ਮਾਤ ਲੋਕ ਦੀ ਧਰਤੀ ਨੂੰ ਮਿਣਨਾ ਕੀਤਾ । ਦੂਸਰਾ ਕਦਮ ਜੋ ਸੀ, ਬ੍ਰਹਮ ਲੋਕ ਦੇ ਵਿੱਚ ਜਾ ਰਖਿਆ। ਉਹ ਚਰਨ ਬ੍ਰਹਮਾ ਨੇ ਧੋ ਕੇ ਕਮੰਡਲ ਦੇ ਵਿੱਚ ਪਾਇਆ ਹੋਇਆ ਸੀ । ਇਉਂ ਬ੍ਰਹਮਾ ਨੂੰ ਖੁਸ਼ ਕਰ ਕੇ ਉਸ ਅੰਮ੍ਰਿਤ ਜਲ ਦੀ ਮੰਗ ਕੀਤੀ । ਬ੍ਰਹਮਾ ਕਹਿਣ ਲੱਗਾ, ਮੇਰੇ ਵੱਲੋਂ ਤਾਂ ਆਗਿਆ ਹੈ, ਪਰ ਹੁਣ ਤੂੰ ਗੰਗਾ ਨੂੰ ਪੁਛਣਾਂ ਕਰ। ਜਦੋਂ ਗੰਗਾ ਜਲ ਅੱਗੇ ਬੇਨਤੀ ਕੀਤੀ ਤਾਂ ਉਹ ਕਹਿਣ ਲੱਗੀ

ਕਿ ਮੇਰੇ ਤੇਜ ਪ੍ਰਵਾਹ ਨੂੰ ਕੌਣ ਝੱਲ ਸਕਦਾ ਹੈ। ਤਾਂ ਉਸ ਸਮੇਂ ਭਾਗੀਰਥ ਨੇ ਸ਼ਿਵਜੀ ਮਹਾਰਾਜ ਦੇ ਚਰਨਾਂ ਵਿੱਚ ਬੇਨਤੀ ਕੀਤੀ ਕਿ ਮਹਾਰਾਜ ਆਪ ਗੰਗਾ ਦੇ ਪ੍ਰਵਾਹ ਨੂੰ ਰੋਕਣਾ ਕਰੋ, ਸ਼ਿਵਜੀ ਕਹਿਣ ਲੱਗੇ ਚੰਗਾ ਲਿਆ ਉਸਨੂੰ ਅਸੀਂ ਆਪ ਹੀ ਸਾਂਭਾਗੇ। ਜਦ ਫਿਰ ਜਾ ਕੇ ਬੇਨਤੀ ਕੀਤੀ, ਤਾਂ ਉਹ ਲੋਟੇ ਦੇ ਵਿੱਚੋ ਤਿੰਨ ਧਾਰਾਂ ਰੂਪ ਹੋ ਕੇ ਜਲ ਨਿਕਲਿਆ। ਇਕ ਬੈਕੁੰਠ ਲੋਕ ਨੂੰ ਧਾਰ ਚੱਲੀ, ਦੂਸਰੀ ਪਾਤਾਲ ਨੂੰ, ਤੀਜੀ ਮਾਤ ਲੋਕ ਨੂੰ, ਉਸ ਗੰਗਾ ਦੇ ਤੇਜ ਪ੍ਰਵਾਹ ਨੂੰ ਆਪਣੀਆਂ ਜੜਾਵਾਂ ਦੇ ਵਿੱਚ ਹੀ ਉਲਝਾਉਣਾ ਕੀਤਾ, ਕਿਤਨੇ ਸਾਲਾਂ ਤੱਕ ਜੜਾਵਾਂ ਦੇ ਵਿੱਚ ਹੀ ਰੱਖੀ। ਫਿਰ ਬੇਨਤੀ ਕੀਤੀ ਕਿ ਮਹਾਰਾਜ ਇਸ ਨੂੰ ਜਟਾਵਾਂ ਵਿੱਚੋ ਕਢਣੀ ਕਰੋ, ਤਾਂ ਉਸ ਸਮੇਂ ਸ਼ਿਵਜੀ ਨੇ ਜਦੋ ਆਪਣੀਆਂ ਜਟਾਵਾਂ ਦੇ ਵਿੱਚੋ ਕੱਢੀ, ਤਾਂ ਬੜਾ ਤੇਜ ਪ੍ਰਵਾਹ ਹੋ ਕੇ ਧਰਤੀ ਤੇ ਚਲਣ ਲੱਗੀ, ਉਸ ਤੇਜ ਪ੍ਰਵਾਹ ਦੇ ਵਿੱਚ ਹੀ ਇਕ ਰਿਖੀ ਦੀ ਛੌਂਪਰੀ ਔਰ ਹੋਰ ਸਾਮਾਨ ਰੁੜ੍ਹ ਗਿਆ। ਉਸ ਰਿਖੀ ਨੇ ਗੁਸੇ ਵਿੱਚ ਆ ਕੇ ਉਹ ਸਾਰਾ ਹੀ ਗੰਗਾ ਦਾ ਜਲ ਪੀ ਲਿਆ। ਤਾਂ ਫਿਰ ਭਾਗੀਰਥ ਰਾਜਾ ਨੇ ਉਸ ਰਿਖੀ ਦੀ ਤਪਸਿਆ ਕੀਤੀ, ਔਰ ਬੇਨਤੀ ਕੀਤੀ ਮਹਾਰਾਜ ਕ੍ਰਿਪਾ ਕਰਕੇ ਇਸ ਨੂੰ ਕੱਢਣਾ ਕਰੋ। ਮੈਂ ਤਾਂ ਬੜੀਆਂ ਮੁਸ਼ਕਲਾਂ ਨਾਲ ਆਪਣੇ ਪਿਤਰਾਂ ਦੇ ਉਧਾਰ ਵਾਸਤੇ ਲਿਆਉਣੀ ਕੀਤੀ ਹੈ। ਇਸ ਤਰ੍ਹਾਂ ਭਾਗੀਰਥ ਦੀ ਵਾਰ ਵਾਰ ਬੇਨਤੀ ਸੁਣ ਕੇ ਗੰਗਾ ਦੇ ਪ੍ਰਵਾਹ ਨੂੰ ਆਪਣੇ ਗੋਡੇ ਦੇ ਵਿੱਚ ਦੀ ਕੱਢਣਾ ਕੀਤਾ। ਜਿਸ ਕਰਕੇ ਗੰਗਾ ਦਾ ਨਾ ਜਾਨਵੀ ਪੈ ਗਿਆ। ਕਿਉਂਕਿ ਜਾਨੂ ਨਾਮ ਹੈ ਗੋਡੇ ਦਾ, ਗੋਡੇ ਵਿੱਚ ਦੀ ਨਿਕਲਣ ਕਰਕੇ ਇਸ ਦਾ ਨਾਮ ਜਾਨਵੀ ਪੈ ਗਿਆ। ਤਾਂ ਹੀ ਗੁਰੂ ਜੀ ਕਹਿੰਦੇ ਹਨ :

*ਜਾਹਰਨਵੀ ਤਪੈ ਭਾਗੀਰਥ ਆਣੀ।*

ਜੈਸੇ ਭਾਈ ਗੁਰਦਾਸ ਜੀ ਕਥਨ ਕਰਦੇ ਹਨ ਕਿ ਸਾਧੂਆਂ ਦੀ ਧੂੜੀ ਅਸਲ ਤੀਰਥ ਹੈ।

ਤੀਰਥ ਨ੍ਹਾਤੇ ਪਾਪ ਜਾਣ ਪਤਿਤ ਉਧਾਰਣ ਨਾਉਂ ਧਰਾਇਆ ॥
ਤੀਰਥ ਹੋਣ ਸਕਾਰਥੈ ਸਾਧ ਜਨਾਂ ਦਾ ਦਰਸ਼ਨ ਪਾਇਆ ॥
ਸਾਧ ਹੋਇ ਮਨ ਸਾਧ ਕੈ ਚਰਣ ਕਮਲ ਗੁਰੁ ਚਿੱਤ ਵਸਾਇਆ ॥
ਉਪਮਾ ਸਾਧ ਅਗਾਧ ਬੋਧ ਕੋਟ ਮਧੇ ਕੋ ਸਾਧ ਸੁਣਾਇਆ ॥
ਗੁਰੁ ਸਿਖ ਲੱਖ ਅਸੰਖ ਜਗ ਧਰਮਸਾਲ ਥਾਂਇ ਥਾਂਇ ਸੁਹਾਇਆ ॥
ਪੈਰੀ ਪੈ ਪੈਰ ਧੋਵਟੇ, ਚਰਣੋਦਕ ਲੈ ਪੈਰ ਪੁਜਾਇਆ ॥
ਗੁਰਮੁਖਿ ਸੁਖ ਫਲ ਅਲਖ ਲਖਾਇਆ ॥੨॥ ਵਾਰ ੨੩ ਪਉੜੀ ੨ ॥

ਅੱਗੇ ਫੇਰ ਸਾਧੂ ਧੂੜੀ ਦਾ ਮਹਾਤਮ ਕਥਨ ਕਰਦੇ ਹਨ ।

ਪਉੜੀ ੩

ਪੰਜ ਤੱਤ ਉਤਪੱਤ ਕਰ, ਗੁਰਮੁਖਿ ਧਰਤੀ ਆਪ ਗਵਾਇਆ ॥
ਚਰਣ ਕਵਲ ਸਰਣਾਗਤੀ, ਸਭ ਨਿਧਾਨ ਸਭੇ ਫਲ ਪਾਇਆ ॥
ਲੋਕ ਵੇਦ ਗੁਰ ਗਿਆਨ ਵਿਚ, ਸਾਧੂ ਧੂੜੀ ਜਗਤ ਤਰਾਇਆ ॥
ਪਤਿਤ ਪੁਨੀਤ ਕਰਾਇਕੈ, ਪਾਵਨ ਪੁਰਖ ਪਵਿੱਤ੍ਰ ਕਰਾਇਆ ॥
ਚਰਣੋਦਿਕ ਮਹਿਮਾਂ ਅਮਿਤ, ਸੇਖ ਸਹਸ ਮੁਖ ਅੰਤ ਨ ਪਾਇਆ ॥
ਧੂੜੀ ਲੇਖ ਮਿਟਾਇਆ ਚਰਣੋਦਕ ਮਨ ਵਸਗਤਿ ਆਇਆ ॥
ਪੈਰੀਂ ਪੈ ਜਗ ਚਰਨੀ ਲਾਇਆ ॥੩॥

ਅੱਗੇ ਫੇਰ ਚੌਥੀ ਵਾਰ ਗੰਗਾ ਦੇ ਦ੍ਰਿਸ਼ਟਾਂਤ ਦੁਆਰਾ ਸੰਤ ਧੂੜੀ ਦੀ ਵਿਸ਼ੇਸਤਾ ਕਥਨ ਕਰਦੇ ਹਨ ।

ਪਉੜੀ ੪ ॥

ਚਰਣੋਦਕ ਹੋਇ ਸੁਰਸਰੀ ਤਜ ਬੈਕੁੰਠ ਧਰਤਿ ਵਿੱਚ ਆਈ ॥
ਨਉਂ ਸੈ ਨਦੀਂ ਨੜਿੰਨਵੈਂ, ਅਠਸਠਿ ਤੀਰਥ ਅੰਗ ਸਮਾਈ ॥
ਤਿਹੁੰ ਲੋਈ ਪਰਵਾਣ ਹੈ ਮਹਾਂਦੇਵ ਲੈ ਸੀਸ ਚੜ੍ਹਾਈ ॥
ਦੇਵੀ ਦੇਵ ਸਰੇਵਟੇ ਜੈ ਜੈ ਕਾਰ ਵਡੀ ਵਡਿਆਈ ॥
ਸਣ ਗੰਗਾ ਬੈਕੁੰਠ ਲਖ, ਲਖ ਬੈਕੁੰਠ ਨਾਥ ਲਿਵ ਲਾਈ ॥
ਸਾਧੂ ਧੂੜ ਦੁਲੱਭ ਹੈ, ਸਾਧ ਸੰਗਤਿ ਸਤਿਗੁਰੁ ਸ਼ਰਣਾਈ ॥
ਚਰਣ ਕਵਲ ਦਲ ਕੀਮ ਨ ਪਾਈ ॥ ੪ ॥

ਅਰਥ : ਜੋ ਸੰਤਾਂ ਦੀ ਧੂੜੀ ਹੈ । ਉਹੋ ਦੁਨੀਆਂ ਵਿੱਚ ਇਤਨੀ ਦੁਰਲੱਭ ਵਸਤੂ ਹੈ । ਜੋ ਸਾਰੇ ਲੋਕਾਂ ਵਿੱਚ ਔਰ ਵੇਦਾਂ ਵਿੱਚ ਇਹ ਗਿਆਨ ਕਥਨ ਕੀਤਾ ਹੈ । ਕਿ ਸੰਤਾਂ ਦੀ ਧੂੜੀ ਦੁਆਰਾ ਜਗਤ ਤੋਂ ਤਰ ਜਾਈਦਾ ਹੈ । ਔਰ ਵੱਡੇ ਵੱਡੇ ਪਾਪੀਆਂ ਨੂੰ ਪਵਿੱਤ੍ਰ ਕਰ ਦਿੰਦੀ ਹੈ । ਔਰ ਜੋ ਮਾੜੇ ਮੱਥੇ ਦੇ ਲੇਖ ਹਨ । ਉਨ੍ਹਾਂ ਨੂੰ ਮਿਟਾ ਦਿੰਦੀ ਹੈ । ਜੋ ਤੀਰਥ ਹਨ । ਉਹ ਵੀ ਸੰਤਾਂ ਦੀ ਧੂੜੀ ਨੂੰ ਚਾਹੁੰਦੇ ਹਨ । ਕਿਉਂਕਿ ਤੀਰਥਾਂ ਵਿੱਚ ਨਹਾ ਕੇ ਲੋਕਾਂ ਦੇ ਪਾਪ ਉੱਤਰ ਜਾਂਦੇ ਹਨ । ਔਰ ਤੀਰਥ ਜੋ ਹਨ । ਉਹ ਸੰਤਾਂ ਦਾ ਦਰਸ਼ਨ ਕਰਕੇ ਸਫਲੇ ਹੁੰਦੇ ਹਨ । ਜੈਸੇ ਗੁਰੂ ਜੀ ਨੇ ਪਿੱਛੇ ਕਥਨ ਕੀਤਾ ਹੈ ।

*ਗੰਗਾ ਜਮੁਨਾ ਗੋਦਾਵਰੀ ਸੁਰਸਤੀ ਤੇ ਕਰਹਿ ਉਦਮ ਧੂਰਿ ਸਾਧੂ ਕੀ ਤਾਈ ॥*
*ਕਿਲਬਿਖ ਮੈਲ ਭਰੇ ਪਰੇ ਹਮਰੇ ਵਿਚਿ ਹਮਰੀ ਮੈਲ ਸਾਧੂ ਕੀ ਧੂਰਿ ਗਵਾਈ ॥*

ਭਾਈ ਸਾਹਿਬ ਜੀ ਕਥਨ ਕਰਦੇ ਹਨ । ਕਿ ਜੋ ਗੰਗਾ ਚਰਣੋਦਕ ਬਾਵਨ ਭਗਵਾਨ ਦੇ ਚਰਨਾਂ ਦਾ ਜਲ ਸੀ । ਉਹ ਰਾਜੇ ਭਾਗੀਰਥ ਦੁਆਰਾ ਬੈਕੁੰਠ ਨੂੰ ਤੱਜ ਕੇ ਇਸੇ ਧਰਤੀ ਦੇ ਉੱਪਰ ਆਈ ॥ ਨਉਂ ਸੈ ਨੜਿਨਵੇਂ ਨਦੀਆਂ ਔਰ ਅਠਾਹਠ ਤੀਰਥ ਇਹ ਸਾਰੇ ਹੀ ਗੰਗਾ ਦੇ ਵਿੱਚ ਸਮਾਏ ਹੋਏ ਹਨ । ਔਰ ਤਿੰਨਾਂ ਲੋਕਾਂ ਵਿੱਚ ਪ੍ਰਮਾਣੀਕ ਹੈ । ਭਾਵ ਜੋ ਕੁਮੰਡਲ ਦੇ ਵਿੱਚੋਂ ਤਿਨ ਧਾਰਾ ਰੂਪ ਹੋ ਕੇ ਨਿੱਕਲੀ । ਜੋ ਧਾਰਾ ਪਾਤਾਲ ਨੂੰ ਗਈ । ਉਸ ਦਾ ਨਾਂ ਭੋਗਾਵਤੀ ਜੋ ਸਵਰਗ ਨੂੰ ਧਾਰ ਚੱਲੀ ਉਸ ਦਾ ਨਾਮ ਅਮਰਾਵਤੀ । ਜੋ ਮਾਤ ਲੋਕ ਵਿੱਚ ਧਾਰਾ ਆਈ ਉਸ ਦਾ ਨਾਮ ਗੰਗਾ ਪ੍ਰਸਿੱਧ ਹੋਇਆ। ਔਰ ਸ਼ਿਵ ਜੀ ਨੇ ਆਪਣੀਆਂ ਜੜਾਵਾ ਵਿੱਚ ਧਾਰਨ ਕੀਤੀ । ਔਰ ਦੇਵੀ ਦੇਵਤੇ ਜਿਸ ਦੀ ਜੈ ਜੈਕਾਰ ਕਰਕੇ ਵਡਿਆਈ ਕਰਦੇ ਹਨ । ਜੈ ਹੋ ਮਾਤਾ ਗੰਗਾ ਦੀ ਜੈ ਹੋ । ਗੰਗਾ ਦੇ ਸਮੇਤ ਲੱਖਾਂ ਹੀ ਬੈਕੁੰਠ ਔਰ ਲੱਖਾਂ ਹੀ ਬੈਕੁੰਠ ਵਿੱਚ ਵਸਣ ਵਾਲੇ, ਸਾਰੇ ਹੀ ਇੱਕ ਮਨ ਇੱਕ ਚਿੱਤ ਹੋ ਕੇ ਕਹਿੰਦੇ ਹਨ, ਕਿ ਸਾਧੂ ਧੂੜ ਦੁਲੱਭ ਹੈ । ਕਿ ਤਿੰਨਾ ਲੋਕਾਂ ਵਿੱਚ ਜੋ ਦੁਰਲੱਭ (ਅਮੋਲਕ) ਪਦਾਰਥ ਹੈ । ਉਹੋ ਸੰਤਾਂ ਦੀ ਧੂੜੀ ਹੈ ।

ਪ੍ਰਸ਼ਨ : ਉਹ ਕਿਥੋਂ ਪ੍ਰਾਪਤ ਹੁੰਦੀ ਹੈ ?

ਉੱਤਰ : ਉਹ ਸਤਸੰਗ ਵਿੱਚੋਂ ਪ੍ਰਾਪਤ ਹੁੰਦੀ ਹੈ । ਜੋ ਸੰਤਾਂ ਦੇ ਚਰਨ ਕਵਲਾਂ ਦੀ ਕੀਮਤ ਹੈ । ਉਨ੍ਹਾਂ ਦੇ ਇੱਕ ਦੱਲ ਪੱਤੇ ਜਿੰਨੀ ਵੀ ਕੀਮਤ ਕਿਸੇ ਨੇ ਪਾਈ ਨਹੀਂ ਹੈ । ਭਾਵ ਕਿ ਸੰਤਾਂ ਦੇ ਚਰਣ ਔਰ ਚਰਣਾਂ ਦੀ ਧੂੜੀ ਜਿਨਾਂ ਦੀ ਰੰਚਕ ਮਾਤ੍ਰ ਵੀ ਕੋਈ ਕੀਮਤ ਨਹੀਂ ਪਾ

ਸਕਿਆ । ਜੈਸੇ ਗੁਰੂ ਜੀ ਕਥਨ ਕਰਦੇ ਹਨ । ਜਨ ਕੇ ਚਰਨ ਤੀਰਥ ਕੋਟਿ ਗੰਗਾ ॥ ਮਹਾਤਮਾ ਦੇ ਚਰਨਾਂ ਵਿੱਚ ਕਰੋੜਾਂ ਹੀ ਪਵਿੱਤਰ ਤੀਰਥ ਨਿਵਾਸ ਕਰਦੇ ਹਨ । ਜੈਸੇ ਮਹਾਤਮਾ ਨਾਥ ਦਾਸ ਜੀ ਕਥਨ ਕਰਦੇ ਹਨ । ਕਿ ਮਹਾਤਮਾ ਦੇ ਜੋ ਚਰਨ ਹਨ । ਉਹੋ ਮਹਾਨ ਪਵਿੱਤਰ ਤੀਰਥ ਰੂਪ ਹਨ। ਜੈਸੇ

*ਪਦ ਬੰਦਨ ਤਨ ਅਘ ਹਰਨ, ਤੀਰਥ ਮਯ ਪਦ ਦੋਇ ॥*
*ਸੰਭਾਖਨ ਚਿਤ ਸ਼ਾਂਤਿ ਕਰ, ਕ੍ਰਿਪਾ ਪਰਮ ਪਦ ਹੋਇ ॥ ੧੧ ॥*

ਜਿਨ੍ਹਾਂ ਦੇ ਚਰਨਾਂ ਤੇ ਨਸਮਕਾਰ ਕੀਤਿਆਂ ਹੀ ਸਰੀਰ ਦੇ ਪਾਪ ਨਾਸ਼ ਹੋ ਜਾਂਦੇ ਹਨ । ਔਰ ਬਚਨ ਸੁਣਨ ਦੇ ਨਾਲ ਮਨ ਦੇ ਵਿੱਚ ਸ਼ਾਂਤੀ ਹੁੰਦੀ ਹੈ । ਔਰ ਜਿਨ੍ਹਾਂ ਦੀ ਕ੍ਰਿਪਾ ਦੁਆਰਾ ਪਰਮ ਪਦ ਮੁਕਤੀ ਦੀ ਪ੍ਰਾਪਤੀ ਹੁੰਦੀ ਹੈ । ਇਉਂ ਜੋ ਸੰਤਾਂ ਦੇ ਪਵਿੱਤਰ ਚਰਨ ਜਿੱਥੇ ਵੀ ਪਏ ਹਨ । ਔਰ ਜਿੱਥੇ ਬੈਠ ਕੇ ਨਾਮ ਦਾ ਸਿਮਰਨ ਕੀਤਾ । ਉਹੋ ਹੀ ਜਗ੍ਹਾ ਦੁਨੀਆਂ ਦੇ ਵਿੱਚ ਤੀਰਥ ਰੂਪ ਕਰਕੇ ਪ੍ਰਗਟ ਹੋਈ ਹੈ । ਇਸ ਕਰਕੇ ਜੋ ਹਰੀ ਦੇ ਸੰਤ ਹਨ ਉਹ ਤੀਰਥਾਂ ਨਾਲੋ ਵੀ ਕਿਤੇ ਵੱਡੇ ਹਨ । ਜੈਸੇ ਭਗਤ ਜੀ ਕਹਿੰਦੇ ਹਨ ।

*ਕਹੁ ਕਬੀਰ ਹਉ ਭਇਆ ਉਦਾਸ ॥ ਤੀਰਥ ਬਡਾ ਕਿ ਹਰਿ ਕਾ ਦਾਸ ॥*

ਆਪਣੇ ਗੁਰੂ ਰਾਮਾਨੰਦ ਦੇ ਪਾਸ ਬੇਨਤੀ ਕੀਤੀ ਮਹਾਰਾਜ ਤੀਰਥ ਬਡਾ ਹੈ ਜਾਂ ਹਰੀ ਦਾ ਦਾਸ ? ਤਾਂ ਰਾਮਾਨੰਦ ਜੀ ਕੰਹਿਣ ਲੱਗੇ । ਹੇ ਕਬੀਰ ਤੀਰਥਾਂ ਨਾਲੋ ਹਰੀ ਦੇ ਦਾਸ ਵੱਡੇ ਹਨ । ਕਿਉਂਕਿ "ਅਠਸਠਿ ਤੀਰਥ ਜਹ ਸਾਧ ਪਗਿ ਧਰਹਿ ॥ ਜੈਸੇ ਗੁਰੂ ਰਾਮਦਾਸ ਮਹਾਰਾਜ ਕਹਿੰਦੇ ਹਨ ਜੋ ਕਾਂਸੀ ਹੈ । ਇਥੇ ਸ਼ਿਵਜੀ ਨੇ ਤੱਪ ਕੀਤਾ। ਤਾਂ ਦੁਨੀਆਂ ਵਿੱਚ ਪ੍ਰਸਿੱਧ ਤੀਰਥ ਹੋਇਆ । ਔਰ ਮਥੁਰਾ ਬ੍ਰਿੰਦਾਬਨ ਜੋ ਤੀਰਥ ਹਨ। ਇਥੇ ਭਗਵਾਨ ਕ੍ਰਿਸ਼ਨ ਜੀ ਨੇ ਚਰਨ ਪਾਏ । ਗਊਆਂ ਚਾਰੀਆਂ ਔਰ ਉਨ੍ਹਾਂ ਕਰਕੇ ਇਹ ਤੀਰਥ ਪ੍ਰਗਟ ਹੋਇਆ । ਜਿਤਨੇ ਵੀ ਤੀਰਥ ਦੇਵਤਿਆਂ ਨੇ ਅਸਥਾਪਨ ਕੀਤੇ ਹਨ ਸਾਰੇ ਹੀ ਸੰਤਾਂ ਦੀ ਧੂੜੀ ਤਾਂਈ ਚਾਹੁੰਦੇ ਹਨ । ਭਾਵ ਤਿੰਨ ਸੌ ਸੱਠ ਤੀਰਥ ਹੈ । ਔਰ ਉਨ੍ਹਾਂ ਵਿੱਚੋ ਅਠਾਹਠ ਤੀਰਥ ਮੁੱਖ ਹਨ । ਇਨ੍ਹਾਂ ਨੂੰ ਦੇਵੀ ਪਾਰਬਤੀ ਨੇ ਅਸਥਾਪਨ ਕੀਤਾ । ਕਿ ਜੋ ਇਨ੍ਹਾਂ ਵਿੱਚ ਇਸ਼ਨਾਨ ਕਰੂਗਾ ਉਸਦੀ ਕਲਿਆਣ ਹੋ ਜਾਵੇਗੀ । ਐਸਾ ਜੋ ਹਰੀ ਦਾ ਸਾਧੂ ਸੰਤ ਮਿਲ ਜਾਵੇ ਤਾਂ ਉਸ ਦੀ ਧੂੜ ਲੈ ਕੇ ਮੁੱਖ

ਦੇ ਉੱਪਰ ਲਾਉਣੀ ਕਰੇ । ਹੇ ਵਾਹਿਗੁਰੂ ਜਿੱਤਨੀ ਵੀ ਤੂੰ ਸ੍ਰਿਸ਼ਟੀ ਰਚਨੀ ਕੀਤੀ ਹੈ । ਸਾਰੀ ਹੀ ਸੰਤਾਂ ਦੀ ਧੂੜੀ ਨੂੰ ਲੋਚ ਰਹੀ ਹੈ । ਭਾਵ ਬਿਨਾਂ ਭਾਗਾਂ ਤੋਂ ਇਹ ਪ੍ਰਾਪਤ ਨਹੀਂ ਹੁੰਦੀ । ਸਾਹਿਬ ਸ੍ਰੀ ਗੁਰੂ ਰਾਮਦਾਸ ਮਹਾਰਾਜ ਕਥਨ ਕਰਦੇ ਹਨ। ਹੇ ਵਾਹਿਗੁਰੂ ਜਿਸ ਦੇ ਮਸਤਕਿ ਉੱਪਰ ਤੂੰ ਚੰਗਾ ਕਰਮ ਲਿਖਿਆ ਹੈ । ਉਸ ਨੂੰ ਹੀ ਸੰਤਾਂ ਦੀ ਧੂੜੀ ਦੇ ਕੇ ਸੰਸਾਰ ਸਾਗਰ ਤੋਂ ਪਾਰ ਕਰ ਦਿੰਦਾ ਹੈ । ਤਾਂ ਤੇ ਸੰਤਾਂ ਦੀ ਧੂੜੀ ਹੀ ਦੁਨੀਆਂ ਵਿੱਚ ਦੁਰਲੱਭ ਵਸਤੂ ਹੈ । ਜੋ ਵੱਡੇ ਵੱਡੇ ਪਾਪੀ ਅਜਾਮਲ ਗਨਿਕਾ ਵਰਗੇ ਸੰਸਾਰ ਸਾਗਰ ਤੋਂ ਤਰ ਗਏ ਹਨ । ਜੈਸੇ ਗੁਰੂ ਜੀ ਕਥਨ ਕਰਦੇ ਹਨ ।

*ਮਾਘਿ ਮਜਨੁ ਸੰਗਿ ਸਾਧੂਆਂ ਧੂੜੀ ਕਰਿ ਇਸ਼ਨਾਨ ॥*

ਔਰ ਸੰਤਾਂ ਦੀ ਧੂੜੀ ਵਿੱਚ ਇਸ਼ਨਾਨ ਕਰਨ ਦਾ ਇਹ ਫੱਲ ਪ੍ਰਾਪਤ ਹੁੰਦਾ ਹੈ । ਜੈਸੇ ਸਵਾਮੀ ਤੁਲਸੀ ਦਾਸ ਜੀ ਕਥਨ ਕਰਦੇ ਹਨ ।

*ਮਜਨ ਫਲ ਪਿਖੀਐ ਤਤਕਾਲਾ । ਕਾਕ ਬਕਹੁ, ਪਿਕ ਹੋਇ ਮੁਰਾਲਾ ॥*
*ਸੁਨ ਅਸਚਰਜ ਕਰੇ ਜੋ ਕੋਈ ॥ ਸਤਿ ਸੰਗਤਿ ਮਹਿਮਾ ਨਹਿ ਗੋਈ ॥*
*ਬਾਲਮੀਕ ਨਾਰਦ ਘਟ ਜੋਨੀ ॥ ਨਿਜ ਨਿਜ ਕਹੀ ਮੁਖਨ ਨਿਜ ਹੋਨੀ ।*
*ਸੋ ਜਾਨਤ ਸਤਿਸੰਗ ਪ੍ਰਭਾਉ ॥ ਲੋਕਹਿ ਵੇਦ ਨਾ ਆਨ ਉਪਾਉ ॥*
*ਬਿਨੁ ਸਤਸੰਗ ਬਿਬੇਕ ਨਾ ਹੋਈ ॥ ਰਾਮ ਕ੍ਰਿਪਾ ਬਿਨ ਸੁਲਭ ਨ ਹੋਈ ॥*
*— ਤੁਲਸੀ ਰਾਮਾਇਣ ।*

ਘੱਟ ਜੋਨੀ ਨਾਮ ਅਗੱਸਤ ਮੁਨੀ ਦਾ ਹੈ ਜੋ ਘੜੇ ਦੇ ਵਿੱਚੋਂ ਪੈਦਾ ਹੋਇਆ।

ਪ੍ਰਸ਼ਨ : ਜਿਨ੍ਹਾਂ ਮਹਾਂਪੁਰਖਾਂ ਦੇ ਪਵਿੱਤਰ ਚਰਨ ਮਹਾਨ ਤੀਰਥ ਰੂਪ ਹਨ । ਜਿਨ੍ਹਾਂ ਦੀ ਚਰਨ ਧੂੜੀ ਵਿੱਚ ਇਸ਼ਨਾਨ ਕਰਕੇ ਵੱਡੇ ਵੱਡੇ ਪਾਪੀ ਵੀ ਮੁਕਤੀ ਨੂੰ ਪ੍ਰਾਪਤ ਹੁੰਦੇ ਹਨ । ਸਾਰੇ ਤੀਰਥ ਔਰ ਦੇਵਤਾ ਲੋਕ ਜਿਨ੍ਹਾਂ ਦੀ ਚਰਨ ਧੂੜੀ ਨੂੰ ਲੋਚਦੇ ਹਨ । ਐਸੇ ਮਹਾਤਮਾ ਦੀ ਕਿਵੇਂ ਪਛਾਣ ਕੀਤੀ ਜਾਵੇ ? ਕਿਉਂਕਿ ਦੁਨੀਆਂ ਵਿੱਚ ਅਨੇਕਾਂ ਹੀ ਸਾਧੂ ਹਨ । ਉਨ੍ਹਾਂ ਦੇ ਵਿੱਚੋਂ ਪੂਰਨ ਸਾਧੂ ਦੀ ਕਿਵੇਂ ਪਛਾਣ ਹੋ ਸਕੇ ? ਜੈਸੇ ਸਿੱਖ ਗੁਰੂ ਚਰਨਾਂ ਵਿੱਚ ਬੇਨਤੀ ਕਰਦਾ ਹੈ ।

*ਕਹੋ ਕ੍ਰਿਪਾ ਕਰਿ ਸਾਧ ਕੇ, ਲਛਣ ਸ੍ਰੀ ਗੁਰਦੇਵ,*
*ਜਾਹਿ ਨਿਰਖ ਹਿਤ ਆਪਨੋ, ਕਰੌ ਭਲੀ ਬਿਧ ਸੇਵ ॥੧॥*

ਹੇ ਗੁਰੂ ਜੀ ਕ੍ਰਿਪਾ ਕਰਕੇ ਐਸੇ ਪੂਰਨ ਸਾਧੂ ਦੇ ਲੱਛਣ ਦੱਸੋ ? ਜਿਨ੍ਹਾਂ ਦੁਆਰਾ ਮੇਰੀ ਕਲਿਆਣ ਹੋਵੇ । ਔਰ ਚੰਗੀ ਤਰ੍ਹਾਂ ਪ੍ਰੇਮ ਦੇ ਨਾਲ ਉਨ੍ਹਾਂ ਦੇ ਚਰਨਾਂ ਦੀ ਸੇਵਾ ਕਰਾਂ ।

ਉੱਤਰ : ਸੋ ਅੱਗੇ ਸਾਧੂਆਂ ਦੇ ਲੱਛਣ ਕਥਨ ਕਰਦੇ ਹਨ ।

*ਅਤਿ ਕ੍ਰਿਪਾਲੂ ਨਾਹਿ ਦ੍ਰੋਹਿ ਚਿੱਤ, ਸਹਿਨ ਸੀਲਤਾ ਸਾਰ ॥*
*ਸਮ ਦਮ ਆਦਿ ਅਕਾਮ ਮਤਿ, ਮ੍ਰਿਦੁਲ ਸੂਬ ਉਪਕਾਰ ॥੨॥*

ਉਹ ਮਹਾਤਮਾ ਅਤਿ ਕ੍ਰਿਪਾਲੂ ਹੁੰਦੇ ਹਨ । ਕਿਸੇ ਨਾਲ ਈਰਖਾ ਨਹੀਂ ਕਰਦੇ । ਔਰ ਸਹਿਨਸੀਲਤਾ, ਸੀਲ ਸੁਭਾ ਨੂੰ ਧਾਰਨ ਕਰਨਾ, ਜੇ ਕਿਸੇ ਨੇ ਕੌੜੇ ਬਚਨ ਕਹਿ ਦਿੱਤੇ ਤਾਂ ਸੁਣਕੇ ਘਬਰਾਉਣਾਂ ਨਾ, (ਦਮ) ਇੰਦ੍ਰੀਆਂ ਨੂੰ ਰੋਕ ਕੇ ਰੱਖਦੇ ਹਨ । (ਸਮ) ਆਪਣੇ ਮਨ ਨੂੰ ਬੁਰੇ ਪਾਸਿਉਂ ਰੋਕ ਕੇ ਰੱਖਦੇ ਹਨ । ਮਨ ਵਿੱਚ ਕੋਈ ਇੱਛਾ ਨਹੀਂ ਰੱਖਦੇ। ਔਰ ਕੋਮਲ ਸੁਭਾਅ ਸਭ ਦੇ ਉੱਪਰ ਪਰਉਪਕਾਰ ਕਰਦੇ ਹਨ । ਸ੍ਰੀ ਗੁਰੂ ਅਰਜਨ ਦੇਵ ਜੀ ਮਹਾਰਾਜ, ਸਹਿਸਕ੍ਰਿਤੀ ਸਲੋਕਾਂ ਵਿੱਚ ਐਸੇ ਪੂਰਨ ਮਹਾਂਪੁਰਖਾਂ ਦੇ ਵਿੱਚ ਛੇ ਗੁਣ ਕਥਨ ਕਰਦੇ ਹਨ ।

*ਮੰਤ੍ਰੰ ਰਾਮ ਰਾਮ ਨਾਮੰ ਧ੍ਯਾਨੰ ਸਰਬਤ੍ਰ ਪੂਰਨਹ ॥*
*ਗ੍ਯਾਨੰ ਸਮ ਦੁਖ ਸੁਖੰ ਜੁਗਤਿ ਨਿਰਮਲ ਨਿਰਵੈਰਣਹ ॥*
*ਦਯਾਲੰ ਸਰਬਤ੍ਰ ਜੀਆ ਪੰਚ ਦੋਖ ਬਿਵਰਜਿਤਹ ॥*
ਭੋਜਨੰ ਗੋਪਾਲ ਕੀਰਤਨੰ ॥
*ਅਲਪ ਮਾਯਾ ਜਲ ਕਮਲ ਰਹਤਹ ॥*
*ਉਪਦੇਸੰ ਸਮ ਮਿਤ੍ਰ ਸਤ੍ਰਹ ਭਗਵੰਤ ਭਗਤਿ ਭਾਵਨੀ ॥*
*ਪਰਨਿੰਦਾ ਨਹ ਸ੍ਰੋਤਿ ਸ੍ਰਵਣੰ ਆਪੁ ਤਿਆਗਿ ਸਗਲ ਰੇਣੁਕਹ ॥*
*ਖਟ ਲਖ੍ਯਣ ਪੂਰਨੰ ਪੁਰਖਹ, ਨਾਨਕ ਨਾਮ ਸਾਧ ਸ੍ਵਜਨਹ ॥ ੪੦॥*

ਸਿੱਖ ਨੇ ਬੇਨਤੀ ਕੀਤੀ ਮਹਾਰਾਜ ! ਐਸੇ ਜੋ ਸ੍ਰੇਸਟ ਸਾਧੂ ਹਨ । ਉਨ੍ਹਾਂ ਦੇ ਕੀ ਲੱਛਣ ਹਨ ? ਗੁਰੂ ਜੀ ਕਹਿਣ ਲੱਗੇ ਜਿਨ੍ਹਾਂ ਦੇ ਵਿੱਚ ਛੇ ਲੱਛਣ ਪਾਏ ਜਾਂਦੇ ਹਨ,

ਉਹ ਹੀ ਉਤਮ ਸ੍ਰੇਸ਼ਟ ਸਾਧੂ ਹਨ । ਰਾਮ ਨਾਮ ਦਾ ਹਰ ਵਕਤ ਜਾਪ ਕਰਦੇ ਹਨ ।੧। ਔਰ ਸਾਰੇ ਜੋ ਰਮਿਆ ਹੋਇਆ ਵਾਹਿਗੁਰੂ, ਉਸਦਾ ਧਿਆਨ ਕਰਦੇ ਹਨ । ਔਰ ਦੁੱਖ ਸੁੱਖ ਦੇ ਵਿੱਚ ਸਮਾਨ ਰਹਿਣਾ, ਇਸ ਗਿਆਨ ਨੂੰ ਧਾਰਨ ਕਰਕੇ ਰੱਖਦੇ ਹਨ। ਜੋ ਨਿਰਮਲ ਤੇ ਨਿਰਵੈਰ ਪ੍ਰਮੇਸਰ ਹੈ । ਉਸਦੇ ਵਿੱਚ ਜੁੜੇ ਰਹਿੰਦੇ ਹਨ । ਸਾਰੇ ਜੀਵਾਂ ਦੇ ਉੱਪਰ ਦਿਯਾ ਕਰਦੇ ਹਨ । ਜੋ ਪੰਜ ਵਿਸ਼ੇ ਹਨ, ਕਾਮ, ਕ੍ਰੋਧ, ਲੋਭ, ਮੋਹ, ਅਹੰਕਾਰ ਵਾ ਸ਼ਬਦ, ਸਪਰਸ਼, ਰੂਪ, ਰਸ, ਗੰਧ, ਇਨ੍ਹਾਂ ਵੱਲੋਂ ਮਨ ਨੂੰ ਰੋਕਕੇ ਰੱਖਦੇ ਹਨ । ਔਰ ਗੋਪਾਲ ਦੇ ਕੀਰਤਨ ਦਾ ਹੀ ਉਨ੍ਹਾਂ ਦਾ ਭੋਜਨ ਹੈ । ਜੈਸੇ ਗੁਰੂ ਜੀ ਕਥਨ ਕਰਦੇ ਹਨ।

*ਅਖੰਡ ਕੀਰਤਨੁ, ਤਿਨੁ ਭੋਜਨ ਚੂਰਾ ॥ ਹੁ ਨਾਨਕ ਜਿਸ ਸਤਿਗੁਰ ਪੂਰਾ ॥*

ਔਰ ਮਾਇਆ ਵਿੱਚ ਰਹਿੰਦੇ ਹੋਏ ਇਸ ਤਰ੍ਹਾਂ ਨਿਰਲੇਪ ਰਹਿੰਦੇ ਹਨ। ਜਿਵੇਂ ਪਾਣੀ ਵਿੱਚ ਕਮਲ ਨਿਰਲੇਪ ਰਹਿੰਦਾ ਹੈ। ਸੱਤਰੂ ਔਰ ਮਿਤ੍ਰ ਸਮਾਨ ਜਾਣਕੇ ਇੱਕੋ ਜਿਹਾ ਉਪਦੇਸ਼ ਕਰਦੇ ਹਨ । ਭਗਵਾਨ ਦੀ ਭਗਤੀ ਕਰਨੀ ਉਨ੍ਹਾਂ ਦੇ ਮਨ ਵਿੱਚ ਭਾਉਂਦੀ ਚੰਗੀ ਲੱਗਦੀ ਹੈ । ਔਰ ਆਪਣੇ ਕੰਨ੍ਹਾਂ ਵਿੱਚ ਦੂਸਰੇ ਦੀ ਨਿੰਦਿਆ ਭੁੱਲਕੇ ਵੀ ਨਹੀਂ ਸੁਣਦੇ । ਆਪਣਾ ਆਪ ਤਿਆਗ ਕੇ ਸਭ ਦੇ ਚਰਨਾਂ ਦੀ ਧੂੜੀ ਹੋ ਜਾਂਦੇ ਹਨ । ਇਹ ਛੇ ਲੱਛਣ ਪੂਰਨ ਪੁਰਖਾਂ ਦੇ ਹਨ । ਜਿਨ੍ਹਾਂ ਦੇ ਵਿੱਚ ਇਹ ਛੇ ਗੁਣ ਪਾਏ ਜਾਂਦੇ ਹਨ । ਉਨ੍ਹਾਂ ਦਾ ਨਾਮ ਸਰਿਸਟ ਸਾਧੂ ਹੈ । ਔਰ ਮਹਾਤਮਾ ਅਨਾਥਦਾਸ ਜੀ ਇਸ ਤਰ੍ਹਾਂ ਦੇ ਸਾਧੂ ਦੇ ਛੇ ਗੁਣ ਕਥਨ ਕਰਦੇ ਹਨ :

*ਜਿਤ ਖਟ ਗੁਣ ਧ੍ਰਿਤਮਾਨ ਕਵਿ, ਮਾਨਦ ਆਪ ਅਮਾਨ ॥*
*ਸਤਿਯ ਪ੍ਰੀਤ ਅਨੀਤ ਗਤਿ, ਕਰੁਣਾਸ਼ੀਲ ਨਿਧਾਨ ॥੪॥*

ਜੋ ਬੜੇ ਧੀਰਜ ਵਾਲੇ ਔਰ ਕਵੀ ਦੂਸਰੇ ਨੂੰ ਮਾਣ ਸਤਿਕਾਰ ਦੇਣਾ । ਆਪ ਨਿਰਮਾਣ ਹੋ ਕੇ ਰਹਿਣਾ । ਸਤਿ ਵਿੱਚ ਪ੍ਰੀਤ ਕਰਨੀ । ਔਰ ਕਿਸੇ ਦੇ ਨਾਲ ਅਨਿਆਂ ਧੱਕਾ ਨਾਂ ਕਰਨਾ । ਔਰ ਸਭ ਦੇ ਉਪਰ ਕ੍ਰਿਪਾ ਕਰਨੀ । ਔਰ ਸਾਂਤ ਸੁਭਾਵ ਧਾਰਨ ਕਰਕੇ ਰੱਖਣਾ ਔਰ ਜੋ ਐਸੇ ਚੰਗੇ ਗੁਣਾਂ ਦੇ ਖਜਾਨੇ ਹਨ । ਉਨ੍ਹਾਂ ਦਾ ਨਾਮ ਸਾਧੂ ਹੈ। ਫੇਰ ਜਿਨ੍ਹਾਂ ਵਿੱਚ ਇਹ ਗੁਣ ਪਾਏ ਜਾਂਦੇ ਹਨ ।

*ਉਸਤਤਿ ਨਿੰਦਾ ਮਿਤ੍ਰ ਰਿਪੁ ਸੁਖ ਦੁਖੁ ਊਚ ਅਰ ਨੀਚ ॥*
*ਬ੍ਰਮਾਤ੍ਰਿਣ ਅੰਮ੍ਰਿਤ ਗਰਲ, ਕੰਚਨ ਕਾਚ ਨ ਬੀਚ ॥੫॥*

ਜਿਨ੍ਹਾਂ ਦੀ ਐਸੀ ਦ੍ਰਿਸਟੀ ਹੋ ਚੁੱਕੀ ਹੈ । ਜੋ ਨਾਂ ਨਿੰਦਿਆ ਸੁਣਕੇ ਦੁੱਖੀ ਹੁੰਦੇ ਹਨ ਤੇ ਨਾਂ ਵਡਿਆਈ ਸੁਣਕੇ ਖੁਸੀ ਹੁੰਦੇ ਹਨ । ਮਿਤ੍ਰ ਤੇ ਦੁਸ਼ਮਣ ਇੱਕ ਸਮਾਨ ਹਨ । ਸੁਖ, ਦੁੱਖ, ਊਚ ਅਰ ਨੀਚ ਬ੍ਰਹਮਾ ਤੋ ਲੈ ਕੇ ਤ੍ਰਿਣ ਤੱਕ ਅੰਮ੍ਰਿਤ ਔਰ ਜਹਿਰ, ਸੋਨਾ ਔਰ ਕੱਚ, ਇਹ ਸਾਰੇ ਇੱਕ ਸਮਾਨ ਹਨ । ਉਨ੍ਹਾਂ ਦਾ ਨਾਮ ਪੂਰਨ ਸਾਧੂ ਹੈ । ਫੇਰ ਅੱਗੇ ਹੋਰ ਗੁਣ ਕਥਨ ਕਰਦੇ ਹਨ ।

*ਸਮਦਰਸੀ ਸੀਤਲ ਹਿਰਦੈ, ਗਤਿ ਉਦ ਬੇਗ ਉਧਾਰ ॥*
*ਸੂਖਮ ਚਿਤ ਸੁਮਿਤ੍ਰ ਜਗ, ਚਿਦ ਬਪੁ ਨਿਰਹੰਕਾਰ ।੬॥*

ਜਿਨ੍ਹਾਂ ਦੀ ਸਭ ਦੇ ਵਿੱਚ ਸਮਦ੍ਰਿਸਿਟੀ ਹੈ । ਹਿਰਦਾ ਹਰ ਦਮ ਸ਼ਾਂਤ ਰਹਿੰਦਾ ਹੈ । ਜਿਨ੍ਹਾਂ ਨੇ ਮਨ ਦੇ ਫੁਰਨਿਆਂ ਨੂੰ ਰੋਕਿਆ ਹੈ । ਔਰ ਬੜੇ ਉਦਾਰ ਚਿੱਤ ਹਨ । ਮਨ ਬ੍ਰਿਤੀ ਨੂੰ ਸੂਖਮ ਰੱਖਦੇ ਹਨ । ਸਾਰੇ ਜਗਤ ਦੇ ਮਿਤ੍ਰ ਹਨ । ਕਿਸੇ ਨਾਲ ਵੀ ਉਨ੍ਹਾਂ ਦਾ ਵੈਰ ਭਾਵ ਨਹੀਂ । ਜਿਨ੍ਹਾਂ ਦਾ ਸਰੀਰ ਬ੍ਰਹਮ ਨੂੰ ਚਿੰਤਨ ਕਰਦਿਆਂ ਕਰਦਿਆਂ ਬ੍ਰਹਮ ਰੂਪ ਹੀ ਹੋ ਚੁੱਕਾ ਹੈ। ਔਰ ਨਿਰਹੰਕਾਰ ਹੋ ਕੇ ਰਹਿੰਦੇ ਹਨ । ਕਿਸੇ ਵੀ ਗੁਣ ਦਾ ਹੰਕਾਰ ਨਹੀਂ ਕਰਦੇ । ਜੈਸੇ ਗੁਰੂ ਜੀ ਕਹਿੰਦੇ ਹਨ :

*ਮਾਣ ਹੋਂਦੇ ਹੋਇ ਨਿਮਾਣਾ, ਤਾਣ ਹੋਂਦੇ ਹੋਇ ਨਿਤਾਣਾ ॥*

ਜਿਨ੍ਹਾਂ ਦੀ ਐਸੀ ਹਰ ਵਕਤ ਬਿਰਤੀ ਬਣੀ ਰਹਿੰਦੀ ਹੈ । ਜੋਗ ਸ਼ਾਸਤਰ ਵਿੱਚ ਕਥਨ ਕੀਤਾ ਹੈ । ਕਿ ਐਸਾ ਜੋ ਮਹਾਂਪੁਰਖ ਪੂਰਨ ਜੋਗੀ ਹੈ । ਜਿਸਦੇ ਹਿਰਦੇ ਵਿੱਚੋ ਰਾਗ, ਦਵੈਸ, ਈਰਖਾ ਖਤਮ ਹੋ ਚੁੱਕੀ ਹੈ । ਔਰ ਸਾਰੇ ਜੀਵਾਂ ਦੇ ਵਿੱਚ ਪ੍ਰਮੇਸ਼ਰ ਨੂੰ ਦੇਖਦੇ ਹਨ । ਉਨ੍ਹਾਂ ਪੁਰਖਾਂ ਦੇ ਪਾਸ ਜੋ ਬੜੀ ਜਹਿਰ ਵਾਲੇ ਸੱਪ ਉਹ ਵੀ ਆ ਜਾਣ, ਤਾਂ ਆਪਣੀ ਜਹਿਰ ਦਾ ਤਿਆਗ ਕਰ ਦਿੰਦੇ ਹਨ । ਜੇ ਭੁੱਖੇ ਸ਼ੇਰ ਆ ਜਾਣ। ਉਹ ਵੀ ਆਪਣੀ ਭੁੱਖ ਨੂੰ ਤਿਆਗ ਕੇ ਸ਼ਾਂਤ ਬਿਰਤੀ ਧਾਰਨ ਕਰ ਲੈਂਦੇ ਹਨ। ਜੈਸੇ, ਗੁਰੂ ਗੋਬਿੰਦ ਸਿੰਘ ਮਹਾਰਾਜ ਨੇ ਗਿਆਨ ਪ੍ਰਬੋਧ ਵਿੱਚ ਇੱਕ ਸਨੌਢੀ ਨਾਮ ਬ੍ਰਾਹਮਣ ਦਾ ਪ੍ਰਸੰਗ ਕਥਨ ਕੀਤਾ ਹੈ ਕਿ ਜਿੱਥੇ ਤਿਲਕ ਸੈਨ ਨਾਮ ਦਾ ਰਾਜਾ ਰਾਜ ਕਰਦਾ ਸੀ ਉੱਥੇ ਇੱਕ ਸਨੌਢੀ ਨਾਮ ਦਾ ਬ੍ਰਾਹਮਣ ਸੀ । ਉਸਦਾ ਆਸ਼ਰਮ (ਡੇਰਾ) ਸੀ । ਜਿਸਨੂੰ ਰਾਜਾ ਦੇ ਸਮੇਤ ਸਾਰੇ ਲੋਕ ਪੂਜਨ ਕਰਦੇ ਸਨ । ਜਿਸਦੇ ਪਾਸ ਬਹੁਤ ਸਾਰੇ ਵਿਦਿਆਰਥੀ ਸਾਧੂ ਰਹਿੰਦੇ । ਜੋ ਅਡ ਅਡ ਖਿਆਲਾਂ ਦੇ ਤੇ ਅੱਡ ਅੱਡ ਵਿਦਿਆ ਦਾ ਅਭਿਆਸ ਕਰਦੇ ਸਨ । ਕਿਤੇ ਬ੍ਰਹਮ ਵਿਦਿਆ ਦਾ ਅਭਿਆਸ ਹੋ ਰਿਹਾ ਹੈ । ਕਿਤੇ ਵੇਦਾਂ ਦੀ ਚਰਚਾ

ਹੋ ਰਹੀ ਹੈ । ਕਿਤੇ ਬ੍ਰਹਮ ਦੀ ਪੂਜਾ ਹੋ ਰਹੀ ਹੈ । ਕੋਈ ਐਸੇ ਬ੍ਰਾਹਮਣ ਹਨ । ਜੋ ਸਰੀਰ ਤੇ ਭੋਜ-ਪੱਤਰ ਬੰਨ੍ਹ ਕੇ ਆਪਣੇ ਸਰੀਰ ਨੂੰ ਢੱਕਦੇ ਹਨ । ਔਰ ਕੇਵਲ ਪੌਣਹਾਰੀ ਹੀ ਰਹਿੰਦੇ ਹਨ । ਕਿਤੇ ਕੋਈ ਸਾਮਵੇਦ ਦਾ ਪਾਠ ਕਰ ਰਿਹਾ ਹੈ । ਕਿਤੇ ਕੋਈ ਜੁਜਰਵੇਦ ਦਾ ਪਾਠ ਕਰ ਰਿਹਾ ਹੈ । ਔਰ ਕਿਤੇ ਰਿਗ ਵੇਦਾਂ ਦਾ ਕੋਈ ਅਰਥ ਕਰ ਰਿਹਾ ਹੈ । ਕਿਤੇ ਦਸਾਂ ਅਵਤਾਰਾਂ ਦੀ ਕਥਾ ਹੋ ਰਹੀ ਹੈ । ਔਰ ਕਿਤੇ ਚੌਦਾਂ ਹੀ ਵਿਦਿਆ ਦਾ ਵਿਚਾਰ ਹੋ ਰਿਹਾ ਹੈ । ਔਰ ਕਿਤੇ ਬੜੇ ਸਿਆਣੇ ਬ੍ਰਹਮਣ ਸਾਰੇ ਸੰਸਾਰ ਦੀ ਇੱਛਾ ਛੱਡਕੇ ਇੱਕ ਪ੍ਰਮੇਸਰ ਦੀ ਆਸ ਰੱਖਦੇ ਹਨ । ਔਰ ਕਿਤੇ ਛੇ ਸਾਸਤਰਾਂ ਦਾ ਵਿਚਾਰ ਹੋ ਰਿਹਾ ਹੈ । ਔਰ ਕਿਤੇ ਰਾਗਾਂ ਦਾ ਗਾਇਨ ਹੋ ਰਿਹਾ ਹੈ । ਕਿਤੇ ਯੁੱਧ ਵਿਦਿਆ ਦਾ ਵਿਚਾਰ ਹੋ ਰਿਹਾ ਹੈ । ਭਾਵ ਕਿ ਜਿਤਨੀ ਵੀ ਸੰਸਾਰ ਦੀ ਵਿਦਿਆ ਹੈ । ਉਹ ਸਾਰੀ ਹੀ ਇਸਦੇ ਡੇਰੇ ਵਿੱਚ ਪੜ੍ਹਾਈ ਜਾਂਦੀ ਹੈ । ਔਰ ਸਾਰੇ ਦੇਸ਼ ਵਿੱਚ ਇਸਦੀ ਪੂਜਾ ਔਰ ਸਭ ਤੋ ਮੁੱਖੀ ਵੱਡਾ ਮੰਨਿਆਂ ਜਾਂਦਾ ਹੈ । ਫਿਰ ਉਹ ਆਪ ਮਹਾਨ ਤਪੱਸਵੀ ਔਰ, ਬ੍ਰਹਮ ਗਿਆਨੀ ਸੀ । ਜਿਸਦੇ ਤਪ ਦੇ ਬਲ ਕਰਕੇ ਉਸਦੇ ਡੇਰੇ ਵਿੱਚ ਇੱਕ ਖਾਸ ਵਿਸ਼ੇਸ਼ ਕਰਕੇ ਇਹ ਨਜਾਰਾ ਦੇਖਿਆ ਜਾਂਦਾ ਸੀ । ਸੋ ਅੱਗੇ ਕਥਨ ਕਰਦੇ ਹਨ ।

*ਕਹੂੰ ਸਿੰਘਨੀ ਦੂਧ ਬੱਛੇ ਚੁਘਾਵੈ ॥*
*ਕਹੂੰ ਸਿੰਘ ਲੈ ਸੰਗ ਗਊਆ ਚਰਾਵੈ ॥*
*ਫਿਰੈ ਸਰਪੁ ਨ੍ਰਿਕ੍ਰੋਧੰ ਤੌਨਿਸ ਥਲਾਨੰ ॥*
*ਕਹੂੰ ਸਾਸਤਰੀ ਕਥੈ ਕਥਾਨੰ ॥ ੧੩ ॥੨੮੪ ॥*

ਅਰਥ : ਕਿਤੇ ਤਾਂ ਸ਼ੇਰਨੀ ਵੱਛੇ ਨੂੰ ਦੁੱਧ ਚੁੰਘਾ ਰਹੀ ਹੈ । ਔਰ ਕਿਤੇ ਸ਼ੇਰ ਗਊਆਂ ਦੇ ਵੱਗ ਨੂੰ ਚਰਾ ਰਿਹਾ ਹੈ । ਔਰ ਬਹੁਤ ਸਾਰੇ ਜਹਿਰੀਲੇ ਸੱਪ ਆਪਣੀ ਜਹਿਰ ਨੂੰ ਤਿਆਗ ਕਰਕੇ ਫਿਰ ਰਹੇ ਹਨ । ਕਿਸੇਦੇ ਵੀ ਡੰਗ ਨਹੀਂ ਮਾਰਦੇ । ਔਰ ਕਿਤੇ ਸ਼ਾਸਤਰ ਧਾਰੀ ਆਪਣੇ ਵੈਰੀ ਦੀ ਵਡਿਆਈ ਕਰ ਰਿਹ ਹੈ । ਸੋ ਕਥਨ ਕਰਦੇ ਹਨ :

*ਤਥਾ ਸਤ੍ਰ ਮਿਤ੍ਰੰ ਤਥਾ ਮਿਤ੍ਰ ਸਤ੍ਰੰ ॥ ਜਥਾ ਏਕਛਤ੍ਰੀ ਤਥਾ ਪਰਮ ਛਤ੍ਰੰ ॥*

ਜਿਸਦੇ ਡੇਰੇ ਵਿੱਚ ਜੈਸਾ ਵੈਰੀ ਹੈ ਤੈਸਾ ਹੀ ਮਿਤ੍ਰ ਹੈ । ਜੈਸਾ ਮਿਤ੍ਰਹੈ ਤੈਸਾ ਵੈਰੀ ਹੈ । ਜਿੱਥੇ ਮਾਮੂਲੀ ਛਤ੍ਰੀ ਹੈ । ਉਸਦੇ ਸਮਾਨ ਹੀ ਵੱਡਾ ਮਹਾਰਾਜਾ ਹੈ । ਭਾਵ ਕਿ ਜਿਸਦੇ ਡੇਰੇ ਵਿੱਚ ਸਾਰੇ ਵੈਰ ਭਾਵ ਨੂੰ ਵਿਸਾਰਕੇ ਸਤ੍ਰੂ ਤੇ ਮਿਤ੍ਰ, ਊਚ, ਤੇ ਨੀਚ, ਰਾਜਾ ਤੇ ਰੰਕ ਇੱਕੋ ਜਿਹੇ ਸਮਝੇ ਜਾਂਦੇ ਹਨ । ਜੈਸੇ ਗੁਰੂ ਨਾਨਕ ਦੇ ਘਰ ਦੇ ਵਿੱਚ ਰਾਣਾ,

ਰੰਕ ਬਰਾਬਰੀ ਪੈਰੀਂ ਪਵਨਾ ਜੱਗ ਵਰਤਾਇਆ। ਇਹੋ ਹੀ ਸਾਰਾ ਵਿਹਾਰ ਉਸ ਮਨੋ ਬ੍ਰਹਮਣ ਦੇ ਡੇਰੇ ਵਿੱਚ ਹੋ ਰਿਹਾ ਸੀ। ਭਾਵ ਕਿ ਜਿਸਨੇ ਆਪਣੇ ਮਨ ਚੋਂ ਵੈਰ ਭਾਵ ਵਿਸਾਰ ਦਿੱਤਾ ਹੈ। ਉਸਦੇ ਕੋਲ ਵੈਰੀ ਆ ਕੇ ਵੀ ਸ਼ਾਂਤ ਹੋ ਜਾਂਦਾ ਹੈ। ਜੈਸੇ ਹਨੂੰਮਾਨ ਨਾਟਕ ਵਿੱਚ ਕਵੀ ਹਿਰਦਾ ਰਾਮ ਨੇ ਪੰਚਵਟੀ ਦੇ ਪ੍ਰਸੰਗ ਵਿੱਚ ਇਹ ਪ੍ਰਸੰਗ ਕਥਨ ਕੀਤਾ ਹੈ। ਜਦ ਭਾਵੀਂ ਦਾ ਚੱਕਰ ਉਲਟ ਫਿਰਦਾ ਹੈ। ਤਾਂ ਉਸ ਦੇ ਅੱਗੇ ਕਿਸੇ ਦੀ ਪੇਸ਼ ਨਹੀਂ ਜਾਂਦੀ। ਕੰਗਾਲ ਬਾਦਸ਼ਾਹ ਬਣ ਜਾਂਦੇ ਹਨ। ਔਰ ਬਾਦਸ਼ਾਹ ਕੰਗਾਲ ਬਣ ਕੇ ਮੰਗਦੇ ਫਿਰਦੇ ਹਨ। ਮੰਗਦਿਆਂ ਨੂੰ ਕੋਈ ਭਿਖਿਆ ਤੱਕ ਵੀ ਨਹੀਂ ਪਾਉਂਦਾ। ਜੈਸੇ ਗੁਰੂ ਜੀ ਕਹਿੰਦੇ ਹਨ

*ਨਦਰਿ ਉਪਠੀ ਜੇ ਕਰੇ ਸੁਲਤਾਨਾ ਘਾਹੁ ਕਰਾਇਦਾ ।*
*ਦਰਿ ਮੰਗਨਿ ਭਿਖ ਨ ਪਾਇਦਾ ॥*

ਇਸ ਭਾਵੀ ਦੇ ਚੱਕਰ ਅੱਗੇ ਵੱਡੇ ਵੱਡੇ ਸਮਰੱਥ ਪੁਰਖਾਂ ਨੂੰ ਵੀ ਦੁੱਖ ਝੱਲਣੇ ਪਏ। ਜੈਸੇ ਕਵੀ ਹਿਰਦਾ ਰਾਮ ਜੀ ਕਥਨ ਕਰਦੇ ਹਨ।

ਸਵੈਯਾ

*ਕਾਲਬਲੀ ਕਵਿ ਰਾਮ ਸੁਨੋ, ਦੁਖ ਸ੍ਰੀ ਰਘੁਬੀਰ ਕੀ ਬਾਤਨ ਕੇ ।*
*ਜਬ ਤਾਤ ਕਹਯੋ ਚਲ ਹੀ ਨਿਕਸੇ ਨ ਰਹੇ ਬਿਲਲਾਤ ਸੁ ਮਾਤਨ ਕੇ ॥*
*ਅਬ ਔਰ ਕੀ ਕੌਨ ਕਹੈ ਸੁਰ ਭੂਪਤਿ, ਹੈ ਤਕੀਆ ਜੁਮਲਾ ਤਨ ਕੇ ।*
*ਮਣ ਕੰਚਨ ਧਾਮ ਤਜੈ ਬਨ ਮੈਂ ਜਬ ਰਾਮ ਕੀਏ ਘਰ ਪਾਤਨ ਕੇ ॥ ੬੦ ॥*

ਕਵੀ ਜੀ ਕਹਿੰਦੇ ਹਨ। ਕਿ ਹੇ ਮਿਤਰੋ ਕਾਲ ਦੀ ਗਤੀ ਨੂੰ ਦੇਖੋ। ਜੋ ਸਮਾ ਕੈਸਾ ਬਲਵਾਨ ਹੈ। ਅਤੇ ਰਾਮ ਜੀ ਦੇ ਦੁੱਖ ਦੀਆਂ ਗੱਲਾਂ ਸੁਣੋ। ਜਦ ਪਿਤਾ ਨੇ ਬਨ ਜਾਣ ਦੀ ਆਗਿਆ ਦਿੱਤੀ। ਤਾਂ ਰਾਮ ਜੀ ਉਸੇ ਵੇਲੇ ਰਾਜ ਨੂੰ ਛੱਡ ਕੇ ਜੰਗਲਾਂ ਨੂੰ ਤੁਰ ਪਏ। ਅਤੇ ਮਾਵਾਂ ਬਹੁਤ ਰੋਕ ਰਹੀਆਂ ਤੇ ਦੁੱਖ ਦੇ ਵਿੱਚ ਰੋਈਆਂ। ਪਰ ਫਿਰ ਵੀ ਪਿਤਾ ਦੀ ਆਗਿਆ ਮੰਨਦੇ ਹੋਏ ਜੰਗਲ ਨੂੰ ਤੁਰ ਗਏ। ਜੇ ਰਾਮ ਜੀ ਜਾਣਾ ਨਾ ਚਾਹੁੰਦੇ ਤਾਂ ਕਿਸੇ ਦੀ ਤਾਕਤ ਨਹੀਂ ਸੀ ਕਿ ਉਹਨਾਂ ਨੂੰ ਬਨਵਾਸ ਦੇ ਦਿੰਦਾ। ਇਹ ਗੱਲ ਕਿਸੇ ਨੂੰ ਵੀ ਚੰਗੀ ਨਹੀਂ ਸੀ ਲੱਗਦੀ। ਕਿ ਰਾਮ ਜੀ ਬਨੋਬਾਸ ਨੂੰ ਚਲੇ ਜਾਣ। ਪਰ ਇਹ ਗੱਲ ਉਹਨਾਂ ਦੇ ਅਧੀਨ ਨਹੀਂ ਸੀ। ਕੇਵਲ (ਕਾਲ) ਸਮੇਂ ਦੇ ਅਧੀਨ ਸੀ। ਹੁਣ ਦੇਖੋ, ਜਦ ਰਾਮ ਚੰਦ੍ਰ ਜੀ ਤੇ ਕਾਲ ਬਲੀ ਹੈ। ਤਾਂ ਹੋਰਨਾਂ ਦੀ ਕੀ ਗੱਲ ਕਹਿਣੀ ਹੈ।

ਜੋ ਰਾਮ ਸਭਨਾਂ ਤੋਂ ਵੱਡੇ ਔਰ ਸਭ ਦੇ ਆਸਰਾ ਰੂਪ ਹਨ। ਕਾਲ ਉਹਨਾਂ ਤੇ ਵੀ ਭਾਰੂ ਹੋ ਜੰਗਲ ਨੂੰ ਤੋਰ ਦਿੱਤਾ। ਤਾਂ ਹੋਰ ਉਸਦੇ ਅੱਗੇ ਕੌਣ ਠਹਿਰ ਸਕਦਾ ਹੈ। ਬੜੇ ਸੋਹਣੇ ਸੋਨੇ ਦੇ ਮਹਿਲ ਹੀਰੇ ਲਾਲ ਮੋਤੀਆਂ ਨਾਲ ਜੜ੍ਹਤ ਮਹਿਲਾਂ ਨੂੰ ਛੱਡ ਕੇ ਜਦ ਰਾਮ ਜੀ ਨੇ ਜੰਗਲਾਂ ਵਿੱਚ ਜਾ ਕੇ ਪੱਤਿਆਂ ਦੇ ਘਰ ਬਣਾ ਕੇ ਰਹਿਣਾ ਕੀਤਾ। ਤਾਂ ਹੋਰ ਜੀਵਾਂ ਦੀ ਕੀ ਤਾਕਤ ਹੈ। ਕਾਲ ਦੇ ਅੱਗੇ ਉਹਨਾਂ ਦੀ ਕੋਈ ਪੇਸ਼ ਜਾਵੇ। ਕਾਲ ਭਗਵਾਨ ਸਭ ਤੋਂ ਬਲੀ ਹੈ। ਇਸ ਅਗੇ ਕਿਸੇ ਦੀ ਪੇਸ਼ ਨਹੀਂ ਜਾਂਦੀ। ਪਰ ਜੋ ਸਿਆਣੇ ਲੋਕ ਹਨ। ਉਹ ਕਦੇ ਬਿਪਤਾ ਦੇ ਆਇਆ ਘਬਰਾਉਂਦੇ ਨਹੀਂ ਹਨ। ਸਦਾ ਖਿੜੇ ਮੱਥੇ ਭਾਣੇ ਵਿੱਚ ਰਹਿੰਦੇ ਹਨ। ਬਿਪਤਾ ਦੇ ਸਮੇਂ ਆਪਣੇ ਧਰਮ ਨੂੰ ਨਹੀਂ ਛੱਡਦੇ। ਜੈਸੇ ਮਹਾਤਮਾ ਗੁਲਾਬ ਸਿੰਘ ਜੀ ਭਾਵਰ ਸਿਮ੍ਰਤ ਗ੍ਰੰਥ ਵਿੱਚ ਕਥਨ ਕਰਦੇ ਹਨ

ਦੋਹਰਾ ॥

*ਰੇ ਮਨ ਪਾਲਨ ਸੀਲ ਕਉ ਆਪਦ ਅਨਾਪਦ ਮਾਹਿ ॥*
*ਸਦਾ ਕਰੋ ਸੁਖ ਕੋ ਲਹੋ, ਤਨ ਲੌ ਡਾਰੋ ਨਾਹਿ ॥*

ਅਰਥ : ਹੇ ਭਾਈ ਦੁੱਖ ਸੁੱਖ ਵਿੱਚ ਆਪਣੇ ਸੀਲ ਧਰਮ ਨੂੰ ਪਾਲਣਾ ਕਰੋ। ਸਰੀਰ ਦੇ ਅੰਤ ਤੀਕ ਆਪਣੇ ਧਰਮ ਨੂੰ ਧਾਰਨ ਕਰਕੇ ਰੱਖੋ। ਤਾਂ ਫਿਰ ਸਦਾ ਹੀ ਸੁੱਖ ਨੂੰ ਪਾਉਗੇ ।੫੧ ॥ ਸੋ ਅੱਗੇ ਕਥਨ ਕਰਦੇ ਹਨ।

ਸਵੈਯਾ

*ਭਵ ਮੰਡਲ ਮਾਂਹਿ ਸੁਸੀਲ ਫਲੇ, ਪੁਨ ਸੀਲ ਪ੍ਰਲੋਕ ਬਿਖੇ ਫਲ ਜਾਏ।*
*ਜਗ ਸੀਲਕੁ ਪਾਲਨ ਉਤਮ ਹੈ, ਤਨ ਆਪਦ ਤੇ ਨਹਿ ਸੀਲ ਗਵਾਏ।*
*ਤਨ ਧਾਰ ਰਹੇ ਜਗ ਭੀਤਰ ਜੋ, ਮਨ ਕੌਨ ਅਹਿ ਨਹਿ ਜੋ ਦੁੱਖ ਪਾਏ।*
*ਨਿਰਪ ਪਾਂਡਵ ਸੇ ਬਨ ਮਾਹਿ ਬਸੇ, ਜਿਨ ਕੇ ਹਰਿ ਹੋਵਤ ਨੀਤ ਸਹਾਏ ॥ ੫੮ ॥*

ਅਰਥ : ਹੇ ਭਾਈ ਦੁੱਖ ਸੁੱਖ ਦੇ ਵਿੱਚ ਕਦੇ ਵੀ ਅਪਣੇ ਧਰਮ ਦਾ ਤਿਆਗ ਨ ਕਰੇ। ਲੋਕ ਪ੍ਰਲੋਕ ਵਿੱਚ ਧਰਮ ਹੀ ਸੁੱਖ ਦਿੰਦਾ ਹੈ। ਤਾਂ ਤੇ ਧਰਮ ਦਾ ਕਦੇ ਵੀ ਤਿਆਗ ਨ ਕਰੇ। ਕਿਉਂਕਿ ਜਿਸ ਨੇ ਵੀ ਸੰਸਾਰ ਵਿੱਚ ਜਨਮ ਧਾਰਨ ਕੀਤਾ ਹੈ। ਦੱਸੋ ਐਸਾ ਕੌਣ ਹੈ, ਜਿਸ ਨੇ ਦੁੱਖ ਨੂੰ ਨਾ ਪਾਇਆ ਹੋਵੇ। ਹੋਰ ਤਾਂ ਕਿਸੇ ਦੀ ਗੱਲ ਕੀ ਕਹਿਣੀ ਹੈ। ਜਿਨ੍ਹਾਂ ਦੇ ਹਰ ਵਕਤ ਕ੍ਰਿਸ਼ਨ ਭਗਵਾਨ ਜੀ ਸਹਾਈ ਰਹਿੰਦੇ ਸਨ। ਉਹ ਪਾਂਡੋ ਵੀ ਬਨੋਬਾਸ ਨੂੰ ਪਰਾਪਤ ਹੋ ਕੇ ਬਹੁਤ ਦੁੱਖ ਪਾਉਂਦੇ ਰਹੇ। ਫਿਰ ਹੋਰ ਦੇਖਣਾ ਕਰੋ।

ਸਵੈਯਾ ॥

*ਜਿਹਿ ਨਾਮ ਉਚਾਰਤ ਦੂਖ ਮਿਟੈ, ਵਹਿ ਰਾਮ ਗਏ ਪਗ ਸੋ ਬਨ ਮਾਹੀ ।*
*ਮਥਰਾ ਤਜ ਕਾਨ ਬਨੀ ਆਪਦਾ, ਮੁਚਕੰਦ ਹਰੀ ਤਿਨ ਕੀ ਗਿਰਿ ਮਾਹੀ ।*
*ਬਲਬੀਰ ਪਿਤਾ ਰਘੁਬੀਰ ਪਿਤਾ, ਦੁਖ ਲੋਗ ਸਮਾਨ ਲਹੇ ਭਵ ਮਾਹੀਂ ।*
*ਕਹੁ ਰੇ ਮਨ ਕੌਨ ਸੁਖੀ ਜਗ ਮੈਂ, ਤਨ ਧਾਰ ਕਿ ਜੋ ਦੁੱਖ ਪਾਵਤ ਨਾਹੀਂ । ਪ੯॥*

ਅਰਥ : ਹੇ ਭਾਈ ਕਾਲ ਦੀ ਗਤੀ ਕੈਸੀ ਨਿਆਰੀ ਹੈ । ਜਿਸ ਰਾਮ ਜੀ ਦੇ ਨਾਮ ਲੈਣ ਤੇ ਹੀ ਦੂਖ ਮਿਟ ਜਾਂਦੇ ਹਨ । ਉਹ ਰਾਮ ਜੀ ਨੰਗੇ ਪੈਰੀ ਜੰਗਲਾਂ ਨੂੰ ਤੁਰ ਗਏ । ਔਰ ਜਿਸ ਕ੍ਰਿਸ਼ਨ ਭਗਵਾਨ ਜੀ ਨੂੰ ਸੋਲ੍ਹਾਂ ਕਲਾਂ ਸੰਪੂਰਨ ਅਵਤਾਰ ਮੰਨਿਆ ਹੈ । ਉਹਨਾਂ ਤੇ ਭੀ ਬਿਪਤਾ ਪਈ । ਤਾਂ ਮਥਰਾ ਨੂੰ ਤਜ ਕੇ ਪਹਾੜਾਂ ਨੂੰ ਭੱਜ ਗਏ । ਭਾਵ ਕੇ ਜਦ ਕਾਲਜਮਨ ਤੋਂ ਹਾਰ ਖਾ ਕੇ ਭਜੇ ਤਾਂ ਅੱਗੇ ਪਹਾੜਾਂ ਵਿੱਚ ਮੁਚਕੰਦ ਨਾਮ ਦਾ ਰਿਖੀ ਪਿਆ ਹੋਇਆ ਸੀ। ਉਸ ਉਪਰ ਆਪਣਾ ਚਾਦਰਾਂ ਪਾ ਕੇ ਆਪ ਗੁਫਾ ਵਿੱਚ ਲੁੱਕ ਗਏ । ਜਦ ਕਾਲਜਮਨ ਨੇ ਕ੍ਰਿਸ਼ਨ ਭਗਵਾਨ ਜਾਣ ਕੇ ਜੋਰ ਦੀ ਲੱਤ ਮਾਰੀ ਕਿ ਤੂੰ ਡਰਦਾ ਹੋਇਆ ਇਥੇ ਆ ਪਿਆ ਹੈ । ਉੱਠ ਕੇ ਲੜਨਾ ਕਰ ਤਾਂ ਉਸੇ ਸਮੇਂ ਹੀ ਰਿਖੀ ਨੇ ਜਦ ਉੱਠ ਕੇ ਦੇਖਣਾ ਕੀਤਾ ਤਾਂ ਕਾਲਜਮਨ ਨੂੰ ਸਰਾਪ ਦੇ ਕੇ ਭਸਮ ਕਰ ਦਿੱਤਾ । ਇਸ ਤਰਾਂ ਉਸ ਨੇ ਕ੍ਰਿਸ਼ਨ ਭਗਵਾਨ ਦੀ ਬਿਪਤਾ ਦੂਰ ਕੀਤੀ । ਹੇ ਮਨ ਸੁਣ ਇਸ ਜਗ ਵਿੱਚ ਕੌਣ ਸੁੱਖੀ ਹੈ । ਜਿਸਨੇ ਸਰੀਰ ਨੂੰ ਧਾਰਨ ਕੀਤਾ ਹੈ । ਉਸੇ ਨੇ ਹੀ ਦੁਨੀਆਂ ਵਿੱਚ ਆ ਕੇ ਦੁੱਖ ਪਾਏ ਹਨ । ਔਰ ਹੋਰ ਤਾਂ ਕਿਸੇ ਦੀ ਕੀ ਗਿਣਤੀ ਹੈ ਜੋ ਸਮਰਥ ਸਨ ਕ੍ਰਿਸ਼ਨ ਭਗਵਾਨ ਜੀ ਔਰ ਰਾਮ ਚੰਦਰ ਜੀ ਜੋ ਉਹਨਾਂ ਦੇ ਪਿਤਾ ਸਨ ਉਹਨਾਂ ਨੇ ਵੀ ਆਮ ਦੁਨੀਆਂ ਵਾਂਗੂੰ ਦੁਖ ਝੱਲਣੇ ਕੀਤੇ । ਭਾਵ ਕਿ ਜੋ ਸੰਸਾਰ ਵਿਖੇ ਜੀਵ ਉਤਪਨ ਹੋਏ ਹਨ । ਸਾਰੇ ਇਕੋ ਜਿਹੇ ਹੀ ਦੁੱਖ ਭੋਗਦੇ ਹਨ। ਜੈਸੇ ਰਾਮ ਚੰਦਰ ਜੀ ਦੇ ਪਿਤਾ ਦਸਰਥ ਨੇ ਆਪਣੇ ਪੁੱਤਰ ਦੇ ਵਿਛੋੜੇ ਦੇ ਦੁੱਖ ਵਿੱਚ ਬਹੁਤ ਦੁੱਖੀ ਹੋ ਕੇ ਪਰਾਣਾਂ ਦਾ ਤਿਆਗ ਕੀਤਾ। ਔਰ ਭਗਵਾਨ ਕ੍ਰਿਸ਼ਨ ਜੀ ਦੇ ਪਿਤਾ ਵਾਸਦੇਵ ਜੀ ਨੂੰ ਪੈਰਾਂ ਵਿੱਚ ਸੰਗਲ ਪਾ ਕੇ ਕੈਦ ਵਿੱਚ ਬੰਦ ਕੀਤਾ ਗਿਆ । ਇਸ ਤਰ੍ਹਾਂ ਉਹਨਾਂ ਨੇ ਅਨੇਕਾਂ ਹੀ ਕਸ਼ਟ ਝੱਲਣੇ ਕੀਤੇ । ਤਾਂ ਤੇ ਹੇ ਮਨ ਤੂੰ ਵਿਚਾਰ ਕਰ ਜਦ ਵੱਡੇ ਅਵਤਾਰਾਂ ਨੇ ਦੁਨੀਆਂ ਤੇ ਆ ਕੇ ਦੁੱਖ ਝੱਲੇ ਹਨ । ਤਾਂ ਤੂੰ ਕਿਉਂ ਦੁੱਖ ਵਿੱਚ ਆਪਣੇ ਧਰਮ ਦਾ ਤਿਆਗ

ਕਰਦਾ ਹੈ । ਦੁੱਖ ਸੁੱਖ ਦੇ ਵਿੱਚ ਸਦਾ ਹੀ ਖੁਸ਼ ਰਹੋ । ਅੌਰ ਵੱਡੇ ਪੁਰਖਾਂ ਵੱਲ ਦੇਖ ਕਰਕੇ ਮਨ ਵਿੱਚ ਧੀਰਜ ਧਾਰਨ ਕਰ । ਸੋ ਅੱਗੇ ਕਥਨ ਕਰਦੇ ਹਨ ।

ਸਵੈਯਾ ॥

*ਤਾਤ ਕੀ ਆਇਸ ਮਾਨ ਚਲੇ ਜਿਨ ਕੇ ਪਦ ਪੰਕਜ ਪੂਜਤ ਲੋਈ ।*
*ਰਾਜ ਬਿਭੂਤਿ ਤਜੀ ਛਿਨ ਮੈ, ਬਨ ਕੋ ਨਿਕਸੇ ਜਨਨੀ ਬਹੁ ਰੋਈ ॥*
*ਤੌ ਨ ਫਿਰੇ ਪੁਰ ਕੋ ਹਰਿਜੂ, ਜਬ ਭਰਾਤ ਗਹੇ ਕਰ ਮੈ ਪਗ ਦੋਈ ॥*
*ਧਰਮ ਬਰਾਬਰ ਰਾਜ ਨਹੀਂ ਇਹ ਸੂਚਕ ਰਾਮ ਸਨਾਤਨ ਜੋਈ ॥ ੯੦ ॥*

ਅਰਥ : ਜਿਨ੍ਹਾਂ ਦੇ ਚਰਨਾਂ ਨੂੰ ਦੁਨੀਆਂ ਪੂਜਦੀ ਸੀ । ਪਿਤਾ ਦੀ ਆਗਿਆ ਮੰਨ ਕੇ ਜੰਗਲ ਨੂੰ ਤੁਰ ਗਏ । ਅੌਰ ਰਾਜ ਭਾਗ ਛਿਨ ਮਾਤਰ ਵਿੱਚ ਤਜ ਦਿੱਤਾ । ਅੌਰ ਜੰਗਲ ਨੂੰ ਜਾਂਦਿਆਂ ਦੇਖ ਕੇ ਮਾਂ ਦਾ ਦਿਲ ਫੱਟਦਾ ਹੈ । ਅੌਰ ਉੱਚੀ – ਉੱਚੀ ਧਾਹਾਂ ਮਾਰ ਕੇ ਰੋ ਰਹੀ ਹੈ । ਅੌਰ ਫਿਰ ਵੀ ਵਾਪਿਸ ਨਹੀਂ ਮੁੜੇ । ਜਦ ਭਾਈ ਭਰਤ ਨੇ ਆ ਕੇ ਦੋਵੇ ਪੈਰ ਫੜ ਕੇ ਬੇਨਤੀ ਕੀਤੀ, ਮਹਾਰਾਜ ਜੀ ਆਪ ਚਲ ਕੇ ਰਾਜ, ਕਰੋ । ਇਹ ਬਨੋਬਾਸ ਮੈ ਕੱਟ ਆਉਂਦਾ ਹਾਂ । ਤਾਂ ਰਾਮ ਜੀ ਕਹਿਣ ਲੱਗੇ । ਹੇ ਭਰਤ ਧਰਮ ਦੇ ਬਰਾਬਰ ਰਾਜ ਨਹੀਂ ਹੈ । ਜੋ ਸਾਡੇ ਪਿਤਾ ਦੀ ਆਗਿਆ ਹੈ ਜੰਗਲ ਨੂੰ ਜਾਣ ਦੀ, ਇਸ ਨੂੰ ਸਿਰ ਮੱਥੇ ਤੇ ਮੰਨਣਾ ਹੀ ਸਭ ਤੋਂ ਵੱਡਾ ਧਰਮ ਹੈ ਤਾਂ ਤੇ ਹੇ ਮਨ ਜੋ ਇਤਨੇ ਸਮਰਥ ਪੁਰਖ ਛਿਨ ਮਾਤਰ ਵਿੱਚ ਰਾਜ ਭਾਗ ਨੂੰ ਲੱਤ ਮਾਰ ਕੇ ਤੁਰ ਗਏ ਰੰਚਕ ਮੋਹ ਨਹੀਂ ਕੀਤਾ । ਅੌਰ ਤੂੰ ਥੋੜੇ ਜਿਹੇ ਪਦਾਰਥਾਂ ਨੂੰ ਪਾ ਕੇ ਚਿੰਚੜ ਵਾਂਗ ਪਦਾਰਥਾਂ ਨੂੰ ਚਿਬੰੜਿਆ ਹੋਇਆਂ ਪਦਾਰਥਾਂ ਨੂੰ ਛੱਡਣਾ ਨਹੀਂ ਚਾਹੁੰਦਾ ।

ਪ੍ਰਸ਼ਨ : ਜੋ ਭਗਵਾਨ ਰਾਮ ਚੰਦਰ ਜੀ ਨੂੰ ਰਾਜ ਭਾਗ ਛੱਡ ਕੇ ਜੰਗਲਾਂ ਵਿੱਚ ਜਾ ਕੇ ਅਨੇਕਾਂ ਦੁੱਖ ਝੱਲਣੇ ਪਏ । ਇਸ ਦਾ ਕੀ ਕਾਰਨ ਸੀ ? ਜਿਸ ਕਰਕੇ ਉਹਨਾਂ ਨੂੰ ਚੌਦਾਂ ਸਾਲ ਦਾ ਬਨੋਬਾਸ ਮਿਲਿਆ ?

ਉੱਤਰ : ਇੱਕ ਸਮੇਂ ਰਾਜਾ ਦਸਰਥ ਸੁਰਗ ਦੇ ਵਿੱਚ ਇੰਦਰ ਦੀ ਮਦਦ ਕਰਨ ਵਾਸਤੇ ਦੈਤਾਂ ਨਾਲ ਲੜਿਆਂ ਅੌਰ ਲੜ ਦਿਆਂ ਹੋਇਆਂ ਜੋ ਰਥਵਾਹੀ ਸੀ । ਉਸ ਦੀ ਮੌਤ ਹੋ ਗਈ । ਅੌਰ ਉਸੇ ਸਮੇਂ ਹੀ ਕੇਕੇਈ ਨੇ ਰੱਥ ਹੱਕਣਾ ਸ਼ੁਰੂ ਕਰ ਦਿੱਤਾ । ਜੰਗ ਦੀ ਫਤਹਿ

ਤੋਂ ਬਾਅਦ ਰਾਜਾ ਬਹੁਤ ਖੁਸ਼ ਹੋਇਆ । ਔਰ ਕਕਈ ਨੂੰ ਕਹਿਣ ਲੱਗਾ । ਕਿ ਮੈਂ ਤੇਰੇ ਤੇ ਬਹੁਤ ਖੁਸ਼ ਹਾਂ । ਜੋ ਤੂੰ ਮੌਕਾ ਸੰਭਾਲਣਾ ਕੀਤਾ ਹੈ । ਹੁਣ ਜੋ ਵੀ ਤੇਰੇ ਮਨ ਵਿੱਚ ਖਿਆਲ ਹੈ ਉਹੋ ਹੀ ਵਰ ਮੰਗ ਮੈਂ ਦੇਣ ਨੂੰ ਤਿਆਰ ਹਾਂ । ਤਾਂ ਰਾਣੀ ਸੋਚ ਕੇ ਕਹਿਣ ਲੱਗੀ ਮਹਾਰਾਜ ਮੈਂ ਦੋ ਵਰ ਲੈਣਾ ਚਾਹੁੰਦੀ ਹਾਂ । ਆਪ ਮੈਨੂੰ ਦੋ ਵਰ ਦਿਉ । ਮੰਗੂਗੀ ਉਦੋ, ਜਦ ਮੈਨੂੰ ਲੋੜ ਹੋਵੇਗੀ। ਇਸ ਕਰਕੇ ਆਪ ਅਪਣੇ ਬਚਨ ਤੇ ਪੱਕੇ ਰਹਿਓ । ਇਉ ਰਾਜੇ ਤੋ ਤਿੰਨ ਵਾਰ ਹਾਂ ਕਰਵਾ ਲਈ । ਕੇ ਇਹ ਗੱਲ ਪੱਕੀ ਹੈ, ਜਦ ਵੀ ਤੂੰ ਮੰਗੇਗੀ ਮੈਂ ਉਦੋ ਹੀ ਅਪਣਾ ਬਚਨ ਪੂਰਾ ਕਰੂੰਗਾ । ਸਮਾਂ ਲੰਘਦਾ ਗਿਆ । ਜਗ ਭਗਵਾਨ ਰਾਮ ਚੰਦਰ ਜੀ ਨੂੰ ਰਾਜਾ ਰਾਜ ਭਾਗ ਸੰਭਾਲ ਕੇ ਆਪ ਬਾਹਰ ਜੰਗਲਾਂ ਵਿੱਚ ਤੱਪ ਕਰਨਾ ਚਾਹੁੰਦਾ ਸੀ । ਰਾਮ ਜੀ ਨੂੰ ਤਿਲਕ ਦੇਣ ਵਾਸਤੇ ਸਾਰੀ ਤਿਆਰੀ ਹੋ ਗਈ । ਬੇਅੰਤ ਰਿਖੀ ਮੁਨੀ ਮਹਾਤਮਾ ਇੱਕਠੇ ਹੋਏ । ਔਰ ਸਾਰੇ ਸ਼ਹਿਰ ਵਿੱਚ ਖੁਸ਼ੀਆਂ ਦੇ ਵਾਜੇ ਵੱਜਣ ਲੱਗੇ ਔਰ ਸਾਰੇ ਸ਼ਹਿਰ ਵਿੱਚ ਦੀਪ ਮਾਲਾ ਕੀਤੀ ਗਈ । ਹਰ ਬੱਚੇ ਬਜ਼ੁਰਗ ਦੇ ਮਨ ਵਿੱਚ ਬਹੁਤ ਜ਼ਿਆਦਾ ਖੁਸ਼ੀ ਹੋਈ ਕਿ ਰਾਮ ਜੀ ਰਾਜਾ ਬਣਨਗੇ । ਇਸ ਤਰ੍ਹਾਂ ਜਦ ਪੂਰੀ ਤਿਆਰੀ ਹੋ ਚੁੱਕੀ । ਔਰ ਉਸ ਸਮੇਂ ਜੋ ਕਕੇਈ ਦੀ ਦਾਸੀ ਮਥਰਾ ਸੀ । ਉਹ ਰੋ ਕੇ ਕਹਿਣ ਲੱਗੀ । ਹੇ ਰਾਣੀ ਮੈਨੂੰ ਬਹੁਤ ਭਾਰੀ ਦੁੱਖ ਹੈ । ਜੋ ਰਾਮ ਚੰਦਰ ਜੀ ਨੂੰ ਰਾਜ ਦਾ ਮਾਲਕ ਬਣਾਇਆ ਜਾ ਰਿਹਾ ਹੈ । ਔਰ ਤੇਰਾ ਪੁੱਤਰ ਭਰਤ ਉਸ ਦੇ ਅਧੀਨ ਹੋ ਕੇ ਰਹੇਗਾ । ਇਹ ਗੱਲ ਚੰਗੀ ਨਹੀਂ ਹੈ । ਮੇਰੇ ਮਨ ਵਿੱਚ ਬਹੁਤ ਦੁੱਖ ਹੈ । ਤੂੰ ਇਸ ਦਾ ਹੁਣੇ ਹੀ ਕੋਈ ਇੰਤਜਾਮ ਕਰ । ਮਥਰਾ ਦੀ ਇਹ ਗੱਲ ਸੁਣ ਕਰਕੇ ਪੁੱਤਰ ਨੂੰ ਰਾਜ ਦਵਾਉਣ ਦਾ ਖਿਆਲ ਪੈਦਾ ਹੋਇਆ । ਨਾਲੇ ਉਹ ਸਮਾਂ ਯਾਦ ਆ ਗਿਆ, ਜੋ ਰਾਜਾ ਤੋਂ ਦੋ ਵਰ ਲੈਣ ਦਾ

ਬਚਨ ਕਰਵਾਇਆ ਸੀ । ਕਿ ਹੁਣ ਉਹੋ ਮੈਂ ਦੋ ਵਰ ਮੰਗਾ ਆਪਣੇ ਪੁਤੱਰ ਨੂੰ ਰਾਜ ਔਰ ਰਾਮ ਚੰਦ ਨੂੰ ਬਨੋਬਾਸ । ਇਉਂ ਵਿਚਾਰ ਕੇ ਰਾਣੀ ਮਲੀਨ ਵੇਸ ਧਾਰ ਕੇ ਸੋਕ ਗਾਹ ਮੰਦਰ ਸੀ ਉਸਦੇ ਵਿੱਚ ਜਾ ਪਈ । ਜਦ ਰਾਜਾ ਆਇਆ ਪੁੱਛਿਆ ਰਾਣੀ ਕਿਥੇ ਹੈ । ਤਾਂ ਦਾਸੀ ਨੇ ਦੱਸਿਆ ਕਿ ਉਹ ਸ਼ੋਕਗਾਹ ਵਿੱਚ ਪਈ ਹੋਈ ਹੈ । ਜਦ ਰਾਜਾ ਕਕੇਈ ਦੇ ਪਾਸ ਗਿਆ । ਔਰ ਜਾ ਕੇ ਪੁੱਛਣਾ ਕੀਤਾ । ਕੇ ਕੀ ਕਾਰਨ ਹੈ । ਜੋ ਘਰ ਵਿੱਚ ਖੁਸ਼ੀਆਂ ਹੋ ਰਹੀਆਂ ਹਨ । ਅਤੇ ਤੂੰ ਸ਼ੋਕ ਧਾਰਨ ਕੀਤਾ ਹੈ । ਤਾਂ ਰਾਣੀ ਕਹਿਣ ਲੱਗੀ ਮਹਾਰਾਜ ਜੋ ਤੁਸੀਂ ਮੈਨੂੰ ਦੋ ਵਰ ਦੇਣ ਦਾ ਬਚਨ ਕੀਤਾ ਸੀ । ਉਸ ਨੂੰ ਪੂਰਾ ਕਰੋ । ਤਾਂ ਰਾਜਾ ਕਹਿਣ ਲੱਗਾ ਮੰਗ ਜੋ ਤੂੰ ਵਰ ਲੈਣਾ ਚਾਹੁੰਦੀ ਹੈ । ਤਾਂ ਉਸ ਸਮੇਂ ਕਕਈ ਨੇ ਅਪਣੇ ਹਿਰਦੇ ਨੂੰ ਪੱਥਰ ਵ਼ਰਗਾ ਕਠੋਰ ਬਣਾ ਕੇ ਕਹਿਣ ਲੱਗੀ, ਮਹਾਰਾਜ ਮੇਰੇ ਇਹ ਦੋ ਵਰ ਹਨ । ਮੇਰੇ ਭਰਤ ਪੁੱਤਰ ਨੂੰ ਰਾਜ ਔਰ ਰਾਮਚੰਦਰ ਨੂੰ ਚੌਦਾਂ ਸਾਲ ਦਾ ਬਨਬਾਸ । ਕਕੇਈ ਦੇ ਇਹ ਬਚਨ ਸੁਨਣ ਸਾਰ ਰਾਜਾ ਬੇਹੋਸ਼ ਹੋ ਕੇ ਧਰਤੀ ਤੇ ਡਿੱਗ ਪਿਆ । ਕਕਈ ਦੇ ਇਹਨਾਂ ਬਚਨਾਂ ਨੇ ਰਾਜੇ ਦੇ ਨਰਮ ਹਿਰਦੇ ਨੂੰ ਵਿੰਨ੍ਹ ਦਿੱਤਾ। ਬਹੁਤ ਦੁੱਖ ਦੇ ਨਾਲ ਤੜਫਨ ਲੱਗਾ । ਪਰ ਹੁਣ ਕਰੇ ਵੀ ਕੀ ਜੋ ਪਹਿਲੇ ਬਚਨ ਦੇ ਚੁੱਕਾ ਸੀ । ਇਤਨੇ ਚਿਰ ਨੂੰ ਵਿਸ਼ਿਸ਼ਟ ਜੀ ਰਾਮ ਜੀ ਨੂੰ ਨਾਲ ਲੈ ਕੇ ਮਹਿਲਾਂ ਨੂੰ ਆ ਰਹੇ ਸਨ । ਔਰ ਬਹੁਤ ਨਾਲ ਬ੍ਰਾਹਮਣ ਲੋਕ ਵੇਦਾਂ ਦੇ ਮੰਤਰਾਂ ਦਾ ਪਾਠ ਕਰ ਰਹੇ ਸਨ । ਤਾਂ ਕਕੇਈ ਸੁਣ ਕੇ ਰਾਜੇ ਨੂੰ ਕਹਿਣ ਲੱਗੀ, ਕਿ ਜਾਉ ਹੁਣ ਤੁਸੀਂ ਆਪਣੇ ਪੁੱਤਰ ਨੂੰ ਬਣੋਵਾਸ ਦਾ ਹੁਕਮ ਦਿਉ । ਪਰ ਰਾਜਾ ਤਾਂ ਇਉਂ ਤੜਫ਼ ਰਿਹਾ ਸੀ । ਜਿਵੇਂ ਪਾਣੀ ਤੋ ਬਾਹਰ ਬਰੇਤੀ ਵਿੱਚ ਪਈ ਮੱਛੀ ਤੜਫ਼ਦੀ ਹੈ । ਔਰ ਕਕੇਈ ਨੂੰ ਇਸ਼ਾਰਾ

ਕੀਤਾ, ਕਿ ਤੂੰ ਹੀ ਜਾ ਕੇ ਕਹਿ ਦੇ ਜੋ ਕੁਝ ਕਹਿਣਾ ਹੈ । ਤਾਂ ਕਕਈ ਗੁਸੇ ਨਾਲ ਭਰੀ ਹੋਈ ਵਿਸ਼ਿਸ਼ਟ ਜੀ ਨੂੰ ਕਹਿਣ ਲੱਗੀ, ਕਿ ਮਹਾਰਾਜ ਜੀ ਮੈਨੂੰ ਰਾਜਾ ਨੇ ਦੋ ਵਰ ਦਿੱਤੇ ਹਨ । ਰਾਮ ਜੀ ਨੂੰ 14 ਸਾਲ ਦਾ ਬਣੋਵਾਸ ਔਰ ਮੇਰੇ ਪੁੱਤਰ ਭਰਤ ਨੂੰ ਰਾਜ ॥ ਇਹ ਗੱਲ ਸੁਣਨ ਸਾਰ ਹੀ ਵਿਸ਼ਿਸ਼ਟ ਦੇ ਪੈਰਾਂ ਦੀ ਮਿਟੀ ਨਿਕਲ ਗਈ ਔਰ ਰਾਮ ਜੀ ਵਲ ਵੇਖ ਕੇ ਬਹੁਤ ਲੰਮਾ ਹਉਕਾ ਭਰਿਆ, ਜੋ ਇਸ ਦਾ ਮਤਲਬ ਸੀ, ਕਿ ਇਹ ਕੀ ਹੋ ਗਿਆ। ਬੁਲਾਇਆ ਰਾਜ ਦੇਣ ਵਾਸਤੇ ਸੀ, ਔਰ ਉਲਟਾ ਬਣੋਵਾਸ ਜਾਣ ਦਾ ਹੁਕਮ ਕਰ ਦਿਤਾ ਹੈ । ਔਰ ਰਾਮ ਜੀ ਨੂੰ ਆਪਣੇ ਪਿਤਾ ਨੂੰ ਵੀ ਮਿਲਣ ਨਹੀਂ ਦਿੱਤਾ । ਔਰ ਉੱਥੋਂ ਹੀ ਬਾਹਰ ਜਾਂਣ ਦਾ ਹੁਕਮ ਕਰ ਦਿਤਾ । ਜਦ ਇਸ ਗਲ ਦਾ ਸਾਰੇ ਪਤਾ ਲਗ ਗਿਆ, ਕਿ ਰਾਮ ਜੀ ਨੂੰ ਰਾਜ ਦੇਣ ਦੀ ਬਜਾਏ ਰਾਜਾ ਨੇ ਬਣ ਜਾਣ ਦਾ ਹੁਕਮ ਕਰ ਦਿਤਾ ਹੈ । ਇਹ ਗਲ ਸੁਣਨ ਸਾਰ ਹੀ ਜੋ ਖੁਸ਼ੀਆਂ ਦੇ ਬਾਜੇ ਬਜ ਰਹੇ ਸਨ, ਉਹ ਬੰਦ ਹੋ ਗਏ, ਜੋ ਖੁਸ਼ੀ ਸੀ ਉਹ ਤਾਂ ਖੰਭ ਲਾ ਕੇ ਕਿਸੇ ਪਾਸੇ ਉਡ ਗਈ, ਔਰ ਸਾਰੇ ਸ਼ਹਿਰ ਵਿੱਚ ਸ਼ੋਕ ਨੇ ਆ ਡੇਰਾ ਲਾਇਆ । ਲੋਕਾਂ ਨੂੰ ਇਸ ਗੱਲ ਦਾ ਇਤਨਾਂ ਭਾਰੀ ਦੁਖ ਹੋਇਆ, ਕਿ ਰਾਮ ਜੀ ਬਣੋਵਾਸ ਜਾਣਗੇ ? ਸਾਰੇ ਸ਼ਹਿਰ ਵਿੱਚ ਰੋਣਾ ਪਿਟਣਾ ਸ਼ੁਰੂ ਹੋ ਗਿਆ, ਜੋ ਇਸੇ ਸਮੇਂ ਨੂੰ ਵੇਖ ਕੇ ਪੰਡਿਤ ਗੁਲਾਬ ਸਿੰਘ ਜੀ ਕਥਨ ਕਰਦੇ ਹਨ ।

॥ ਸ੍ਵੈਯਾ ॥

ਕਹਿ ਬੀਨਨ ਤਾਲ ਮ੍ਰਿਦਗਨ ਕੀ ਧੁਨਿ ਗਾਵਤ ਹੈ ਮਨ ਮੋਦ ਬਧਾਈ ॥  
ਕਹਿ ਰੋਵਤ ਹੈ, ਨਰ ਨਾਰਿ ਮਹਾਂ, ਧਰ ਲੇਟਤ ਹੈਂ, ਉਰ ਮੈਂ ਦੁਖ ਪਾਈ ॥  
ਕਹਿ ਚੰਦਨ ਨੀਰ ਗੁਲਾਬ ਘਸੇ ਸੁ ਸੰਧੂਰਹਿ ਕੀ ਸਿਰ ਮਾਂਗ ਬਨਾਈ ॥  
ਕਹਿ ਹਾਥਨ ਸੋ ਜੋ ਉਪਾਰ ਸਿਰੋਰੁਹਿ, ਮਾਂਗ ਜਹਾਂ ਤਹਿ ਭੂਮ ਰੁਲਾਈ ॥ ੧੨ ॥

ਅਰਥ: ਕਵੀ ਜੀ ਕਹਿੰਦੇ ਹਨ, ਕਿ ਕਿਥੇ ਤਾਂ ਰਾਮ ਜੀ ਨੂੰ ਰਾਜ ਦੇਣ ਦੀ ਖੁਸ਼ੀ ਵਿੱਚ ਬੀਨਾਂ ਤੇ ਮ੍ਰਿੰਦਗਾਂ ਦੀ ਖੁਸ਼ੀ ਨੂੰ ਦੇਣ ਵਾਲੀ ਧੁਨੀ ਹੋ ਰਹੀ ਸੀ, ਪਰ ਕਿਥੇ ਛਿਨ ਮਾਤਰ ਦੇ ਵਿਚ ਉਲਟਾ ਰੋਣਾ ਪਿਟਣਾ ਪੈ ਗਿਆ। ਔਰ ਕਈ ਇਸ ਦੁਖ ਕਰਕੇ ਧਰਤੀ ਉਪਰ ਲਿਟ ਰਹੇ ਹਨ। ਜੋ ਇਸਤ੍ਰੀਆਂ ਨੇ ਚੰਦਨ ਘਸਾ ਕੇ ਔਰ ਸੰਧੂਰ ਨਾਲ ਸਿਰ ਦੀਆਂ ਮਾਂਗ ਨੂੰ ਪਟੀਆਂ ਬਣਾਈਆਂ ਹੋਈਆਂ ਸਨ। (ਸਿਰ ਦੀ ਚੀਰਨੀ ਵਿੱਚ ਸੰਧੂਰ ਪਾਇਆ ਜਾਂਦਾ ਹੈ)। ਜਦੋ ਉਨ੍ਹਾਂ ਨੂੰ ਪਤਾ ਲੱਗਾ, ਰਾਮ ਜੀ ਬਣਵਾਸ ਜਾਣਗੇ, ਤਾਂ ਇਤਨਾ ਦੁੱਖ ਹੋਇਆ ਕਿ ਆਪਣੇ ਹੱਥਾਂ ਨਾਲ ਆਪਣੇ ਸਿਰ ਦੀਆਂ ਮਾਂਗਾ ਨੂੰ ਪੁੱਟ ਕੇ ਮਿਟੀ ਵਿੱਚ ਮਿਲਾ ਦਿੱਤਾ। ਇਉਂ ਜਦੋ ਰਾਮ ਜੀ ਸੀਤਾ ਲਛਮਣ ਨੂੰ ਨਾਲ ਲੈ ਕੇ ਸ਼ਹਿਰ ਤੋ ਬਾਹਰ ਨਿਕਲੇ, ਜੰਗਲ ਨੂੰ ਜਾਣ ਵਾਸਤੇ, ਉਸ ਸਮੇਂ ਜੋ ਲੋਕਾਂ ਦੀ ਦੁੱਖ ਵਾਲੀ ਹਾਲਤ ਸੀ, ਉਸਦਾ ਨਕਸ਼ਾ ਕਵੀ ਹਿਰਦਾ ਰਾਮ ਜੀ ਇਉਂ ਖਿਚਦੇ ਹਨ। (ਕਵਿਉ ਵਾਚ)

ਕਬਿੱਤ ॥

*ਰੋਵਤ ਪੁਰਖ ਨਾਰੀ ਜੋਗੀ ਜਤੀ ਬ੍ਰਹਮਚਾਰੀ, ਰੋਵੈ ਗਿਰ ਰੁਖ, ਅਰ ਜੋ ਹਟੋਵਾ ਹਾਟ ਕੇ।*
*ਰੋਵੈਂ ਖਗ ਰੋਵੈਂ ਮਿਰਗ, ਰੋਵਤ ਮਰਾਲ ਭ੍ਰਿੰਗ, ਰੋਇ ਗੁਣ ਪੰਡਿਤ, ਕਬਿਤ ਬੇਟ ਭਾਟ ਕੇ।*
*ਰਾਮ ਕੇ ਬਿਛੋਹੇ ਦੁਖ ਐਸੀ ਭਾਂਤ ਪੋਹੇ, ਸੋ ਤੋ ਟਾਰੇ ਨ ਟਰਤ, ਪਰੇ ਪੇਚ ਸ਼ੋਕ ਪਾਟ ਕੇ।*
*ਬੀਰ ਤੀਅ ਸੰਗ ਲੈ, ਬਿਯੋਗੀ ਜੋਗੀ ਭਏ ਯਹਿ, ਬਾਤ ਸੁਨ ਰੋਵਤ ਬਟੋਆ ਸਬ ਬਾਟ ਕੇ ॥ ੮੪ ॥*

ਅਰਥ : ਗ੍ਰੰਥ ਕਰਤਾ ਜੀ ਕਹਿੰਦੇ ਹਨ। ਜਦੋਂ ਰਾਮ ਜੀ ਬਣ ਨੂੰ ਚਲੇ ਗਏ ਉਹਨਾਂ ਦੇ ਵਿਛੋੜੇ ਦੇ ਦੁੱਖ ਕਰ ਕੇ ਇਸਤ੍ਰੀਆਂ ਅਰ ਆਦਮੀ ਸਾਰੇ ਰੋਣ ਲਗ ਪਏ। ਔਰ ਜੋਗੀ ਲੋਕ ਜਿਨਾਂ ਦਾ ਮਨ ਕਦੇ ਵੀ ਦੁੱਖ ਵਿੱਚ ਡੋਲਿਆ ਨਹੀਂ ਸੀ ਉਹ ਵੀ ਰੋਣ ਲਗ ਪਏ। ਜਤੀ ਅਰ ਬ੍ਰਹਮਚਾਰੀ ਵੀ ਰੋਣ ਲੱਗ ਪਏ। ਪਰਬਤ ਤੇ ਬ੍ਰਿਛ ਵੀ ਰੋਣ ਲੱਗ ਪਏ। ਜੋ ਹਟਾਂ ਕਰਨ ਵਾਲੇ ਹਟਵਾਣੀਏਂ ਸਨ, ਉਹ ਵੀ ਹਟਾਂ ਬੰਦ ਕਰ ਕੇ ਉੱਚੀ ਉੱਚੀ ਰੋ ਰਹੇ ਹਨ। ਔਰ (ਗਿਰ) ਪਹਾੜ ਔਰ ਰੁਖ ਇਹ ਵੀ ਰੋ ਰਹੇ ਹਨ। ਪੰਛੀ ਮ੍ਰਿਗ ਹੰਸ ਭੌਰੇ ਇਹ ਸਾਰੇ ਰੋ ਰਹੇ ਹਨ। ਇਹਨਾਂ ਦੀ ਜਿਹੜੀ ਆਵਾਜ਼ ਸੀ, ਉਹ ਇਉਂ ਪ੍ਰਤੀਤ ਹੋ ਰਹੀ ਹੈ, ਮਾਨੋਂ ਦੁੱਖ ਨਾਲ ਰੋ ਰਹੇ ਹਨ। ਤੇ ਭੱਟਾਂ ਦੇ ਪੁੱਤਰ ਵੀ ਰੋ ਰੋ ਕੇ ਕਬਿਤ ਪੜਦੇ ਹਨ। ਰਾਮ ਜੀ ਦੇ ਵਿਛੋੜੇ ਦੇ ਦੁੱਖ ਕਰ ਕੇ ਪ੍ਰਜਾ ਨੂੰ ਐਸੇ ਦੁਖ ਪਏ,

ਜੋ ਹਟਾਏ ਹੋਏ ਹਟਦੇ ਨਹੀਂ । ਜਿਵੇਂ ਸੂਤ ਦੇ ਤਾਗੇ ਉਲਝ ਜਾਣ ਤਾਂ ਉਹਨਾਂ ਦਾ ਸੁਲਝਾਉਣਾਂ, ਤਾਗਿਆਂ ਨੂੰ ਅੱਡ ਅੱਡ ਕਰਨਾ ਬੜਾ ਮੁਸ਼ਕਲ ਹੋ ਜਾਂਦਾ ਹੈ । ਐਸਾ ਹੀ ਦੁੱਖ ਪ੍ਰਜਾ ਨੂੰ ਹੈ, ਜੋ ਹਟਾਉਣਾਂ ਬੜਾ ਮੁਸ਼ਕਲ ਹੈ । ਜਦੋ ਰਾਮ ਚੰਦਰ ਜੀ ਭਾਈ ਅਤੇ ਇਸਤ੍ਰੀ ਨੂੰ ਨਾਲ ਲੈ ਕੇ ਰਾਜ ਤੋਂ ਬਿਯੋਗੀ ਹੋ ਕੇ ਜੋਗੀ ਬਣ ਗਏ, ਇਸ ਗੱਲ ਨੂੰ ਸੁਣ ਵੇਖ ਕੇ ਰਾਹੀ ਜੋ ਸਨ ਉਹ ਵੀ ਉੱਚੀ ਉੱਚੀ ਰੋਣ ਲਗ ਪਏ । ਭਾਵ ਕਿ ਜਦ ਉਨ੍ਹਾਂ ਨੂੰ ਬਣੋਵਾਸ ਨੂੰ ਜਾਂਦਿਆਂ ਵੇਖ ਕੇ ਸ਼ਹਿਰ ਦੇ ਲੋਕ ਉੱਚੀ ਉੱਚੀ ਰੋ ਰ੍ਹਹੇ ਸਨ । ਤਾਂ ਉਨ੍ਹਾਂ ਨੂੰ ਵੇਖ ਕੇ ਜੋ ਰਾਹਾਂ ਵਿੱਚ ਜਾਣ ਵਾਲੇ ਰਾਹੀ ਸਨ, ਉਹ ਵੀ ਉੱਚੀ ਉੱਚੀ ਰੋਣ ਲੱਗ ਪਏ । ਜਿਸ ਸਮੇਂ ਸ੍ਰੀ ਹਜ਼ੂਰ ਸੰਤ ਮਹਾਰਾਜ ਈਸ਼ਰ ਸਿੰਘ ਜੀ ਰਾੜਾ ਸਾਹਿਬ ਵਾਲਿਆਂ ਨੇ ਇੰਗਲੈਂਡ ਦੇ ਵਿੱਚ ਆਪਣੇ ਸਰੀਰ ਦਾ ਤਿਆਗ ਕੀਤਾ, ਤਾਂ ਉਸ ਸਮੇਂ ਸੰਗਤ ਦੀ ਐਸੀ ਹੀ ਦੁੱਖ ਵਾਲੀ ਹਾਲਤ ਸੀ । ਜਿਸ ਨੂੰ ਵੇਖ ਕੇ ਜੋ ਰਸਤੇ ਕੋਲ ਦੀ ਲੰਘਣ ਵਾਲੇ ਅੰਗਰੇਜ਼ ਸਨ, ਉਹਨਾਂ ਤੋਂ ਵੀ ਰਿਹਾ ਨਾ ਜਾਂਦਾ ਔਰ ਰੋਣਾ ਸ਼ੁਰੂ ਕਰ ਦਿੰਦੇ । ਔਰ ਇਹੋ ਹੀ ਹਾਲਤ ਰਾੜਾ ਸਾਹਿਬ ਵਿੱਚ ਸੰਗਤਾਂ ਦੀ ਹੋ ਰਹੀ ਸੀ । ਜਿਸ ਨੂੰ ਵੇਖ ਕੇ ਦਰਖਤ, ਪੰਛੀ ਔਰ ਮਕਾਨ ਸਭ ਉਦਾਸ ਔਰ ਰੋਂਦੇ ਪ੍ਰਤੀਤ ਹੋ ਰਹੇ ਸਨ । ਜੈਸੇ ਗੁਰੂ ਜੀ ਕਥਨ ਕਰਦੇ ਹਨ । ਮੈਂ ਰੋਵੰਦੀ ਸਭ ਜਗ ਰੁਨਾ, ਰੁੰਨੜੇ ਵਣਹੁ ਪੰਖੇਰੂ ॥ ਜਿਸ ਦਾ ਆਪਣਾ ਮਨ ਰੋਂਦਾ ਦੁੱਖੀ ਹੁੰਦਾ ਹੈ । ਉਸ ਨੂੰ ਸਾਰੀ ਦੁਨੀਆਂ ਰੋਂਦੀ ਪ੍ਰਤੀਤ ਹੁੰਦੀ ਹੈ । ਰਾਮ ਜੀ ਦੇ ਬਨੋਵਾਸ ਜਾਣ ਮਗਰੋਂ ਜੋ ਰਾਜ ਮਹਿਲਾਂ ਵਿੱਚ ਹਾਲ ਹੋਇਆ । ਉਸਦਾ ਨਕਸਾ ਕਵੀ ਜੀ ਇਉਂ ਖਿੱਚਦੇ ਹਨ ।

ਕਵਿੱਤ

*ਰੋਵੈਂ ਸਬ ਗਾਉਂ ਬਾਸੀ, ਰਾਣੀ ਰਨਵਾਸ ਦਾਸੀ,*
*ਦੇਹ ਤੇ ਉਦਾਸੀ, ਮਾਨੋ ਕਾਰੋ ਨਾਗ ਛ੍ਵੈ ਗਯੋ ।*
*ਛੂਟੇ ਕੇਸ ਬਿਕਰਾਲ, ਆਪ ਆਪ ਕੋ ਬਿਹਾਲ,*
*ਕਾਹ ਕੋ ਪ੍ਰਬੋਧੈ, ਸਬਹੂੰ ਕੋ ਰਸ ਚ੍ਵੈ ਗਯੋ ।*
*ਸਬਹੀ ਕੇ ਪ੍ਰਾਨ ਹਰਿ ਤਾਪਸੀ ਕੋ ਬੇਖ ਕਰਿ,*
*ਜਾਨਕੀ ਸਮੇਤ ਰਾਮ ਜੋ ਲੌਂ ਕੋਸ ਦ੍ਵੈ ਗਯੋ ।*
*ਤੌਂ ਲੇ ਰਹੇ ਪ੍ਰਾਨ, ਰਾਜਾ ਦਸਰਥ ਜੂ ਕੇ ਨੀਕੇ,*
*ਪਾਛੇ ਰਾਮ ਨਾਮ ਲੇਤ ਰਾਜਾ ਰਾਮ ਰਾਮ ਹ੍ਵੈ ਗਯੋ । ੮੬।*

ਸਾਰਾ ਨਗਰ ਰੋ ਰਿਹਾ ਹੈ । ਸਭ ਰਾਣੀਆਂ ਦਾਸੀਆਂ ਰੋ ਰਹੀਆਂ ਹਨ। ਆਪਣੇ ਸਰੀਰਾਂ ਦੇ ਜੀਵਨ ਵੱਲੋਂ ਉਦਾਸ ਹੋ ਗਈਆਂ । ਇਤਨਾਂ ਦੁੱਖ ਹੋ ਰਿਹਾ ਹੈ। ਜਿਤਨਾਂ ਕਾਲੇ ਨਾਗ ਦੇ ਲੜਿਆਂ ਹੁੰਦਾ ਹੈ । ਕੇਸ ਸਭ ਦੇ ਖੁੱਲ੍ਹੇ ਹੋਏ । ਹਾਲ ਤੋਂ ਬੇਹਾਲ ਹੋ ਚੁੱਕੀਆਂ ਹਨ । ਹੁਣ ਕੌਣ ਕੋਈ ਕਿਸੇ ਨੂੰ ਸਮਝਾਵੇ । ਜਦੋਂ ਸਾਰੇ ਹੀ ਦੁੱਖ ਨਾਲ ਰੋ ਰਹੇ ਹਨ । ਜੋ ਤਪਸਵੀ ਦਾ ਭੇਸ ਧਾਰ ਕੇ ਸੀਤਾ ਤੇ ਲਛਮਣ ਨੂੰ ਨਾਲ ਲੈ ਕੇ ਬਨ ਨੂੰ ਚਲੇ ਗਏ ਹਨ । ਮਾਨੋਂ ਸਭ ਦੇ ਪ੍ਰਾਨ ਨਾਲ ਹੀ ਲੈ ਕੇ ਚਲੇ ਗਏ ਹਨ। ਜਦੋਂ ਦੋ ਕੋਹ ਬਾਹਰ ਚਲੇ ਗਏ । ਉਤਨਾਂ ਚਿਰ ਤਾਂ ਰਾਜਾ ਦੇਖਦਾ ਰਿਹਾ । ਜਦੋਂ ਦਿਸਣੋ ਹਟ ਗਏ । ਤਾਂ ਰਾਜਾ ਰਾਮ ਰਾਮ ਕਰਦਾ ਹੋਇਆ । ਰਾਮ ਜੀ ਵਿੱਚ ਹੀ ਸਮਾਅ ਗਿਆ। ਭਾਵ ਪ੍ਰਾਣਾਂ ਦਾ ਤਿਆਗ ਕਰ ਦਿੱਤਾ । ਇਥੇ ਖਾਸ ਗੱਲ ਵਿਚਾਰਨ ਯੋਗ ਹੈ । ਕਿ ਰਾਜਾ ਦਸ਼ਰਥ ਨੂੰ ਵਿਸ਼ਿਸ਼ਟ ਜੀ ਨੇ ਬ੍ਰਹਮ ਗਿਆਨ ਕੀਤਾ ਸੀ । ਔਰ ਰਾਜਾ ਨੂੰ ਗਿਆਨਵਾਨ ਜਾਣਿਆ ਜਾਂਦਾ ਸੀ । ਜਿਸਦੀ ਸਭਾ ਵਿੱਚ ਬੜੇ ਬੜੇ ਧਰਮਾਤਮਾ ਬੈਠ ਕੇ ਨਿੱਤ ਗਿਆਨ ਚਰਚਾ ਕਰਦੇ ਸਨ । ਰਾਜਾ ਨਿੱਤ ਗਿਆਨ ਦੀਆਂ ਗੱਲਾ ਸੁਣਦਾ। ਪਰ ਜਦੋਂ ਆਪਣੇ ਪੁੱਤਰ ਦਾ ਚੌਦਾ ਸਾਲ ਦਾ ਬਨੋਵਾਸ ਸੁਣਿਆ । ਤਾਂ ਇਹ ਹਾਲਤ ਹੋਈ । ਨਾਲੇ ਪਤਾ ਹੈ ਕਿ ਪੁੱਤਰ ਨੇ ਚੌਦਾ ਸਾਲ ਕੱਟਕੇ ਵਾਪਸ ਆ ਜਾਣਾ ਹੈ। ਇਤਨੇ ਵਿਛੋੜੇ ਵਿੱਚ ਹੀ ਸਭ ਗਿਆਨ ਭੁਲਾ ਕੇ ਆਪਣੇ ਪ੍ਰਾਣਾਂ ਦਾ ਤਿਆਗ ਕਰ ਦਿੰਦਾ ਹੈ । ਪਰ ਧੰਨ ਹਨ ਗੁਰੂ ਗੋਬਿੰਦ ਸਿੰਘ ਜੀ ਮਹਾਰਾਜ ਜਿਨ੍ਹਾਂ ਨੇ ਧਰਮ ਦੇਸ ਦੇ ਵਾਸਤੇ ਚਮਕੌਰ ਦੀ ਗੜੀ ਵਿੱਚ ਆਪਣੇ ਹਥੀਂ ਪੁਤਰਾਂ ਨੂੰ ਜੰਗ ਵਿੱਚ ਤੋਰਿਆ, ਔਰ ਅੱਖਾਂ ਦੇ ਸਾਹਮਣੇ ਪੁੱਤਰਾਂ ਨੂੰ ਸ਼ਹੀਦ ਹੁੰਦੇ ਵੇਖਿਆ । ਔਰ ਖਿੜੇ ਮੱਥੇ ਵਾਹਿਗੁਰੂ ਅੱਗੇ ਅਰਦਾਸ ਕਰ ਰਹੇ ਹਨ ।

*ਕਬੀਰ ਮੇਰਾ ਮੁਝ ਮਹਿ ਕੁਛ ਨਹੀ, ਜੋ ਕਿਛ ਹੈ ਸੋ ਤੇਰਾ ।*
*ਤੇਰਾ ਤੁਝ ਕੋ ਸਉਪਤੇ ਕਿਆ ਲਾਗੇ ਮੇਰਾ ॥*

ਨੇਤਰਾਂ ਵਿੱਚ ਇੱਕ ਅੰਸੂ ਵੀ ਨਹੀਂ ਆਇਆ ਸਗੋਂ ਖੁਸ਼ ਹੋ ਰਹੇ ਹਨ ਕਿ ਵਾਹਿਗੁਰੂ ਦੀ ਅਮਾਨਤ ਜੋ ਸੀ ਅੱਜ ਉਹ, ਉਸਨੂੰ ਸਉਪ ਦਿੱਤੀ ਹੈ । ਅੱਜ 1981, 10 ਪੋਹ, ਛੋਟੇ ਵੱਡੇ ਸਾਹਿਬਜਾਦਿਆਂ ਦੀ ਸ਼ਹੀਦੀ ਹੋਣ ਦੇ ਦਿਹਾੜੇ ਲੰਘ ਰਹੇ ਹਨ । ਜਿਸ ਕਰਕੇ ਸਾਰੀ ਸਿੱਖ ਜਨਤਾ ਤੇ ਬਹੁਤ ਉਦਾਸੀ ਹੈ । ਪਰ ਫਿਰ ਵੀ ਵਾਹਿਗੁਰੂ ਦੇ ਭਾਣੇ ਵਿੱਚ ਖੁਸ਼ ਹਨ । ਕੋਈ ਰੋਂਦਾ ਨਹੀਂ । ਇਸਲਾਮ ਦੇ ਵਿੱਚ ਜਦੋਂ ਮੁਹੰਮਦ ਸਾਹਿਬ ਦੇ ਦੋਹੁਤਰੇ, ਹਸਨ ਤੇ ਹੁਸੈਨ, ਉਨ੍ਹਾਂ ਨੂੰ ਵਿਰੋਧੀਆਂ ਨੇ ਕਰਬਲਾਂ ਦੇ ਮਾਰੂਥਲ ਵਿੱਚ 10 ਅਕਤੂਬਰ

680 ਈ: ਨੂੰ ਜੰਗ ਵਿੱਚ ਤਿਹਾਏ ਮਾਰ ਦਿੱਤਾ । ਉਨ੍ਹਾਂ ਦੇ ਕੱਟੇ ਹੋਏ ਸਿਰ ਕੂਫੇ ਵਿੱਚ ਯਜੀਦ ਨੂੰ ਭੇਜੇ ਗਏ । ਇਹ ਸਾਕਾ ਕਰਬਲਾ ਦੇ ਨਾਮ ਪਰ ਪ੍ਰਸਿੱਧ ਹੈ । ਇਸ ਮੈਦਾਨ ਦੇ ਵਿੱਚ ਗਰਮੀ ਦੇ ਦਿਨ ਗਰਮ ਰੇਤਾ ਤੇ ਉਨ੍ਹਾਂ ਨੂੰ ਪਿਆਸੇ ਤੜਫਾ ਤੜਫਾ ਕੇ ਮਾਰਿਆ ਗਿਆ । ਇਸਦੀ ਯਾਦ ਵਿੱਚ ਮੁਹਰਮ ਮਹੀਨੇ ਵਿੱਚ ਦਸ ਦਿਨ ਤੱਕ ਮੁਸਲਮਾਨਾਂ ਵਿੱਚ ਸੋਕ ਮਨਾਇਆ ਜਾਂਦਾ ਹੈ । ਬਹੁਤ ਸਾਰੇ ਮੁਸਲਮਾਨ ਰੋਂਦੇ ਤੇ ਪਿੱਟਦੇ ਹਨ । ਪਰ ਗੁਰੂ ਘਰ ਦੇ ਵਿੱਚ ਚਾਰ ਬੱਚੇ ਮਾਸੂਮ ਸ਼ਹੀਦ ਹੋਏ । ਪਰ ਫੇਰ ਵੀ ਵਾਹਿਗੁਰੂ ਦੇ ਭਾਣੇ ਵਿੱਚ ਬੜੀ ਚੜਦੀ ਕਲਾ ਨਾਲ ਉਨ੍ਹਾਂ ਦੇ ਸਹੀਦੀ ਜੋੜ ਮੇਲੇ ਮਨਾਏ ਜਾਂਦੇ ਹਨ । ਇਹ ਸੀ ਗੁਰੂ ਗੋਬਿੰਦ ਸਿੰਘ ਮਹਾਰਾਜ ਦਾ ਹੌਸਲਾ । ਜੋ ਚਾਰੇ ਬੱਚਿਆਂ ਨੂੰ ਸ਼ਹੀਦ ਕਰਵਾ ਕੇ ਫਿਰ ਵੀ ਕਹਿ ਰਿਹਾ ਹੈ । ਤੇਰਾ ਕੀਆ ਮੀਠਾ ਲਾਗੇ । ਹਰਿ ਨਾਮ ਪਦਾਰਥ ਨਾਨਕੁ ਮਾਂਗੇ ॥ ਪੁੱਤਰਾਂ ਦੇ ਵਿਛੋੜੇ ਨੇ ਵੱਡੇ ਵੱਡੇ ਗਿਆਨਵਾਨਾਂ ਦੇ ਦਿਲ ਹਿਲਾ ਦਿੱਤੇ । ਪਰ ਗੁਰੂ ਗੋਬਿੰਦ ਸਿੰਘ ਮਹਾਰਾਜ ਦਾ ਹਿਰਦਾ ਹੀ ਸੁਮੇਰ ਪਹਾੜ ਵਾਂਗੂ ਇਕ ਰਸ ਅਡੋਲ ਰਿਹਾ । ਅੱਜ ਸ਼ਹੀਦੀ ਗੁਰਪੁਰਬ ਹੋਣ ਕਰਕੇ ਪਾਠਕਾਂ ਦੇ ਗਿਆਨ ਵਾਸਤੇ ਚਲਦੇ ਪ੍ਰਸੰਗ ਵਿੱਚ ਗੁਰੂ ਸਾਹਿਬਾਂ ਦੀ ਟੂਕ ਮਾਤਰ ਥੋੜ੍ਹੀ ਜਿਹੀ ਕਥਾ ਲਿਖੀ ਹੈ । ਆਉ ਆਪਣੇ ਪ੍ਰਸੰਗ ਵੱਲ, ਇਉਂ ਜਦੋ ਰਾਮ ਚੰਦਰ ਜੀ ਬਨੋਵਾਸ ਨੂੰ ਗਏ। ਅਨੇਕਾਂ ਅਸਥਾਨਾਂ, ਜੰਗਲਾਂ ਵਿੱਚ ਦੀ ਤੁਰੇ ਜਾ ਰਹੇ ਹਨ । ਐਸਾ ਭਿਆਨਕ ਜੰਗਲ ਜਿੱਥੋਂ ਦੀ ਲੰਘ ਰਹੇ ਹਨ । ਕੋਈ ਆਦਮੀ ਕਿਸੇ ਪਾਸੇ ਦਿਸ ਨਹੀਂ ਰਿਹਾ। ਡਰਾਉਣੇ ਜੰਗਲ ਦੇ ਵਿੱਚ ਦੀ ਜਾ ਰਹੇ ਹਨ । ਚਾਰ = ਚੁਫੇਰਿਓ ਸੇਰਾਂ ਆਦਿਕ ਦੀਆਂ ਔਰ ਹੋਰ ਬੇਅੰਤ ਜਾਨਵਰਾਂ ਦੀਆਂ ਡਰਾਉਣੀਆਂ ਅਵਾਜਾਂ ਆ ਰਹੀਆਂ ਹਨ । ਇਸ ਤਰ੍ਹਾਂ ਤੁਰੇ ਜਾ ਰਹੇ ਹਨ । ਸਰੀਰ ਕੁਮਲਾਏ ਹੋਏ ਔਰ ਪੈਰਾਂ ਦੇ ਵਿੱਚ ਭੱਖੜਿਆਂ ਦੇ ਕੰਢੇ ਲੱਗਦੇ। ਬੈਠ ਕੇ ਕੱਢਦੇ ਹਨ। ਇੱਕ ਦੂਸਰੇ ਨੂੰ ਕੋਈ ਆਪਣਾ ਦੁੱਖ ਨਹੀਂ ਦੱਸ ਰਿਹਾ । ਆਪਣੇ ਦੁੱਖ ਨੂੰ ਆਪਣੇ ਹਿਰਦੇ ਵਿੱਚ ਹੀ ਜਰਦੇ ਹਨ । ਇਉਂ ਚਲਦੇ - ਚਲਦੇ ਉਥੇ ਜਾ ਪਹੁੰਚੇ, ਜਿਥੇ ਅਗਸਤ ਮੁਨੀ ਦਾ ਡੇਰਾ ਸੀ । ਜਿਸਦੀ ਬਾਬਤ ਕਵੀ ਜੀ ਲਿਖਦੇ ਹਨ।

### ਦੋਹਰਾ

*ਰਘੁਪਤਿ ਐਸੇ ਬਨ ਫਿਰਤ, ਦੇਖੇਂ ਨਗਰ ਨ ਠੌਰ ॥*
*ਆਸ਼ਰਮ ਸੁਨਯੋ ਅਗਸਤ ਕੌ, ਚਲੇ ਹੁਲਾਸਨ ਦੌਰ ॥੫੩॥*

ਜਦੋਂ ਰਾਮ ਚੰਦਰ ਜੀ ਭਿਆਨਕ ਜੰਗਲ ਦੇ ਵਿੱਚ ਫਿਰ ਰਹੇ ਸਨ । ਜੋ ਡਰਾਉਣਾਂ ਜੰਗਲ, ਜਾਨਵਰਾਂ ਦੀਆਂ ਡਰਾਉਣੀਆਂ ਆਵਾਜ਼ਾਂ, ਪੈਰਾਂ ਵਿੱਚ ਕੰਢੇ ਲੱਗ ਰਹੇ ਸਨ । ਜਦੋਂ ਸਮੇਂ ਦਾ ਚੱਕਰ ਪੁੱਠਾ ਚਲਦਾ ਹੈ ਤਾਂ ਇਸੇ ਤਰ੍ਹਾਂ ਹੀ ਹੋਇਆ ਕਰਦਾ ਹੈ । ਜੈਸੇ ਪੰਥ ਵਾਲੀ, ਦੋ ਜਹਾਨ ਦੇ ਮਾਲਕ, ਤਾਜਾਂ ਤਖਤਾਂ ਦੇ ਮਾਲਕ ਗੁਰੂ ਗੋਬਿੰਦ ਸਿੰਘ ਜੀ ਮਹਾਰਾਜ, ਮਾਛੂਵਾੜੇ ਦੇ ਜੰਗਲਾਂ ਵਿੱਚ ਫਿਰ ਰਹੇ ਸਨ । ਜਿਨ੍ਹਾਂ ਚਰਨਾਂ ਦੇ ਉਪਰ ਲੱਖਾਂ ਸਿੱਖ ਆਪਣਾ ਮੱਥਾ ਰੱਖ ਕੇ, ਮੱਥੇ ਦੇ ਪੁੱਠੇ ਲੇਖ ਸਿੱਧੇ ਕਰਦੇ ਸਨ । ਅੱਜ ਉਨ੍ਹਾਂ ਕੋਮਲ ਪਵਿੱਤਰ ਚਰਨਾਂ ਨੂੰ ਭੱਖੜੇ ਔਰ ਸੂਲਾਂ ਨੇ ਚੀਰਿਆ ਹੋਇਆ ਹੈ। ਖ਼ੂਨ ਨਿਕਲ ਰਿਹਾ ਹੈ । ਪਰ ਕੋਈ ਪ੍ਰਵਾਹ ਨਹੀਂ । ਇੱਕੋ ਹੀ ਲਗਨ ਮਨ ਵਿੱਚ, ਦੇਸ ਤੋ ਗੁਲਾਮੀ ਦੂਰ ਕਰਕੇ ਦੇਸ ਨੂੰ ਆਜਾਦ ਕਰਵਾਉਣਾ । ਇਸ ਕਾਰਣ ਕਰਕੇ ਸਮੇਂ ਦੀ ਹਕੂਮਤ ਵੱਲੋਂ ਦੇਸ ਵਿਰੋਧੀ ਦਾ ਕਰਾਰ ਦੇ ਕੇ ਲੱਖਾਂ ਫੌਜਾਂ ਪਿੱਛੇ ਚਾੜੀਆਂ, ਪਰ ਕੋਈ ਪ੍ਰਵਾਹ ਨਹੀਂ, ਜੈਸੇ ਗੁਰੂ ਜੀ ਆਪ ਕਥਨ ਕਰਦੇ ਹਨ ।

*ਢੀਠੁ ਭਇਓ ਤਵ ਕ੍ਰਿਪਾ ਲਖਾਈ ॥ ਐਂਡੋ ਫਿਰੋ ਸਭਨ ਭਇਉ ਰਾਈ ॥*

ਹੇ ਵਾਹਿਗੁਰੂ ! ਤੇਰੀ ਕ੍ਰਿਪਾ ਦਾ ਸਦਕਾ ਅਸੀਂ ਕਿਸੇ ਬਾਦਸ਼ਾਹ ਦੀ ਪ੍ਰਵਾਹ ਨਹੀਂ ਕਰਦੇ । ਸਭ ਦੇ ਰਾਜਾ ਹੋ ਕੇ ਆਕੜ ਕੇ ਫਿਰ ਰਹੇ ਹਾਂ । ਇਹ ਤੇਰੀ ਹੀ ਕ੍ਰਿਪਾ ਹੈ। ਪਰ ਭਗਵਾਨ ਰਾਮ ਚੰਦਰ ਜੀ ਮਾਤਾ ਮਤ੍ਰੇਈ ਦੇ 14 ਸਾਲ ਦੇ ਬਨੋਵਾਸ ਦਾ ਹੁਕਮ ਹੋਣ ਕਰਕੇ ਇਉਂ ਜੰਗਲਾਂ ਦੇ ਵਿੱਚ ਫਿਰ ਰਹੇ ਹਨ । ਜਦ ਅਗਸਤ ਮੁਨੀ ਦੇ ਆਸ਼ਰਮ ਦਾ ਪਤਾ ਲੱਗਾ । ਤਾਂ ਮਨ ਵਿੱਚ ਬੜੀ ਖ਼ੁਸ਼ੀ ਹੋਈ। ਔਰ ਬੜੀ ਛੇਤੀ ਨਾਲ ਉਧਰ ਨੂੰ ਚੱਲ ਪਏ । ਔਰ ਸੀਤਾ ਜੀ ਨੂੰ ਕਹਿਣ ਲੱਗੇ ਕਿ ਜੋ ਅਗਸਤ ਮੁਨੀ ਦੇ ਘਰ ਵਾਲੀ ਇਸਤਰੀ ਹੈ । ਲੋਪਾ ਮੁੰਦ੍ਰਾ ਉਸਦਾ ਸਤਿਕਾਰ ਕਰਕੇ ਮੱਥਾ ਟੇਕਣਾ । ਆਗਿਆ ਲੈ ਕੇ ਬੈਠਣਾ । ਇਉਂ ਮਰਯਾਦਾ ਪੁਰਸ਼ੋਤਮ ਭਗਵਾਨ ਜੀ ਨੇ ਮਨ ਦਾ ਹੰਕਾਰ ਜੋ ਸੀ ਰਾਜਪੁਣੇ ਦਾ, ਉਸਨੂੰ ਦੂਰ ਕਰਨ ਵਾਸਤੇ ਕਿ ਸਾਧੂਆਂ ਦੀ ਪਦਵੀ ਬਹੁਤ ਉੱਚੀ ਹੁੰਦੀ ਹੈ । ਜਿਸਨੂੰ ਕਵੀ ਜੀ ਇਉਂ ਕਥਨ ਕਰਦੇ ਹਨ ।

ਸੋਰਠ

*ਸੀਅ ਕਹੈਂ ਸਮਝਾਇ, ਲੋਪਾ ਮੁੰਦ੍ਰਾ ਤਾਸੁ ਤੀਆ ॥*
*ਪ੍ਰਿਥਮ ਸੀਸ ਧਰ ਪਾਇ, ਆਇਸ ਲੈ ਫਿਰ ਬੈਠੀਓ ॥੫੪॥*

ਇਉਂ ਸੀਤਾ ਨੂੰ ਸਮਝਾ ਕੇ ਡੇਰੇ ਦੇ ਵਿੱਚ ਚਲੇ ਗਏ । ਔਰ ਭਗਵਾਨ ਜੀ ਨੇ ਰਿਖੀ ਦੇ ਚਰਨਾਂ ਤੇ ਨਮਸਕਾਰ ਕੀਤੀ । ਜਿਸਨੂੰ ਕਵੀ ਜੀ ਇਉਂ ਲਿਖਦੇ ਹਨ ।

ਸ੍ਵੈਯਾ

*ਰਾਮ ਮਿਲੇ ਮੁਨਿ ਸੋ ਪਰ ਪਾਇਨ, ਲਾਇ ਰਹੇ ਛਤੀਆਂ ਦੁਖ ਖੋਯੋ,*
*ਹੇ ਸੁਤ ਕਯੋ ਯਹਿ ਬੇਖ ਕੀਓ, ਨ੍ਰਿਪ ਜੀਵਤ ਹੈ ਕਿ ਬਡੇ ਮਗ ਸੋਯੋ ॥*
*ਬਾਤ ਕਹੀ ਸਮਝਾਇ ਸਬੈ, ਰਘੁਬੀਰ ਮਨੋ ਤਨ ਤੀਰ ਗਡੋਯੋ,*
*ਪੂਤ ਰਹੋ ਇਹ ਠੌਰ ਸਬੈ ਮਿਲ, ਸ੍ਵਾਸ ਭਰੇ ਮਨ ਤੇ ਅਤਿ ਰੋਯੋ ॥ ੫੫ ॥*

ਜਦੋ ਰਾਮ ਜੀ ਨੇ ਰਿਖੀ ਦੇ ਚਰਨਾਂ ਤੇ ਭਜ ਕੇ ਨਮਸਕਾਰ ਕੀਤੀ। ਔਰ ਰਿਖੀ ਨੇ ਛੇਤੀ ਨਾਲ ਰਾਮ ਜੀ ਨੂੰ ਉਠਾ ਕੇ ਆਪਣੇ ਗਲ ਦੇ ਨਾਲ ਲਾ ਕੇ ਬਹੁਤ ਪਿਆਰ ਕੀਤਾ । ਮਾਨੋਂ ਜਿਤਨਾਂ ਰਸਤੇ ਦਾ ਦੁੱਖ ਸੀ । ਉਹ ਸਾਰਾ ਹੀ ਰਿਖੀ ਨੇ ਨਾਸ ਕਰ ਦਿੱਤਾ । ਇਨ੍ਹਾਂ ਦਾ ਜੋਗੀਆਂ ਵਾਲਾ ਭੇਸ ਦੇਖਕੇ ਸਿਰਾਂ ਤੇ ਜੁੜਾਵਾਂ ਔਰ ਜੋਗੀਆਂ ਵਾਲੇ ਬਸਤਰ ਦੇਖ ਕੇ ਮੁਨੀ ਬੜਾ ਹੈਰਾਨ ਹੋਇਆ । ਪੁਛਣ ਲੱਗਾ । ਹੇ ਪੁੱਤਰ ! ਤੁਸੀਂ ਇਹ ਭੇਖ ਕਿਉਂ ਧਾਰਨ ਕੀਤਾ ਹੈ । ਕੀ ਕਾਰਣ ਹੈ ? ਤੁਹਾਡਾ ਪਿਤਾ ਬ੍ਰਿਧ ਸੀ । ਜਿਊਂਦਾ ਹੈ ਜਾ ਕੇ ਬੈਕੁੰਠ ਵਾਸ ਕਰ ਗਿਆ । ਕਿਉਂਕਿ ਇਹ ਭੇਖ ਤਾਂ ਰਾਜੇ ਲੋਕ ਪਿਛਲੀ ਉਮਰ ਵਿੱਚ ਰਾਜ ਨੂੰ ਤਿਆਗ ਕੇ ਜੋਗ ਸਨਿਆਸ ਧਾਰਣ ਕਰਦੇ ਸਨ । ਇਹ ਗੱਲ ਸੁਣਕੇ ਰਾਮ ਜੀ ਨੇ ਸਾਰੀ ਗੱਲ ਆਦਿ ਤੋਂ ਅੰਤ ਤੱਕ ਸਮਝਾਉਣੀ ਕੀਤੀ। ਜਿਵੇਂ ਪਿਤਾ ਨੇ ਸਾਨੂੰ ਬਨੋਵਾਸ ਦਿੱਤਾ । ਔਰ ਆਪ ਸਦਾ ਦੀ ਨੀਂਦ ਸੌਂ ਗਏ ਹਨ । ਜਦ ਇਹ ਗੱਲ ਰਾਮ ਜੀ ਨੇ ਮੁਨੀ ਨੂੰ ਦੱਸੀ । ਮਾਨੋ ਮੁਨੀ ਦੇ ਹਿਰਦੇ ਵਿੱਚ ਤੀਰ ਹੀ ਮਾਰਨਾ ਕੀਤਾ ਹੈ । ਉਸੇ ਸਮੇਂ ਮੁਨੀ ਦਾ ਹਿਰਦਾ ਉਛਲਿਆ। ਲੰਮਾ ਹਉਕਾ ਲੈ ਕੇ ਰੋਣਾ ਸ਼ੁਰੂ ਕਰ ਦਿੱਤਾ । ਕਿ ਇਹ ਰਾਜਾ ਨੇ ਕੀ ਜੁਲਮ ਕੀਤਾ । ਕਿਉਂਕਿ ਰਾਜਾ ਬੜਾ ਸਿਆਣਾ ਔਰ ਗਿਆਨਵਾਨ ਸੀ । ਜੇ ਕੋਈ ਅਣਜਾਣ ਇਹ ਕੰਮ ਕਰਦਾ ਤਾਂ ਦੁੱਖ ਨਹੀਂ ਸੀ । ਪਰ ਰਾਜਾ ਸਭ ਕੁਝ ਜਾਣ ਬੁਝਕੇ ਉਸਦੀ ਅਕਲ ਤੇ ਕੀ ਪੜਦਾ ਪੈ ਗਿਆ । ਜੋ ਇਸਤਰੀ ਦੇ ਆਖੇ ਲਗ ਕੇ ਐਸੇ ਪੁੱਤਰਾਂ ਨੂੰ ਜੰਗਲਾਂ ਨੂੰ ਤੋਰ ਦਿੱਤਾ। ਔਰ ਆਪ ਮ੍ਰਿਤੂ ਨੂੰ ਪ੍ਰਾਪਤ ਹੋ ਗਿਆ ਹੈ । ਇਸ ਗੱਲ ਦਾ ਰਿਖੀ ਨੇ ਬਹੁਤ ਅਫ਼ਸੋਸ ਕੀਤਾ । ਅੱਗੇ ਹੁਣ ਪੰਚਵਟੀ ਦਾ ਵਰਣਨ ਕਰਦੇ ਹਨ, ਜੋ ਅਗਸਤ ਮੁਨੀ ਦਾ ਆਸਰਮ ਡੇਰਾ ਸੀ ।

ਸਵੈਯਾ

*ਏਕ ਘਟੀ ਨ ਘਟੀ ਸੀਆ ਕੇ ਦੁੱਖ, ਰਾਮ ਰਹੇ ਮੁਨਿ ਕੇ ਨਿਕਟੀ ।*
*ਘਟਿ ਕੇ ਸੁਤ ਸੋ ਤਿਨ ਨਾਰ ਜੁਟੀ, ਮਾਨੋ ਧੂਰ ਜਟੀ ਨਹਿ ਕਾਮ ਛਟੀ ॥*
*ਦੁਪਟੀ ਫਟਜਾਤ ਜਹਾਂ ਤਮਕੀ, ਪ੍ਰਗਟੀ ਘਟਿ ਮੈ, ਗੁਰ ਗਯਾਨ ਗਟੀ ।*
*ਕਰਥੋ ਕਹੁ ਮੁਕਤਿ ਹਟੀ ਬਰਟੀ, ਤਹਾਂ ਪਰਨ ਕੁਟੀ ਰਘੁਨਾਥ ਬਟੀ ॥ ੫੬॥*

ਇਉਂ ਜਦ ਰਾਮ ਜੀ ਮੁਨੀ ਦੇ ਨਾਲ ਬਨੋਵਾਸ ਹੋਣ ਦੀਆਂ ਗੱਲਾਂ ਕਰਦੇ ਰਹੇ । ਸੀਤਾਂ ਨੂੰ ਉਸ ਪਿਛਲੀਆਂ ਗੱਲਾਂ ਦੇ ਦੁੱਖ ਯਾਦ ਆਉਂਦੇ । ਇੱਕ ਘੜੀ ਪਰ ਦੁਖੀ ਰਹੀ । ਔਰ ਉਸ ਤੋ ਬਾਅਦ ਜਦੋ ਹੋਰ ਗਿਆਨ ਵਿਚਾਰ ਦੀਆਂ ਗੱਲਾਂ ਚੱਲ ਪਈਆਂ । ਇਧਰ ਸੀਤਾ ਨੇ ਮੁਨੀ ਦੇ ਘਰ ਵਾਲੀ ਦੇ ਕੋਲ ਬੈਠ ਕੇ ਰਾਮ ਜੀ ਦੀਆਂ ਗੱਲਾਂ ਸੁਣਨੀਆਂ ਸ਼ੁਰੂ ਕਰ ਦਿੱਤੀਆਂ । ਸਾਰਾ ਜੋ ਦੁੱਖ ਸੀ । ਉਹ ਦੂਰ ਹੋ ਗਿਆ। ਅਗਸਤ ਮੁਨੀ ਦੇ ਨਾਲ ਉਸਦੇ ਘਰ ਵਾਲੀ ਇਸ ਤਰ੍ਹਾਂ ਰਹਿੰਦੀ ਹੈ । ਜਿਵੇਂ ਧੂਰਜਟੀ ਕਹੀਏ ਸ਼ਿਵਾਂ ਦੇ ਨਾਲ ਪਾਰਬਤੀ ਰਹਿੰਦੀ । ਭਾਵ ਕਿ ਜੋ ਘਰਵਾਲੀ ਹੈ । ਉਹ ਕਾਮ ਵਾਸਨਾਂ ਪੂਰੀ ਕਰਨ ਵਾਸਤੇ ਨਹੀਂ ਰੱਖੀ । ਸੇਵਾ ਕਰਨ ਵਾਸਤੇ ਹੀ ਨਾਲ ਰੱਖੀ ਹੋਈ ਹੈ । ਇਹ ਅਸਥਾਨ ਇਤਨ੍ਹਾਂ ਪਵਿੱਤਰ ਹੈ । ਜਿੱਥੇ ਕੋਈ ਮਾੜਾ ਫੁਰਨਾਂ ਹੀ ਨਹੀਂ ਪੈਦਾ ਹੁੰਦਾ । ਕਿਉਂਕਿ ਜੋ ਵੀ ਇਥੇ ਆਉਂਦ ਹੈ । ਅਗਸਤ ਮੁਨੀ ਜੀ ਦੀਆਂ ਗਿਆਨ ਦੀਆਂ ਗੱਲਾਂ ਸੁਣਕੇ ਜੋ ਹਿਰਦੇ ਵਿੱਚ ਮਾਇਆ ਦੀਆਂ ਦੋ ਸ਼ਕਤੀਆਂ ਹਨ । ਅਵਰਣ ਤੇ ਵਿਖਸੇਪ, ਜੈਸੇ ਕਥਨ ਕੀਤਾ ਹੈ । ਮਾਇਆ ਕੀ ਦੋ ਸ਼ਕਤ ਹੈ, ਵਿਖੇਪਕ ਅਰ ਅਵਰਨ । ਚੇਤਨ ਰੂਪ ਭੁਲਾਇ ਕੇ ਛਾਪਿਓ ਅੰਤਸ ਕਰਣ । ਜਿਵੇਂ ਦੁਪੱਟੀ ਦੇ ਦੋ ਪੜਦੇ ਹੁੰਦੇ ਹਨ । ਇਸੇ ਤਰ੍ਹਾਂ ਹੀ ਮਾਇਆ ਦੇ ਜੋ ਪੜਦੇ ਹਨ । ਮਨ ਦੀ ਚੰਚਲਤਾ ਔਰ ਆਤਮਾ ਤੇ ਅਗਿਆਨ ਦਾ ਪਰਦਾ । ਮੁਨੀ ਦੇ ਬਚਨ ਸੁਣ ਕੇ ਅਗਿਆਨ ਦਾ ਨਾਸ ਹੋ ਜਾਂਦਾ ਹੈ। ਔਰ ਹਿਰਦੇ ਵਿੱਚ ਗਿਆਨ ਦਾ ਪ੍ਰਕਾਸ਼ ਹੋ ਜਾਂਦਾ ਹੈ । ਜੋ ਮੁਨੀ ਦਾ ਅਸਥਾਨ ਹੈ । ਇਥੇ ਮਾਨੋ ਮੁਕਤੀ ਦੀ ਹੀ ਹੱਟੀ ਖੁੱਲੀ ਹੋਈ ਹੈ, ਭਾਵ ਸਦਾ ਵਰਤ ਜੱਗ ਲੱਗਿਆ ਰਹਿੰਦਾ ਹੈ । ਜੋ ਰਿਖੀ ਦੇ ਬਚਨ ਸੁਣਦਾ । ਉਸਦਾ ਅਗਿਆਨ ਨਾਸ ਹੋ ਕੇ ਹਿਰਦੇ ਵਿੱਚ ਗਿਆਨ ਹੋ ਜਾਂਦਾ । ਜੈਸੇ ਗੁਰੂ ਜੀ ਕਥਨ ਕਰਦੇ ਹਨ ।

*ਜਿਸੁ ਡਿਠੇ ਮਨਿ ਹੋਇ ਅਨੰਦ, ਸੋ ਸਤਿਗੁਰ ਕਹੀਏ ।*
*ਮਨ ਕੀ ਦੁਬਿਧਾ ਬਿਨਸੁ ਜਾਇ ਹਰਿ ਪਰਮਪਦ ਲਹੀਏ ।*

ਜਿਸਦੇ ਦਰਸ਼ਨ ਕੀਤਿਆਂ ਹੀ ਮਨ ਵਿੱਚ ਸ਼ਾਂਤ ਹੋ ਜਾਵੇ । ਔਰ ਮਨ ਦੀਜੇ ਦੁਬਿਧਾ ਖੰਡਾਅ ਹੈ । ਉਸਦਾ ਨਾਸ਼ ਹੋ ਜਾਵੇ, ਉਸਦਾ ਨਾਮ, ਸਤਿਗੁਰੂ ਜਾਂ ਪੂਰਨ ਮਹਾਂਪੁਰਖ ਹੈ । ਜਿਸਦੇ ਦਰਸਨ ਕੀਤਿਆਂ ਮਨੁ ਸਾਂਤ ਨਾ ਹੋਵੇ ਤਾਂ ਸਮਝ ਲਵੇ । ਇਹ ਪੂਰਨ ਸਾਧੂ ਨਹੀਂ ਹੈ । ਸਿਰਫ ਭੇਖ ਮਾਤਰ ਹੈ । ਜਿਸਦੀ ਬਾਬਤ ਭਗਤ ਜੱਲਣ ਜੀ ਕਹਿੰਦੇ ਹਨ । ਮੁਰਾਦ ਹਾਸਲ ਨਾ ਹੋਵੇ ਮਿਲਿਆਂ ਪੀਰ ਦੇ । ਦਲਿੱਦਰ ਦੂਰ ਨਾ ਹੋਵੇ ਮਿਲਿਆਂ ਅਮੀਰ ਦੇ । ਹਿਰਦੇ ਸਾਂਤਿ ਨਾ ਆਵੇ ਮਿਲੇ ਫਕੀਰ ਦੇ । ਜੱਲਨ ਤਿੰਨੋ ਦੇਹ ਵਹਾਇ ਖਾਰੇ ਵਿੱਚ ਨੀਰ ਦੇ । ਇਸ ਤਰ੍ਹਾਂ ਅਗਸਤ ਮੁਨੀ ਦੇ ਦਰਸ਼ਨ ਕੀਤਿਆਂ ਮਨ ਸਾਂਤਿ ਹੋ ਜਾਂਦਾ । ਬਚਨ ਸੁਣਕੇ ਹਿਰਦੇ ਵਿੱਚ ਗਿਆਨ ਹੋ ਜਾਂਦਾ । ਐਸੇ ਮਹਾਨ ਪਵਿੱਤਰ ਆਸ਼ਰਮ ਦੇ ਵਿੱਚ ਰਾਮ ਚੰਦਰ ਜੀ ਮਹਾਰਾਜ ਨੇ ਵੀ ਰਹਾਇਸ ਵਾਸਤੇ ਪੱਤਿਆਂ ਦੀ ਕੁਟੀਆਂ ਬਨਾਉਣੀ ਕੀਤੀ । ਜੈਸੇ ਸ੍ਰੀ ਹਜੂਰ ਸੰਤ ਈਸਰ ਸਿੰਘ ਜੀ ਮਹਾਰਾਜ ਪੁਰਾਣੀ ਢੱਕੀ ਵਿੱਚ ਛਪਰੀਆਂ ਬਣਾਈਆਂ । ਔਰ ਉਸਦਾ ਨਾਮ ਪੰਚਬਟੀ ਰੱਖਿਆ । ਇਥੇ ਜਿਤਨੇ ਵੀ ਸਿੰਘ ਰਹਿੰਦੇ ਸਨ । ਸਾਰਿਆਂ ਦਾ ਮੋਨ ਰਖਾ ਕੇ ਦਿਨ ਰਾਤ ਭਜਨ ਕਰਵਾਉਂਦੇ। ਔਰ ਖਾਣ ਵਾਸਤੇ ਸਿਰਫ਼ ਖਿਚੜੀ ਹੀ ਦਿਆ ਕਰਦੇ । ਜੋ ਵੀ ਇਥੇ ਆ ਕੇ ਦਰਸ਼ਨ ਕਰਦਾ ਹੈ । ਉਸਦਾ ਹੀ ਮਨ ਸਾਂਤ ਹੋ ਜਾਂਦਾ ਔਰ ਵੈਰਾਗ ਪੈਦਾ ਹੁੰਦਾ ਹੈ । ਇਸ ਅਸਥਾਨ ਤੇ ਤਪ ਤੇ ਬਲ ਕਰਕੇ ਇਹ ਧਰਤੀ ਇਤਨੀ ਪਵਿੱਤਰ ਤੇ ਸਾਂਤ ਰੂਪ ਹੋ ਚੁੱਕੀ ਹੈ । ਜੋ ਇਥੇ ਵੈਰੀ ਵੀ ਆਉਂਦਾ ਹੈ । ਉਹ ਵੀ ਵੈਰ ਭਾਵ ਨੂੰ ਤਿਆਗ ਕੇ ਸਾਂਤ ਹੋ ਜਾਂਦਾ ਹੈ । ਔਰ ਜਿਨ੍ਹਾਂ ਜਾਨਵਰਾਂ ਦਾ ਸਹਿਜ ਵੈਰ ਹੈ, ਜੈਸੇ ਸੇਰ, ਮਿਰਗ ਬਕਰੀਆ, ਮੋਰ, ਸਰਪ, ਇਹ ਵੀ ਇਥੇ ਆਪਣੇ ਵੈਰ ਭਾਵ ਨੂੰ ਤਿਆਗ ਕੇ ਆਪਣੇ ਵਿਰੋਧੀਆਂ ਨਾਲ ਵੀ ਪਿਆਰ ਕਰ ਰਹੇ ਹਨ । ਸਾਡਾ ਜੋ ਪ੍ਰਸੰਗ ਪਿਛੇ ਚਲ ਰਿਹਾ ਹੈ ਕਿ ਪੂਰਨ ਸਾਧੂ ਦੇ ਕੀ ਲੱਛਣ ਹਨ । ਤਾਂ ਉੱਤਰ ਮਿਲਿਆ ਕਿ ਜਿਸਦਾ ਮਨ ਸਾਂਤ ਹੋ ਕੇ ਹਿਰਦੇ ਵਿੱਚੋ ਵੈਰ ਭਾਵਨ ਖਤਮ ਹੋ ਚੁੱਕੀ ਹੈ । ਔਰ ਸਭ ਦੇ ਵਿੱਚ ਪ੍ਰਮੇਸਰ ਦੇਖਦਾ ਹੈ । ਉਹੋ ਹੀ ਪੂਰਨ ਸਾਧੂ ਹੈ । ਉਸਦੇ ਪਾਸ ਆ ਕੇ ਜਹਿਰੀਲੇ ਸੱਪ ਆਪਣੀ ਜਹਿਰ ਤਿਆਗ ਦਿੰਦੇ ਹਨ । ਭੁੱਖੇ ਸ਼ੇਰ ਵੀ ਆ ਕੇ ਸਾਂਤ ਬਿਰਤੀ ਧਾਰਨ ਕਰ ਲੈਂਦੇ ਹਨ । ਇਹ ਪੂਰਨ ਸਾਧੂ ਦੇ ਦਰਸ਼ਨਾਂ ਦਾ ਫਲ ਹੈ । ਜੋ ਪਿਛੇ ਅਸੀਂ ਦਸ ਆਏ ਹਾਂ । ਜੋ ਸਨੌਢੀ ਬ੍ਰਾਹਮਣ ਸੀ । ਉਸਦੇ ਤਪ ਗਿਆਨ ਦੇ ਬਲ ਕਰਕੇ ਬੱਛੇ ਸ਼ੇਰਨੀਆਂ ਦਾ ਦੁੱਧ ਚੁੰਘ ਰਹੇ ਸਨ। ਅਤੇ ਸ਼ੇਰ ਗਊਆਂ ਨੂੰ ਚਾਰ ਰਹੇ ਸਨ । ਜਿੱਥੇ ਸਭ ਨੂੰ ਇੱਕੋ ਜਿਹਾ ਹੀ ਸਮਝਿਆ ਜਾਂਦਾ ਹੈ । ਉਸੇ ਪ੍ਰਸੰਗ ਦੇ ਨਾਲ ਪੰਚਵਟੀ ਦੇ ਪ੍ਰਸੰਗ ਨੂੰ ਜੋੜ ਰਹੇ ਹਾਂ । ਜਿੱਥੇ ਵੈਰ ਭਾਵ

ਤਿਆਗ ਕੇ ਵਿਰੋਧੀ ਜਾਨਵਰ ਵੀ ਇੱਕਠੇ ਫਿਰ ਰਹੇ ਹਨ । ਜੋ ਪਿੱਛੇ ਪ੍ਰਸੰਗ ਲਿਖਿਆ ਹੈ । ਰਾਮ ਜੀ ਦੇ ਬਨੋਵਾਸ ਦੇ ਕਾਰਣ ਦਾ, ਉਹ ਪਾਠਕਾਂ ਦੀ ਜਾਣਕਾਰੀ ਵਾਸਤੇ ਲਿਖਣਾ ਕੀਤਾ ਹੈ । ਜਿਸਨੂੰ ਪੜ੍ਹਕੇ ਸਿਆਣੇ ਪਾਠਕ ਬਹੁਤ ਲਾਭ ਪ੍ਰਾਪਤ ਕਰਨਗੇ । ਹੁਣ ਜੋ ਪੰਚਵਟੀ ਵਿੱਚ ਸਾਂਤ ਵਾਤਾਵਰਣ ਔਰ ਵਿਰੋਧੀ ਜਾਨਵਰਾਂ ਦੀ ਆਪਸ ਵਿੱਚ ਮਿਤ੍ਰਤਾ, ਉਸਦਾ ਕਥਨ ਕਰਦੇ ਹਾਂ ।

ਸਵੈਯਾ :

*ਜਹਾਂ ਸਿੰਘ ਕੁਰੰਗ ਨ ਬੈਰ ਗਟੀ, ਮ੍ਰਿਗ ਸੰਤਤ ਸਿੰਘਨਿ ਦੂਧ ਜਟੀ ।*
*ਸੈਊ ਨੈਕੁ ਨ ਦੇਖਤ ਜਾਤ ਲਟੀ, ਅਹਿ ਪੌਢਤ ਮੋਰਨ ਪੂੰਛਤਟੀ ।*
*ਛਗ ਕੇਹਰਕੰਧ ਅਜਾ ਲਪਟੀ, ਨਹ ਭੂਖ ਲਗੈ ਕਬਹੂੰ ਝਪਟੀ ।*
*ਜਿਨ ਕੀ ਦੁਖ ਫਾਂਸ ਕਹੂੰ ਨ ਕਟੀ, ਤਿਨ ਕੇ ਸਿਰ ਹੈ ਸੁਖ ਸਾਂਤਿ ਸਟੀ ।੫੭।*

ਜੋ ਪੰਚਵਟੀ ਦਾ ਪਵਿੱਤਰ ਅਸਥਾਨ ਤਪ, ਗਿਆਨ ਦੇ ਬਲ ਕਰਕੇ ਇਤਨਾਂ ਸਾਂਤਮਈ ਹੋ ਚੁੱਕਾ ਹੈ । ਜਿੱਥੇ ਸ਼ੇਰਾਂ ਨੇ ਅਰ ਮਿਰਗਾਂ ਨੇ ਆਪਣਾ ਵੈਰ ਭਾਵ ਵਿਸਾਰ ਦਿੱਤਾ ਹੈ । ਸੇਰਾਂ ਨੂੰ ਇਹ ਖਿਆਲ ਹੀ ਭੁੱਲ ਚੁੱਕਾ ਹੈ, ਕਿ ਮ੍ਰਿਗ ਸਾਡਾ ਖਾਜਾ ਹਨ । ਅਤੇ ਆਪਸ ਵਿੱਚ ਇਕੱਠੇ ਫਿਰ ਰਹੇ ਹਨ । ਜੋ ਮਿਰਗਨੀਆਂ ਦੇ ਬੱਚੇ ਹਨ । ਉਹ ਸੇਰਨੀਆਂ ਦਾ ਦੁੱਧ ਚੁੰਘ ਰਹੇ ਹਨ । ਸ਼ੇਰਨੀਆਂ ਮੁੜ ਕੇ ਇਹ ਨਹੀਂ ਦੇਖ ਰਹੀਆਂ ਕਿ ਸਾਡੇ ਬੱਚੇ ਚੁੰਘ ਰਹੇ ਹਨ ਜਾਂ ਮਿਰਗਾਂ ਦੇ ਇਤਨੀ ਮਸਤੀ ਵਿੱਚ ਫਿਰ ਰਹੀਆਂ ਹਨ । ਔਰ ਜੋ ਕਾਲੇ ਨਾਗ ਹਨ । ਉਹ ਮੋਰਾਂ ਦੀ ਪੂਛ ਦੇ ਉਪਰ ਸਿਰ ਸੁੱਟ ਕੇ ਕੋਮਲ ਜਾਣਕੇ ਸੁੱਤੇ ਪਏ ਹਨ । ਮੋਰਾਂ ਨੂੰ ਇਹ ਨਹੀਂ ਪਤਾ ਜੋ ਸੱਪ ਸਾਡੇ ਦੁਸ਼ਮਣ ਹਨ। ਉਹ ਸਾਡੀਆਂ ਪੂਛਾਂ ਤੇ ਸੁੱਤੇ ਪਏ ਹਨ । ਬੱਕਰੀਆਂ ਸੇਰਾਂ ਦੇ ਉੱਪਰ ਚੜ ਕੇ ਦਰਖਤਾਂ ਦੇ ਪੱਤੇ ਖਾ ਰਹੀਆਂ ਹਨ। ਪਰ ਸ਼ੇਰਾਂ ਨੂੰ ਭੁੱਖ ਹੀ ਨਹੀਂ ਲੱਗਦੀ, ਭਾਵ ਕਿ ਖਿਆਲ ਹੀ ਨਹੀਂ ਪੈਂਦਾ ਹੁੰਦਾ। ਜੋ ਸਾਡੀ ਖਾਜਾ ਹੈ ਬੱਕਰੀ, ਇਹ ਮੇਰੇ ਉੱਤੇ ਟੱਪਦੀ ਫਿਰਦੀ ਹੈ । ਇਸ ਨੂੰ ਮੈਂ ਖਾ ਲਵਾਂ । ਜਿਨ੍ਹਾਂ ਦੀ ਜਨਮ ਮਰਨ ਰੂਪੀ ਫਾਹੀ ਕਿਤੇ ਕੱਟੀ ਨਹੀਂ ਜਾਂਦੀ, ਉਨ੍ਹਾਂ ਲਈ ਇਹ ਜੋ ਆਸ਼ਰਮ ਹੈ, ਸ਼ਾਂਤ ਤੇ ਸੁਖ ਦੀ ਸੋਟੀ ਹੈ । ਭਾਵ ਕਿ ਜਿਨ੍ਹਾਂ ਦੀ ਕਿਤੇ ਵੀ ਦੁਖ ਦੀ ਨਵਿਰਤੀ ਨਹੀਂ ਹੁੰਦੀ, ਮਨ ਤੜਫਦਾ ਰਹਿੰਦਾ ਹੈ । ਕਦੇ ਵੀ ਮਨ ਵਿੱਚ ਸ਼ਾਂਤੀ ਨਹੀਂ ਆਉਂਦੀ । ਐਸੇ ਜੋ ਲੋਕ, ਇਸ ਡੇਰੇ

ਵਿੱਚ ਆ ਜਾਂਦੇ ਹਨ। ਉਨ੍ਹਾਂ ਦੇ ਸਾਰੇ ਦੁੱਖ ਅਗਸਤ ਮੁਨੀ ਦੇ ਤਪ ਰੂਪੀ ਸੋਟੀ ਨਾਲ ਨਾਸ ਹੋ ਜਾਂਦੇ ਹਨ। ਭਾਵ ਕਿ ਇਸ ਅਸਥਾਨ ਦੀ ਇਤਨੀ ਪਵਿਤ੍ਰਤਾ ਹੈ, ਤਪ ਦੇ ਬਲ ਕਰਕੇ ਜੋ ਵੀ ਇਥੇ ਆਉਂਦਾ ਹੈ, ਉਸ ਦਾ ਹੀ ਦੁਖ ਦੂਰ ਹੋ ਜਾਂਦਾ ਹੈ। ਸੋ ਅੱਗੇ ਕਥਨ ਕਰਦੇ ਹਨ।

॥ ਸ੍ਵੈਯਾ ॥

*ਜਿਨ ਕੀ ਧੁਨਿ ਨੈਨਿਨ ਜੋਤਿ ਘਟੀ, ਤਿਨ ਕੇ ਸੰਗ ਮੁਕਤਿ ਫਿਰੇ ਲਪਟੀ ॥*
*ਜਿਨ ਕੇ ਰਿਦ ਗ੍ਰੰਥ ਮਹਾਂ ਚਿਕਟੀ, ਕਰਿ ਸੂੱਛ ਚਲੇ ਮਾਨੋਂ ਦੂਧ ਘਟੀ ॥*
*ਮੁਨਿ ਬ੍ਰਿੰਦ ਜਹਾਂ ਜਹਿ ਬੇਦ ਪਟੀ, ਸੁਕ ਸਾਰਸ ਹੰਸ ਚਕੋਰ ਚਟੀ ॥*
*ਨਿਸ ਬਾਸਰ ਕਾਮ ਕਮਾਨ ਟੁਟੀ, ਸੀਅਤੇ ਗਤਿ ਸੀ ਲਟਜਾਤ ਲਟੀ ॥ ੫੮ ॥*

ਅਰਥ : ਜਿਨ੍ਹਾਂ ਪੁਰਖਾਂ ਦੀ ਨੇਤ੍ਰਾਂ ਦੀ ਜੋਤ ਘਟ ਚੁੱਕੀ ਹੈ, ਔਰ ਕੰਨਾਂ ਤੋਂ ਬੋਲੇ ਹਨ। ਔਰ ਜਬਾਨ ਤੋਂ ਵੀ ਸਾਫ਼ ਬੋਲਿਆਂ ਨਹੀਂ ਜਾਂਦਾ, ਜੋ ਬਹੁਤ ਬਿਰਧ ਹੋ ਚੁੱਕੇ ਹਨ। ਜੇ ਕਰ ਐਸੇ ਮਨੁੱਖ ਵੀ ਇਸ ਡੇਰੇ ਵਿੱਚ ਆ ਜਾਣ ਤਾਂ ਉਨ੍ਹਾਂ ਦੀ ਵੀ ਮੁਕਤੀ ਹੋ ਜਾਂਦੀ ਹੈ। ਕਿਉਂਕਿ ਇਥੇ ਮੁਕਤੀ ਦੀ ਹੱਟੀ ਖੁਲੀ ਹੋਈ ਹੈ। ਜੋ ਪਿਛੇ ਕਹਿ ਆਏ ਹਾਂ। ਜੈਸੇ ਸ਼ਿਵਾਂ ਨੇ ਕਾਸ਼ੀ ਵਿੱਚ ਵਰ ਦਿਤਾ ਹੈ, ਜੋ ਕਾਸ਼ੀ ਵਿੱਚ ਮਰੇਗਾ, ਉਸਦੀ ਹੀ ਮੁਕਤਿ ਹੋ ਜਾਵੇਗੀ। ਜੈਸੇ ਕਿਹਾ ਹੈ: *ਕਾਸ਼ੀ ਮਰਣਾਤ ਮੁਕਤੇ ॥* ਜੋ ਭਰਥਰੀ ਹਰੀ ਜੀ ਨੇ ਕਿਹਾ ਹੈ, ਕਿ ਮੁਕਤਿ ਜੁਆਨ ਪੁਰਖ ਨੂੰ ਵੀ ਮਿਲਣੀ ਬੜੀ ਮੁਸ਼ਕਲ ਹੈ, ਬਿਨਾਂ ਸਾਧਨਾਂ ਤੋਂ ਬੁਢੇ ਹੋਇਆਂ ਤਾਂ ਕੋਈ ਸਾਧਨ ਹੋ ਨਹੀਂ ਸਕਦਾ। ਸੋ ਕਹਿੰਦੇ ਹਨ।

॥ ਦੋਹਰਾ ॥

*ਜਰਾ ਉਪਾਉ ਨ ਹੋ ਸਕੇ, ਜਰਾ ਆਯੁ ਕੇ ਮਾਂਹਿ ॥*
*ਭਵ ਸਾਗਰ ਕੇ ਤਰਨ ਕੋ ਤਰਣ ਅਵਸਥਾ ਆਹਿ ॥*

ਭਾਵ ਮੁਕਤਿ ਸਾਧਨਾਂ ਤੋਂ ਬਿਨਾਂ ਹੋਣੀ ਮੁਸ਼ਕਲ ਹੈ, ਸਾਧਨ ਜਵਾਂਨ ਉਮਰ ਵਿੱਚ ਹੋ ਸਕਦੇ ਹਨ। ਬੁਢੇ ਹੋਇਆਂ ਆਪਣਾ ਆਪ ਸੰਭਾਲਣਾ ਵੀ ਬੜਾ ਮੁਸ਼ਕਲ ਹੈ। ਤਾਂ ਫਿਰ ਸਾਧਨ ਕੈਸੇ ਕਰ ਸਕਦਾ ਹੈ। ਸੰਸਾਰ ਸਾਗਰ ਨੂੰ ਤਰਨ ਵਾਸਤੇ ਜਵਾਨ ਅਵਸਥਾ ਹੀ ਹੈ। ਜੈਸੇ ਭਗਤ ਕਬੀਰ ਜੀ ਕਥਨ ਕਰਦੇ ਹਨ।

ਰਹੇ ਹਾਂ । ਜਿਥੇ ਹਰ ਹਿੰਦੁਸਤਾਨ ਦੇ ਸੂਬੇ ਦੇ ਲੋਕ ਰਹਿੰਦੇ ਹਨ। ਬੰਗਾਲ, ਯੂ-ਪੀ, ਬਿਹਾਰ, ਨਿਪਾਲ ਦੇ ਸੂਬੇ ਦੇ ਲੋਕ ਜੋ ਪੰਜਾਬ ਵਿੱਚ ਦਿਹਾੜੀ ਕਰਨ ਵਾਸਤੇ ਆਉਂਦੇ ਹਨ। ਜਦੋਂ ਇਥੇ ਆ ਕੇ ਦਰਸਨ ਕਰਦੇ ਹਨ । ਤਾਂ ਬਹੁਤ ਸਾਰੇ ਲੋਕ ਅੰਮ੍ਰਿਤ ਛਕਕੇ ਸਿੱਖ ਸਜ ਜਾਂਦੇ ਹਨ । ਜੋ ਕਿਤਨੇ ਹੀ ਪਾਠੀ ਪ੍ਰਚਾਰਕ ਤੇ ਕੀਰਤਨ ਕਰ ਰਹੇ ਹਨ । ਗੁਰੂ ਕੇ ਲੰਗਰ ਵਿੱਚ ਕਿਸੇ ਨਾਲ ਵਿਤਕਰਾ ਨਹੀਂ ਕੀਤਾ ਜਾਂਦਾ । ਸਭ ਗਰੀਬ ਅਮੀਰ ਨੂੰ ਇੱਕ ਪੰਗਤ ਵਿੱਚ ਬੈਠਾ ਕੇ ਲੰਗਰ ਛਕਾਇਆ ਜਾਂਦਾ ਹੈ । ਇਥੇ ਰਾਜੇ ਤੇ ਗਰੀਬ ਨੂੰ ਬਰਾਬਰਤਾ ਦਿੱਤੀ ਜਾਂਦੀ ਹੈ ।

ਜਥਾ :-

*ਰਾਣਾ ਰੰਕੁ ਬਰਾਬਰੀ ਪੈਰੀਂ ਪਵਣਾ ਜੱਗ ਵਰਤਾਇਆ ॥*

ਔਰ ਸਾਰੇ ਹੀ ਸਾਧੂ ਆਪਸ ਵਿੱਚ ਸੱਕੇ ਭਾਈਆਂ ਨਾਲੋਂ ਵੀ ਕਿਤੇ ਵੱਧ ਪਿਆਰ ਕਰਦੇ ਹਨ । ਅੱਠੇ ਪਹਿਰ ਗੁਰੂ ਕਾ ਲੰਗਰ ਖੁਲ੍ਹਿਆ ਰਹਿੰਦਾ ਹੈ । ਔਰ ਲਾਂਗਰੀ ਸਿੰਘ ਆਪਣੀ ਸੇਵਾ ਤੇ ਹਰ ਵਕਤ ਤਿਆਰ - ਬਰ - ਤਿਆਰ ਰਹਿੰਦੇ ਹਨ । ਕਿਸੇ ਨੂੰ ਵੀ ਰੁੱਖਾ ਨਹੀਂ ਬੋਲਦੇ । ਲੰਗਰ ਵਿੱਚ ਹਰਿ ਰੋਜ ਕਦੇ ਮਿੱਠੇ ਚੋਲ, ਕਦੇ ਖੀਰ ਕੜਾਹ, ਕਦੇ ਲੱਡੂ ਜਲੇਬੀਆਂ, ਐਸੇ ਭੰਡਾਰੇ, ਹੁੰਦੇ ਹੀ ਰਹਿੰਦੇ ਹਨ । ਔਰ ਕਿਸੇ ਪਾਸੇ ਸਪਤਾਹ ਪਾਠ ਹੋ ਰਿਹਾ ਹੈ । ਔਰ ਕਿਸੇ ਪਾਸੇ ਸਹਿਜ ਪਾਠ, ਗੁਰਦੁਆਰੇ ਸਾਹਿਬ ਵਿੱਚ 12 ਮਹੀਨੇ ਕਦੇ ਦੋ ਕਦੇ ਤਿੰਨ ਅਖੰਡ ਪਾਠਾਂ ਦੀਆਂ ਲੜੀਆਂ ਪ੍ਰਕਾਸ਼ ਰਹਿੰਦੀਆਂ ਹਨ । ਪਾਠ ਕਰਵਾਉਣ ਵਾਲੇ ਪ੍ਰੇਮੀਆਂ ਨੂੰ ਸਾਲ ਸਾਲ ਬਾਅਦ ਵਾਰੀ ਮਿਲਦੀ ਹੈ । ਔਰ ਸਾਰੇ ਹੀ ਸੇਵਾਦਾਰ ਬਿਨ੍ਹਾਂ ਹੀ ਕਿਸੇ ਤਨਖਾਹ ਤੋਂ ਆਪਣੀ ਸੇਵਾ ਵਿੱਚ ਲੱਗੇ ਰਹਿੰਦੇ ਹਨ । ਕਿਸੇ ਪਾਸੇ ਸਾਧੂ ਕੀਰਤਨ ਸਿੱਖ ਰਹੇ ਹਨ । ਔਰ ਕਿਤੇ ਸ੍ਰੀ ਗੁਰੂ ਗ੍ਰੰਥ ਸਾਹਿਬ ਦਾ ਪਾਠ ਸਿੱਖ ਰਹੇ ਹਨ । ਇਉਂ ਮਾਨੋ ਪੰਚਵਟੀ ਦਾ ਹੀ ਨਕਸ਼ਾ ਮਹਾਂਪੁਰਖਾਂ ਦੇ ਤਪ ਕਰਕੇ ਬਣਿਆ ਹੋਇਆ ਹੈ । ਜਿਥੇ ਵੱਡੇ ਵੱਡੇ ਰੋਗੀ ਆ ਕੇ ਰਾਜੀ ਹੁੰਦੇ ਹਨ । ਔਰ ਪ੍ਰੇਤ ਜੂਨੀਆਂ ਵਿੱਚ ਪਈਆਂ ਹੋਈਆਂ ਰੂਹਾਂ ਨੂੰ ਮਨੁੱਖਾਂ ਜਨਮ ਦਿੱਤਾ ਜਾਂਦਾ ਹੈ । ਇੱਥੇ ਇੱਕ ਪਿੰਗਲਵਾੜਾ ਬਣਿਆ ਹੋਇਆ ਹੈ । ਜਿਸਦੇ

ਵਿੱਚ ਬਜ਼ੁਰਗ ਨੇਤ੍ਰਹੀਨ, ਬੋਲੇ, ਲੰਗੜੇ, ਲੂਲੇ ਵਾਸਾ ਕਰਦੇ ਹਨ । ਹਰ ਤਰ੍ਹਾਂ ਉਨ੍ਹਾਂ ਦੀ ਸੰਭਾਲ ਕੀਤੀ ਜਾਂਦੀ ਹੈ । ਜੋ ਲੰਗਰ ਵਿੱਚ ਨਹੀਂ ਆ ਸਕਦੇ, ਪ੍ਰੇਮੀ ਉਨ੍ਹਾਂ ਦੀ ਕੋਠੀ ਵਿੱਚ ਜਾ ਕੇ ਪ੍ਰਸਾਦਿ ਪਾਣੀ ਛਕਾਉਂਦੇ ਔਰ ਹਰ ਤਰ੍ਹਾਂ ਸੰਭਾਲ ਕਰਦੇ ਹਨ । ਖਾਸ ਗੱਲ ਇੱਥੇ ਇੱਕ ਦੇਖਣ ਵਿੱਚ ਆਈ ਹੈ । ਜੋ ਵੀ ਬਜ਼ੁਰਗ ਇਥੇ ਸਰੀਰ ਛੱਡਦਾ ਹੈ । ਬਿਨਾਂ ਬਿਮਾਰੀ ਤੋਂ ਅੰਮ੍ਰਿਤ ਵੇਲੇ ਕੋਈ ਦੋ ਵਜੇ, ਕੋਈ ਤਿੰਨ ਵਜੇ, ਕੋਈ ਚਾਰ ਵਜੇ, ਇਸ਼ਨਾਨ ਕਰਕੇ ਬਾਣੀ ਪੜਦੇ ਸੁਣਦੇ ਸਰੀਰ ਤਿਆਗ ਦਿੰਦੇ ਹਨ। ਇਹ ਮਾਨੋ ਮਹਾਂਪੁਰਖਾਂ ਨੇ ਇਥੇ ਜਿਵੇਂ ਲੰਗਰ ਦਾ ਜੱਗ ਲਗਾਇਆ ਹੈ । ਇਵੇਂ ਹੀ ਮੁਕਤੀ ਦਾ ਜੱਗ ਲਾਇਆ ਹੋਇਆ ਹੈ । ਕਿਉਂਕਿ ਅੰਮ੍ਰਿਤ ਵੇਲੇ ਦਾ ਮਰਨਾਂ ਬਹੁਤ ਪਵਿੱਤਰ ਮੰਨਿਆ ਹੈ । ਜਿਵੇਂ ਪੰਚਵਟੀ ਦੇ ਪ੍ਰਸੰਗ ਵਿੱਚ ਕਵੀ ਹਿਰਦਾ ਰਾਮ ਜੀ ਨੇ ਕਥਨ ਕੀਤਾ ਹੈ । ਜੋ ਅੱਖਾਂ ਤੋਂ ਅੰਨ੍ਹੇ ਤੇ ਬੋਲੇ ਹਨ । ਉਨ੍ਹਾਂ ਦੇ ਪਿਛੇ ਮੁਕਤੀ ਲਪਟੀ ਭੱਜੀ ਫਿਰਦੀ ਹੈ ।

ਇਸੇ ਤਰ੍ਹਾਂ ਹੀ ਇਥੇ ਅੰਨੇ ਬੋਲੇ, ਲੰਗੜੇ ਲੂਲੇ, ਸਭ ਮੁਕਤ ਹੋ ਰਹੇ ਹਨ। ਇਹ ਮਹਾਂਪੁਰਖਾਂ ਦੀ ਤੱਪਸਿਆ ਦਾ ਬਲ ਹੈ । ਜਿਥੇ ਦੋ ਪੂਰਨ ਮਹਾਂਪੁਰਖਾਂ ਨੇ ਬੇਅੰਤ ਸਾਧੂਆਂ ਦੇ ਨਾਲ ਘੋਰ ਤਪ ਕੀਤਾ ਹੈ । ਜਿਸ ਸਮੇਂ ਪੰਜਾਬ ਦਾ ਮਨਿਸਟਰ ਸਰਦਾਰ ਪ੍ਰਤਾਪ ਸਿੰਘ ਕੈਰੋਂ ਸੀ । ਉਸ ਸਮੇਂ 1962 ਵਿੱਚ ਰਾੜਾ ਸਾਹਿਬ ਦੇ ਦਰਸ਼ਨ ਕੀਤੇ ਉਸ ਵਕਤ ਟੀਨਾ ਦਾ ਛੋਟਾ ਜਿਹਾ ਗੁਰਦੁਆਰਾ ਸਾਹਿਬ ਸੀ। ਜਿਸਦੇ ਆਲੇ ਦੁਆਲੇ ਮਹਾਂਪੁਰਖ, ਸੇਵਕਾਂ ਨੂੰ ਨਾਲ ਲੈ ਕੇ ਦੋ ਵਜੇ ਤੋਂ ਬੈਠ ਕੇ ਪੰਜ ਵਜੇ ਤੱਕ ਭਜਨ ਕਰਵਾਇਆ ਕਰਦੇ ਸਨ । ਜਦੋਂ ਪ੍ਰਤਾਪ ਸਿੰਘ ਨੇ ਗੁਰਦੁਆਰੇ ਵਿੱਚ ਮੱਥਾ ਟੇਕਕੇ ਗੁਰਦੁਆਰਾ ਸਾਹਿਬ ਦੀਆਂ ਪ੍ਰਕਰਮਾਂ ਕੀਤੀਆਂ ਤਾਂ ਉਸ ਸਮੇਂ ਜੋ ਨਾਲ ਸਾਥੀ ਸਨ । ਉਨ੍ਹਾਂ ਨੂੰ ਕਹਿਣ ਲੱਗਾ । ਮੈਂ ਬਹੁਤ ਸਾਰੇ ਗੁਰਦੁਆਰੇ ਸਾਹਿਬ ਔਰ ਡੇਰਿਆਂ ਦੇ ਦਰਸ਼ਨ ਕੀਤੇ ਹਨ । ਪਰ ਜਿਤਨੀ ਅੱਜ ਸ਼ਾਂਤੀ ਇਥੇ ਮੇਰੇ ਮਨ ਵਿੱਚ ਹੋਈ ਹੈ । ਉਤਨੀ ਕਿਤੇ ਵੀ ਨਹੀਂ ਹੋਈ । ਹਰ ਪਾਸੇ ਵੇਖਕੇ ਮਨ ਵਿੱਚ ਵੈਰਾਗ ਪੈਦਾ ਹੁੰਦਾ ਹੈ । ਇਹ ਹੈ ਮਹਾਂਪੁਰਖਾਂ ਦੇ ਤਪ ਦਾ ਬਲ, ਜਿੱਥੇ ਤਮੋਗੁਣੀ, ਸਿਆਸੀ ਲੋਕ ਵੀ ਆ ਕੇ ਸਾਂਤੀ ਅਨੁਭਵ ਕਰਦੇ ਹਨ । ਜੋ ਪਿਛੇ ਪ੍ਰਸ਼ਨ ਹੋਇਆ ਸੀ, ਜਿਨ੍ਹਾਂ ਮਹਾਂਪੁਰਖਾਂ ਦੇ ਚਰਨ ਇਤਨੇ ਪਵਿਤ੍ਰ ਹਨ, ਜਿਥੇ ਵੀ ਰੱਖਦੇ ਹਨ । ਅਠਾਹਠ ਤੀਰਥਾਂ ਦੀ ਪਵਿਤ੍ਰਤਾ ਉਥੇ ਨਿਵਾਸ ਕਰਦੀ ਹੈ ਔਰ ਜਿਨ੍ਹਾਂ ਦੀ ਚਰਨ ਧੂੜੀ ਨੂੰ ਤੀਰਥ ਵੀ ਲੋਚਦੇ ਹਨ । ਉਨ੍ਹਾਂ

ਸਵੈਯਾ ॥

*ਸਬ ਕੇ ਮੁਖ ਨਿਰਤਤ ਬਾਕਨਟੀ, ਸੁ ਅਗਸਤ ਪਢਾਵਤ ਹਾਥ ਛਟੀ ।*
*ਤਪ ਤੇਜਨ ਤੇ ਰਵਿ ਜੋਤਿ ਹਟੀ, ਕਪਟੀ ਨ ਰਹੈ ਤਹਾਂ ਏਕ ਘਟੀ ।*
*ਹਰਿ ਪੂਜਨ ਕੀ ਜਹਾਂ ਆਰਭਟੀ ਭਰਿ ਨੈਨ ਨਿਹਾਲ ਰਮਾ ਲਪਟੀ ।*
*ਜਹਾਂ ਈਧਨ ਚੰਦਨ ਕੀ ਖਪਟੀ, ਕਵਿਰਾਮ ਕਹੈ ਸੋਈ ਪੰਚਵਟੀ ॥ ੫੯ ॥*

ਸੋ ਇਸ ਜਗਾ ਦੇ ਵਿੱਚ ਜਿਤਨੇ ਵੀ ਮੁਨੀ ਰਹਿੰਦੇ ਹਨ । ਸਾਰੇ ਹੀ ਵੇਦ ਪਾਠੀ ਹਨ । ਕੋਈ ਵੀ ਅਨਪੜ੍ਹ ਨਹੀਂ । ਕਿਉਂਕਿ ਅਗਸਤ ਮੁਨੀ ਜੀ ਬਿਰਧ ਸਰੀਰ ਹੋਣ ਕਰਕੇ ਹੱਥ ਵਿੱਚ ਸੋਟੀ ਲੈ ਕੇ ਸਾਰੇ ਮੁਨੀਆਂ ਨੂੰ ਵੇਦ ਵਿਦਿਆ ਪੜ੍ਹਾਉਂਦੇ ਹਨ । ਮਾਨੋ ਸਾਰਿਆਂ ਦੀ ਰਸਨਾ ਉਪਰ ਸਰੁਸਤੀ ਹੀ ਨਾਚ ਕਰ ਰਹੀ ਹੈ । ਕਿਉਂਕਿ ਬਹੁਤ ਸੁਧ ਮੰਤਰਾਂ ਦਾ ਉਚਾਰਨ ਕਰਦੇ ਹਨ । ਔਰ ਤਪ ਦਾ ਇਤਨਾਂ ਤੇਜ ਹੈ । ਜਿਸ ਕਰਕੇ ਸੂਰਜ ਦੀ ਜੋ ਤੇਜੀ ਸੀ । ਉਹ ਵੀ ਇਥੇ ਘਟ ਗਈ ਹੈ । ਆਪਣਾ ਅਸਰ ਨਹੀਂ ਕਰਦੀ । ਸਭ ਦੇ ਮਨ ਸ਼ਾਂਤ ਰਹਿੰਦੇ ਹਨ । ਔਰ ਜੋ ਕਪਟੀ ਪੁਰਖ ਹੈ । ਇੱਕ ਘੜੀ ਵੀ ਇਥੇ ਠਹਿਰ ਨਹੀਂ ਸਕਦਾ । ਬਾਲਮੀਕੀ ਰਮਾਇਣ ਵਿੱਚ ਲਿਖਿਆ ਹੈ ਕਿ ਜੋ ਕਪਟ ਧਾਰ ਕੇ ਛਲ ਨਾਲ ਇਥੇ ਆਉਂਦਾ ਸੀ । ਉਹ ਉਸੇ ਸਮੇਂ ਭਸਮ ਹੋ ਜਾਂਦਾ ਸੀ । ਰਾਮ ਜੀ ਦੱਸ ਰਹੇ ਹਨ । ਹੇ ਲਛਮਣ ਜਿਤਨੇ ਵੀ ਦੇਵਤਾ ਹਨ । ਬ੍ਰਹਮਾ ਵਿਸ਼ਨੂੰ, ਸ਼ਿਵ, ਇੰਦ੍ਰ, ਕਵੇਰ, ਵਰਣ, ਸਾਰੇ ਇਥੇ ਆ ਕੇ ਸਭਾ ਲਾਉਂਦੇ ਹਨ । ਔਰ ਅਗਸਤ ਮੁਨੀ ਦੇ ਬਚਨ ਸੁਣਦੇ ਤੇ ਦਰਸਨ ਕਰਦੇ ਹਨ । ਔਰ ਇਥੇ ਦਿਨ ਰਾਤ ਪ੍ਰਮੇਸਰ ਦੀ ਪੂਜਾ ਵਾਸਤੇ ਹਮਨ ਕੁੰਡ ਬਣੇ ਹੋਏ ਹਨ । ਕਿਉਂਕਿ ਤ੍ਰੇਤਾ ਯੁੱਗ ਦੇ ਵਿੱਚ ਸਭ ਰਿਖੀ ਮੁਨੀ, ਰਾਜੇ, ਮਹਾਰਾਜੇ ਸਾਰੇ ਜੱਗ, ਹਮਨ ਆਦਿਕ ਕਰਦੇ ਸਨ । ਜੈਸੇ ਤੁਲਸੀ ਜੀ ਕਹਿੰਦੇ ਹਨ ।

*"ਧਿਆਨ ਪ੍ਰਥਮ ਯੁਗ ਮਖਵਿਧ ਦੂਜੇ ॥ ਦ੍ਵਾਪਰ ਪਰ ਤੋਖਤ ਪ੍ਰਭ ਪੂਜੇ,*

ਜੈਸੇ ਗੁਰੂ ਜੀ ਕਹਿੰਦੇ ਹਨ ।

*ਸਤਿਜੁਗ ਸਤਿ ਤੇਤਾ ਜਗੀ ਦੁਆਪਰ ਪੂਜਾ ਚਾਰ ॥*
*ਤੀਨੌ ਜੁਗ ਤੀਨੌ ਦਿੜੇ, ਕਲਿ ਕੇਵਲ ਨਾਮ ਉਧਾਰ ॥*

ਸਤਿ ਯੁੱਗ ਦੇ ਵਿੱਚ ਲੋਕਾਂ ਦਾ ਸਤਿ ਦੇ ਵਿੱਚ ਧਿਆਨ ਹੁੰਦਾ ਸੀ । ਤ੍ਰੇਤਾ ਯੁੱਗ ਦੇ ਵਿੱਚ ਜੱਗ ਕਰਦੇ ਸਨ । ਦੁਆਪਰ ਯੁਗ ਦੇ ਵਿੱਚ ਪੂਜਾ ਅਤੇ ਕਲਜੁੱਗ ਦੇ ਵਿੱਚ

ਕੇਵਲ ਨਾਮ ਦਾ ਹੀ ਆਸਰਾ ਹੈ। ਇਉਂ ਇਥੇ ਦਿਨ ਰਾਤ, ਹਮਨ ਪੂਜਾ ਹੋ ਰਹੀ ਹੈ। ਔਰ ਇਉਂ ਜੱਗ ਪੂਜਾ ਹੁੰਦੀ ਦੇਖਕੇ ਜੋ (ਲਛਮੀ) ਮਾਇਆ ਹੈ। ਉਹ ਆ ਕੇ ਇਥੇ ਵਾਸਾ ਕਰਦੀ ਹੈ। ਕਿਉਂਕਿ ਜਿਥੇ ਦਿਨ ਰਾਤ ਹਮਨ ਜੱਗ ਹੁੰਦੇ ਹਨ। ਉਥੇ ਮਾਇਆ ਆਉਣ ਲੱਗ ਪੈਂਦੀ ਹੈ। ਜੈਸੇ ਗੁਰੂ ਜੀ ਕਹਿੰਦੇ ਹਨ।

*ਸਾਧੂ ਕੇ ਠਾਂਡੀ ਦਰਬਾਰ ॥ ਸਰਨਿ ਤੇਰੀ ਮੋਕਉ ਨਿਸਤਾਰੁ ॥*

ਸਾਧੂਆਂ ਦੇ ਦਰਵਾਜੇ ਅੱਗੇ ਮਾਇਆ ਹੱਥ ਜੋੜਕੇ ਖੜੀ ਰਹਿੰਦੀ ਹੈ। ਸੇਵਾ ਵਿੱਚ ਲਗਾ ਕੇ ਮੈਨੂੰ ਵੀ ਸਫਲਾ ਕਰੋ। ਜੋ ਇਥੇ ਬਾਲਣ ਬਾਲਿਆ ਜਾਂਦਾ ਹੈ। ਉਹ ਚੰਦਨ ਦੀਆਂ ਲੱਕੜਾਂ ਹੀ ਪਾੜ ਕੇ ਹਮਨ ਕੁੰਡ ਵਿੱਚ ਬਾਲੀਆਂ ਜਾਂਦੀਆਂ ਹਨ। ਕਵੀ ਜੀ ਕਹਿੰਦੇ ਹਨ। ਐਸੀ ਇਹ ਪੰਚਵਟੀ ਹੈ। ਜਿਸਦਾ ਪਿੱਛੇ ਕਥਨ ਕੀਤਾ ਹੈ। ਦਿਨ ਰਾਤ ਭਜਨ ਪਾਠ, ਵੇਦ ਮੰਤਰਾਂ ਦਾ ਉਚਾਰਨ, ਔਰ ਹਮਨ ਦਿਨ ਰਾਤ ਹੋ ਰਹੇ ਹਨ। ਔਰ ਵਿਰੋਧੀ ਜਾਨਵਰ ਤਪਦੇ ਪ੍ਰਭਾਵ ਕਰਕੇ ਵੈਰ ਭਾਵ ਨੂੰ ਤਿਆਗ ਕੇ ਇੱਕਠੇ ਫਿਰ ਰਹੇ ਹਨ।

ਪ੍ਰਸ਼ਨ : ਪੰਚਵਟੀ ਦਾ ਕੀ ਅਰਥ ਹੈ ?

ਉੱਤਰ : ਪੰਚਵਟੀ ਦਾ ਅਰਥ, ਸੰਸਕ੍ਰਿਤ ਵਿਚ ਇਉਂ ਕਥਨ ਕੀਤਾ ਹੈ। ਕਿ ਇਥੇ ਪੰਜ ਬੱਟ ਕਹੀਏ, ਪੰਜ ਬੋਹੜ ਦੇ ਦਰਖਤ ਸਨ। ਜਿਸ ਕਰਕੇ ਇਸ ਦਾ ਨਾਮ ਪੰਚਵਟੀ ਪੈ ਗਿਆ। ਇਹ ਹੈ ਪੂਰਨ ਸਾਧੂਆਂ ਦੀ ਨਿਸਾਨੀ ਜਿਨਾਂ ਦੇ ਦਰਸ਼ਨ ਕਰਕੇ ਤਪਦੇ ਸੜਦੇ ਹਿਰਦੇ ਵੀ ਸਾਂਤ ਹੁੰਦੇ ਹਨ। ਭੁੱਖੇ ਸ਼ੇਰ, ਆਪਣੀ ਭੁੱਖ ਛੱਡ ਦਿੰਦੇ ਹਨ। ਔਰ ਜਹਿਰੀਲੇ ਨਾਗ ਆਪਣੀ ਜਹਿਰ ਦਾ ਤਿਆਗ ਕਰ ਦਿੰਦੇ ਹਨ। ਜੋ ਪਿੱਛੇ ਸਨੋਢੀ ਬ੍ਰਾਹਮਣ ਦੇ ਡੇਰੇ ਵਿੱਚ ਇਹਸਾਰਾ ਹੀ ਹਾਲ ਗੁਰੂ ਜੀ ਨੇ ਕਥਨ ਕੀਤਾ ਹੈ। ਔਰ ਪੰਚਵਟੀ ਦੇ ਪ੍ਰਸੰਗ ਵਿੱਚ ਕਵੀ ਹਿਰਦਾ ਰਾਮ ਜੀ ਨੇ ਇਥੇ ਸਾਰਾ ਹਾਲ ਕਥਨ ਕੀਤਾ ਹੈ। ਜਿਸ ਤਰ੍ਹਾਂ ਇਥੇ ਸ਼ਾਂਤ ਮਈ ਵਾਤਾਵਰਣ ਬਣਿਆ ਹੋਇਆ ਹੈ। ਇਸੇ ਤਰ੍ਹਾਂ ਹੀ ਅੱਜ ਅਸੀਂ ਗੁਰਦੁਆਰਾ ਕ੍ਰਮਸਰ, ਰਾੜਾ ਸਾਹਿਬ ਦੇ ਪਵਿੱਤਰ ਡੇਰੇ ਦੀ ਮਰਯਾਦਾ ਦੇਖ

*ਜਬ ਲਗੁ ਜਰਾ ਰੋਗੁ ਨਹੀਂ ਆਇਆ ॥ ਜਬ ਲਗੁ ਕਾਲਿ ਗ੍ਰਸੀ ਨਹੀਂ ਕਾਇਆ ॥*
*ਜਬ ਲਗ ਬਿਕਲ ਭਈ ਨਹੀਂ ਬਾਨੀ ॥ ਭਜਿ ਲੇਹਿ ਰੇ ਮਨ ਸਾਰਿਗਪਾਨੀ ॥੨॥*
*ਅਬ ਨ ਭਜਸਿ ਭਜਸਿ ਕਬ ਭਾਈ ॥ ਆਵੈ ਅੰਤੁ ਨ ਭਜਿਆ ਜਾਈ ॥*
*ਜੋ ਕਿਛੁ ਕਰਹਿ ਸੋਈ ਅਬ ਸਾਰੁ ॥ ਫਿਰਿ ਪਛਤਾਹੁ ਨ ਪਾਵਹੁ ਪਾਰੁ ॥੩॥*

ਭਗਤ ਕਬੀਰ ਜੀ ਕਹਿੰਦੇ ਹਨ ਐ ਮਨੁੱਖ ਹੁਣ ਸਮਾਂ ਹੈ, ਮਨੁੱਖਾ ਜਨਮ ਨੂੰ ਸਫ਼ਲ ਕਰਨ ਦਾ। ਜਦ ਬੁੱਢੇ ਹੋਇਆਂ ਅੱਖਾਂ ਤੋਂ ਅੰਨਾ, ਕੰਨਾ ਤੋਂ ਬੋਲਾ, ਔਰ ਜਬਾਨ ਥਥਲਾਉਣ ਲਗ ਪਵੇਗੀ, ਕੀ ਫੇਰ ਭਜਨ ਕਰੇਗਾ ? ਤਾਂ ਤੇ ਜਬਾਨ ਅਵਸਥਾ ਹੀ ਹੈ , ਜਨਮ ਨੂੰ ਸਫਲਾ ਕਰਨ ਦੀ। ਪਰ ਅਗਸਤ ਮੁਨੀ ਦਾ ਜੋ ਅਸਥਾਨ ਹੈ, ਇਥੇ ਬੁਢਿਆਂ ਨੂੰ ਵੀ ਮੁਕਤਿ ਮਿਲ ਰਹੀ ਹੈ। ਜੋ ਸ਼ਾਸਤਰਾਂ ਵਿੱਚ ਲਿਖਿਆ ਹੈ, ਕਿ ਗਿਆਨ ਤੋਂ ਬਿਨਾਂ ਮੁਕਤਿ ਨਹੀਂ ਹੁੰਦੀ। ਇਸ ਸ਼ੰਕਾਂ ਦਾ ਉਤਰ ਕਥਨ ਕਰਦੇ ਹਨ। ਜਿਨ੍ਹਾਂ ਮਨੁੱਖਾਂ ਦੇ ਹਿਰਦੇ ਦੀ ਜੜ, ਚੇਤਨ ਦੀ ਗੰਢ ਬੜੀ ਪੱਕੀ ਬਝ ਚੁੱਕੀ ਹੈ। ਔਰ ਬੰਦਿਆਈ ਦੇ ਸਹਿਤ ਹੈ, ਪਰ ਇਥੇ ਸੰਤਾਂ ਦੀ ਧੂੜੀ ਨਾਲ ਉਹ ਬੰਦਿਆਈ ਦੂਰ ਹੋ ਜਾਂਦੀ ਹੈ। ਜਿਸ ਕਰਕੇ ਗੰਢ ਖੁਲਣੀ ਬੜੀ ਸੋਖੀ ਹੋ ਜਾਂਦੀ ਹੈ। ਜਦੋਂ ਅਗਿਆਨ ਦੀ ਗੱਠ ਖੁਲ ਗਈ, ਅਗਿਆਨ ਦਾ ਪੜਦਾ ਦੂਰ ਹੋ ਗਿਆ, ਤਾਂ ਉਸੇ ਸਮੇਂ ਹੀ ਜੀਵ ਬ੍ਰਹਮ ਦੀ ਏਕਤਾ ਦਾ ਗਿਆਨ ਹੋ ਕੇ ਮੁਕਤਿ ਹੋ ਜਾਂਦੀ ਹੈ। ਔਰ ਬਹੁਤ ਸਾਰੇ ਮੁਨੀ ਜਗਾ ਜਗਾ ਬੈਠੇ ਵੇਦਾਂ ਦਾ ਉੱਚੀ ਉੱਚੀ ਪਾਠ ਕਰ ਰਹੇ ਹਨ। ਜਿਨ੍ਹਾਂ ਨੂੰ ਸੁਣ ਕੇ ਬਹੁਤ ਸਾਰੇ ਜਾਨਵਰ ਅਰ ਖਾਸ ਕਰਕੇ ਤੋਤਾ ਤੇ ਮੈਨਾ ਵੀ ਵੇਦ ਪੜ ਰਹੇ ਹਨ। ਮਾਨੋਂ ਕਿ ਇਹ ਪੜਾਈ ਦੀ ਟਕਸਾਲ ਸਕੂਲ ਹੀ ਖੁਲਿਆ ਹੋਇਆ ਹੈ। ਕਿਉਂਕਿ ਤੋਤਾ ਤੇ ਮੈਨਾ ਨੂੰ ਜੋ ਪੜਾਇਆ ਜਾਵੇ, ਉਹ ਹੀ ਪੜ ਜਾਂਦੇ ਹਨ। ਇਹ ਸਾਧੂਆਂ ਦੀ ਸੰਗਤ ਦਾ ਫ਼ਲ ਹੈ। ਜੋ ਤੋਤੇ ਵੇਦਾਂ ਦਾ ਪਾਠ ਕਰਦੇ ਹਨ। ਜੈਸੇ ਤੁਲਸੀ ਜੀ ਕਹਿੰਦੇ ਹਨ :

*ਸਾਧ ਅਸਾਧ ਸਧਨ ਸੁਕ ਸਾਰੀ॥ਸਿਮਰੇ ਰਾਮ ਦੇਹਿ ਹਨ ਗਾਰੀ ॥*

ਸੰਤਾਂ ਦੇ ਤੇ ਦੁਸ਼ਟਾਂ ਦੇ ਘਰ ਵਿੱਚ ਤੋਤਾ ਤੇ ਮੈਨਾ ਰਹਿੰਦੇ ਹਨ। ਜੋ ਸੰਤਾਂ ਦੇ ਘਰ ਵਿੱਚ ਹਨ ਉਹ ਤਾਂ ਰਾਮ ਰਾਮ ਬੋਲਦੇ ਹਨ। ਜਿਹੜੇ ਦੁਸ਼ਟਾਂ ਦੇ ਘਰ ਹਨ। ਉਹ ਲੋਕਾਂ ਨੂੰ ਗਾਲਾਂ ਕੱਢਣੀਆਂ ਸਿਖ ਜਾਂਦੇ ਹਨ। ਇਹ ਮਾੜੀ

ਚੰਗੀ ਸੰਗਤ ਦਾ ਫਲ ਹੈ । ਸੰਤਾਂ ਦੀ ਸੰਗਤ ਕਰਕੇ ਤੋਤਾ ਮੈਨਾ ਵੀ ਵੇਦਾਂ ਦੇ ਮੰਤ੍ਰਾਂ ਦਾ ਪਾਠ ਕਰ ਰਹੇ ਹਨ । ਅਤੇ ਦਿਨੇ ਰਾਤ ਕਾਮ ਦੀ ਕਮਾਨ ਇਥੇ ਟੁੱਟੀ ਹੋਈ ਹੈ । ਜੋ ਇਥੇ ਰਹਿੰਦੇ ਹਨ, ਕਿਸੇ ਦੇ ਮਨ ਵਿੱਚ ਵੀ ਕਾਮ ਦਾ ਫੁਰਨਾ ਹੀ ਨਹੀਂ ਪੈਦਾ ਹੁੰਦਾ।

ਪ੍ਰਸ਼ਨ : ਇਸ ਦਾ ਕੀ ਕਾਰਣ ਹੈ । ਜੋ ਮੰਦ ਵਾਸ਼ਨਾ ਪੈਦਾ ਨਹੀਂ ਹੁੰਦੀ ?

ਉੱਤਰ : ਇਥੇ ਦਿਨ ਰਾਤ ਭਜਨ ਪਾਠ ਔਰ ਵੇਦਾਂ ਦੇ ਪੜਨ ਸੁਣਨ ਦਾ ਪ੍ਰਵਾਹ ਚਲ ਰਿਹਾ ਹੈ । ਜਿਸ ਕਰਕੇ ਇਥੇ ਕਾਮ ਦਾ ਕੋਈ ਅਸਰ ਨਹੀਂ ਹੁੰਦਾ । ਜੈਸੇ ਰੱਜਬ ਜੀ ਕਹਿੰਦੇ ਹਨ ।

*ਜਹਾਂ ਕਾਮ ਤਹ ਰਾਮ ਨਹਿ, ਜਹਾਂ ਰਾਮ ਨਹਿ ਕਾਮ ॥*
*ਰੱਜਬ ਕਹੂੰ ਨ ਦੇਖੀਏ ਰਵ ਰਜਨੀ ਇਕ ਠਾਮ ॥*

ਜਿਸ ਹਿਰਦੇ ਵਿੱਚ ਕਾਮ ਵਾਸ਼ਨਾ ਹੈ । ਉਥੇ ਰਾਮ ਦਾ ਵਾਸਾ ਨਹੀਂ । ਜਿਸ ਹਿਰਦੇ ਵਿੱਚ ਰਾਮ ਦਾ ਨਾਮ ਵਸਦਾ ਹੈ । ਉਥੇ ਕਾਮ ਦਾ ਵਾਸਾ ਨਹੀਂ ਹੁੰਦਾ। ਜੈਸੇ ਗੁਰੂ ਜੀ ਕਹਿੰਦੇ ਹਨ ।

*ਨਾਂ ਉਹੁ ਮਰੇ ਨ ਠਾਗੇ ਜਾਹਿ ॥ ਜਿਨਕੈ ਰਾਮ ਵਸੈ ਮਨੁ ਮਾਹਿ ॥*

ਜਿਨ੍ਹਾਂ ਦੇ ਹਿਰਦੇ ਵਿੱਚ ਰਾਮ ਦੇ ਨਾਮ ਦਾ ਵਾਸਾ ਹੁੰਦਾ ਹੈ । ਨਾਂ ਉਹ ਮਰਦੇ ਹਨ ਨਾਂ ਪੰਜਾਂ ਕਾਮ ਆਦਿਕ ਵਿਕਾਰਾਂ ਤੋਂ ਠੱਗੇ ਹੀ ਜਾਂਦੇ ਹਨ । ਜਿਵੇਂ ਰਾਤ ਤੇ ਦਿਨ ਇੱਕਠੇ ਨਹੀਂ ਰਹਿ ਸਕਦੇ । ਜਿੱਥੇ ਰਾਤ ਹੈ ਉਥੇ ਦਿਨ ਨਹੀਂ । ਜਿਥੇ ਦਿਨ ਹੈ ਉਥੇ ਰਾਤ ਨਹੀਂ । ਇਸੇ ਤਰ੍ਹਾਂ ਹੀ ਰਾਮ ਤੇ ਕਾਮ ਇੱਕ ਹਿਰਦੇ ਵਿੱਚ ਇਕਠੇ ਨਹੀਂ ਰਹਿ ਸਕਦੇ । ਇਥੇ ਰਾਮ ਦੇ ਨਾਮ ਦਾ ਇਤਨਾ ਪ੍ਰਤਾਪ ਹੈ । ਜੋ ਅਸਰਮ ਦੀ ਹੱਦ ਹੈ । ਜੋ ਕਾਮ ਦੇ ਘਰ ਵਾਲੀ ਰਤੀ ਹੈ । ਉਥੋਂ ਹੀ ਮੁੜ ਜਾਂਦੀ ਹੈ । ਭਾਵ ਕਿ ਇਸ ਮਹਾਨ ਪਵਿੱਤਰ ਅਸਥਾਨ ਵਿੱਚ ਨਾਂ ਤਾ ਕਾਮ ਦਾ ਹੀ ਜੋਰ ਪੈਂਦਾ ਹੈ ਨਾਂ ਉਸਦੀ ਘਰ ਵਾਲੀ ਰਤੀ ਦਾ । ਕਿਉਂਕਿ ਜਿਤਨੇ ਵੀ ਇਥੇ ਰਹਿੰਦੇ ਹਨ । ਸਾਰੇ ਹੀ ਰਾਮ ਨਾਮ ਦਾ ਜਾਪੁ ਔਰ ਵੇਦ ਮੰਤਰਾਂ ਦਾ ਉਚਾਰਨ ਕਰਦੇ ਹਨ । ਸੋ ਅੱਗੇ ਕਥਨ ਕਰਦੇ ਹਨ ।

ਦੇ ਕੀ ਲੱਛਣ ਹਨ, ਜਿਨ੍ਹਾਂ ਨੂੰ ਜਾਣ ਕੇ ਉਨ੍ਹਾਂ ਦੀ ਸੇਵਾ ਕਰ ਕੇ ਆਪਣਾ ਜਨਮ ਸਫਲਾ ਕੀਤਾ ਜਾਵੇ । ਸੋ ਇਸਦਾ ਉਤਰ ਪਿਛੇ ਲਿਖ ਚੁੱਕੇ ਹਾਂ । ਕਿ ਜਿਨ੍ਹਾਂ ਦੇ ਦਰਸ਼ਨ ਕੀਤਿਆਂ ਹੀ ਮਨ ਸ਼ਾਂਤ ਹੁੰਦਾ ਹੈ, ਔਰ ਵਿਰੋਧੀ ਸੁਭਾ ਵਾਲੇ ਜਾਨਵਰ ਵੀ ਆਪਣਾ ਸੁਭਾ ਬਦਲ ਦਿੰਦੇ ਹਨ । ਇਹ ਪੂਰਨ ਮਹਾਂਪੁਰਖਾਂ ਦੀਆਂ ਨਿਸ਼ਾਨੀਆਂਹਨ । ਇਹੋ ਹੀ ਪ੍ਰਸ਼ਨ ਨਾਰਦ ਮੁਨੀ ਜੀ ਨੇ ਭਗਵਾਨ ਰਾਮ ਜੀ ਦੇ ਪਾਸ ਕੀਤਾ ਸੀ । ਕਿ ਮਹਾਰਾਜ ਆਪ ਕ੍ਰਿਪਾ ਕਰਕੇ ਸਾਧੂਆਂ ਦੇ ਲੱਛਣ ਦੱਸਣੇ ਕਰੋ । ਤਾਂ ਰਾਮ ਚੰਦਰ ਜੀ ਸਾਧੂਆਂ ਦੇ ਲੱਛਣ ਕਥਨ ਕਰਦੇ ਹਨ। ਸੰਤਨ ਕੇ ਲੱਛਣ ਰਘਬੀਰਾ । ਕਹੁ ਨਾਥ ਭਵ ਭੰਜਨ ਭੀਰਾ। ਸੁਣ ਮੁਨਿ ਸੰਤਨ ਕੇ ਗੁਣ ਕਹੂੰ, ਜਿਨ ਤੇ ਮੈਂ ਉਨ ਕੇ ਵਸ ਰਹੂੰ । ਹੇ ਸੰਸਾਰ ਦੇ ਦੁਖ ਨਾਸ ਕਰਨ ਵਾਲੇ ਭਗਵਾਨ ਜੀ ਆਪ ਪੂਰਨ ਸੰਤਾਂ ਦੇ ਲੱਛਣ ਦਸੋ । ਹੇ ਮੁਨੀ ਖਿਆਲ ਦੇ ਕੇ ਸੁਣ ਮੈਂ ਸੰਤਾਂ ਦੇ ਲੱਛਣ ਕਥਨ ਕਰਦਾ ਹਾਂ । ਜਿਨ੍ਹਾਂ ਗੁਣਾਂ ਕਰ ਕੇ ਮੈਂ ਸੰਤਾਂ ਦੇ ਵੱਸ ਵਿੱਚ ਰਹਿੰਦਾ ਹਾਂ ।

*ਖਟ ਵਿਕਾਰ ਜਿਤ ਅਨਧ ਅਕਾਮਾ ॥ ਅਚਲ ਅਕਿੰਚਨ ਸੁਚ ਸੁਖਧਾਮਾਂ ॥*
*ਅਮਿਤ ਬੋਧ ਅਨੀਹ ਮਿਤਭੋਗੀ ॥ ਸਤਸਾਰ ਕਵਿ ਕੋਵਿਦ ਜੋਗੀ ॥*

ਅਰਥ : ਹੇ ਨਾਰਦ ਜੋ ਕਾਮ–ਕ੍ਰੋਧ–ਲੋਭ–ਮੋਹ–ਹੰਕਾਰ ਔਰ ਈਰਖਾ ਇਨ੍ਹਾਂ ਛੇ ਬਿਕਾਰਾਂ ਨੂੰ ਜਿਤਣੇ ਵਾਲੇ ਔਰ ਪਾਪ ਰਹਿਤ, ਕਾਮਨਾ ਰਹਿਤ, ਔਰ ਜਿਨ੍ਹਾਂ ਦੀ ਬੁਧੀ ਸਦਾ ਟਿਕਾ ਵਿੱਚ ਰਹਿੰਦੀ ਹੈ । ਔਰ ਸਰਬ ਤਿਆਗੀ ਸਰੀਰ ਕਰ ਕੇ, ਮਨ ਕਰ ਕੇ ਪਵਿੱਤਰ ਰਹਿਣਾਂ ਔਰ ਗਿਆਨਵਾਨ, ਇਛਾ ਰਹਿਤ ਸਤ ਵਿੱਚ ਨੇਸ਼ਟਾ, ਸੱਚ ਬੋਲਣਾਂ, ਵਿਦਵਾਨ ਹੋਣਾਂ ਔਰ ਸਦਾ ਪ੍ਰਮੇਸ਼ਰ ਵਿੱਚ ਜੁੜੇ ਰਹਿਣਾ, ਐਸੇ ਸੁਖਾਂ ਦੇ ਘਰ ਸੰਤ ਜਨ ਹਨ ।

*ਸਾਵਧਾਨ ਮਾਂਨਦ ਮਧ ਹੀਣਾਂ ॥ ਧੀਰ ਧਰਮ ਗਤਿ ਪਰਮ ਪ੍ਰਬੀਨਾ ॥*

ਜੋ ਸਦਾ ਸਾਵਧਾਨ ਰਹਿੰਦੇ ਹਨ । ਦੂਸਰਿਆਂ ਨੂੰ ਸਤਿਕਾਰ ਮਾਣ ਦਿੰਦੇ ਹਨ । ਅਤੇ ਆਪ ਮਾਣ ਤੋਂ ਰਹਿਤ ਹੁੰਦੇ ਹਨ । ਜੋ ਧੀਰਜਵਾਨ, ਧਰਮ, ਗਿਆਨ, ਅਚਰਣ, ਇਨ੍ਹਾਂ ਵਿੱਚ ਸਦਾ ਸਾਵਧਾਨ ਰਹਿੰਦੇ ਹਨ

ਦੋਹਰਾ

*ਗੁਨਾਗਾਰ ਸੰਸਾਰ ਦੁਖ, ਰਹਿਤ ਬਿਗਤ ਸੰਦੇਹ ॥*
*ਤਜਿ ਮਮ ਚਰਣ ਸਰੋਜ ਪ੍ਰਿਯ, ਤਿਨ ਕਹੁ ਦੇਹ ਨ ਗੇਹ ॥੪੫॥*

ਜੋ ਗੁਣਾਂ ਦੇ ਘਰ ਹਨ, ਸੰਸਾਰ ਦੇ ਦੁਖਾਂ ਤੋਂ ਰਹਿਤ ਔਰ ਸਾਰੇ ਸੰਸੇ ਭਰਮਾਂ ਤੋਂ ਰਹਿਤ ਹੋਏ ਹਨ । ਜੋ ਮੇਰੇ ਚਰਣ ਹਨ, ਉਨ੍ਹਾਂ ਨੂੰ ਛੱਡ ਕੇ ਨਾ ਸਰੀਰ ਦੀ ਪਰੀਤ ਕਰਦੇ ਹਨ, ਨਾ ਘਰ ਦੀ ਹੀ ।

ਚੌਪਈ ॥

*ਨਿਜ ਗੁਣ ਸਰਵਣ ਸੁਨਤ ਸਕੁਚਾਹੀ । ਪਰ ਗੁਣ ਸੁਨਤ ਅਧਿਕ ਹਰਖਾਹੀ ॥*
*ਸਮ ਸੀਤਲ ਨਹਿ ਤਿਆਗਹਿ ਨੀਤੀ । ਸਰਲ ਸੁਭਾਉ ਸਭਹਿ ਸਨ ਪ੍ਰੀਤੀ ॥*

ਅਰਥ : ਜੋ ਕੰਨਾਂ ਵਿੱਚ ਆਪਣੀ ਵਡਿਆਈ ਸੁਨਣ ਦੀ ਸੰਕੋਚ ਕਰਦੇ ਹਨ । ਔਰ ਦੂਸਰੇ ਦੇ ਗੁਣ ਸੁਣ ਕਰਕੇ ਖੁਸ਼ ਹੁੰਦੇ ਹਨ । ਔਰ ਸਭ ਦੇ ਵਿੱਚ ਸਮਾਨ ਰਹਿੰਦੇ ਹਨ । ਔਰ ਸਦਾ ਸੀਤਲ ਹਨ । ਧਰਮ, ਨਿਆਂ ਦਾ ਕਦੇ ਤਿਆਗ ਨਹੀਂ ਕਰਦੇ । ਸਰਲ ਸੁਭਾ ਔਰ ਸਭ ਨਾਲ ਪ੍ਰੇਮ ਕਰਦੇ ਹਨ ।੧। ਜੈਸੇ ਨੀਤੀ ਵਿੱਚ ਕਥਨ ਕੀਤਾ ਹੈ ।

ਸ੍ਵੈਯਾ

*ਪਰ ਵਾਕ ਸਦੋਖ ਅਦੋਖ ਭਨੇ ਕਟ ਵਾਕ ਕਹੇ ਨ ਪਰੰਤੁ ਸਹੇ ॥*
*ਆਪਣੇ ਗੁਣ ਔਗੁਣ ਤਿਉਂ ਪਰ ਕੇ ਚਹੁ ਮੋਂ ਦੁ ਕਹੇ ਦੁ ਕਥੀ ਨ ਕਹੇ ॥*
*ਚਿ਼ਤ ਕੋ ਚਿਤ ਚੇਤਤ ਚਿਤ ਭਯੋ ਵਿਸ਼ਯੋ ਤੇ ਪਰੰਤੁ ਡਰੰਤ ਰਹੇ ॥*
*ਸ੍ਵਣਾਦਿ ਜਨੈ ਸਭ ਬੰਧ ਹਨੈ ਸਮ ਧਾਮ ਬਨੈ ਪਰ ਸੇਵ ਚਹੈ ।੧।।*

ਇਹ ਸਾਧੂ ਦੇ ਲੱਛਣ ਹਨ ਪਰਾਏ ਬਚਨ ਭਾਵੇਂ ਮਾੜੇ ਹੋਣ ਉਨ੍ਹਾਂ ਨੂੰ ਚੰਗੇ ਕਹੇ, ਦੂਸਰੇ ਨੂੰ ਕੌੜੇ ਬਚਨ ਨਾ ਕਹੇ ਪਰ ਉਸ ਦੇ ਕੌੜੇ ਬਚਨ ਸਹਾਰ ਲਵੇ। ਜਿਵੇਂ ਆਪਣੇ ਵਿੱਚ ਗੁਣ ਤੇ ਔਗੁਣ ਹਨ, ਤਿਵੇਂ ਹੀ ਦੂਸਰੇ ਵਿੱਚ ਵੀ ਗੁਣ ਤੇ ਔਗੁਣ ਹਨ । ਉਨ੍ਹਾਂ ਵਿੱਚੋਂ ਦੋ ਕਹੇ ਦੋ ਕਦੇ ਵੀ ਨਾ ਕਹੇ । ਆਪਣੇ ਤਾਂ ਗੁਣ ਨਾ ਕਹੇ ਔਰ ਦੂਸਰੇ ਦੇ ਔਗੁਣਾਂ ਨੂੰ ਨਾ ਕਹੇ, ਭਾਵ ਦੂਸਰੇ ਦੇ ਗੁਣ ਕਹੇ। ਆਪਣੇ ਔਗੁਣ ਕਹੇ ।

*ਜਪ ਤਪ ਬ੍ਰਤ ਦਮ ਸੰਜਮ ਨੇਮਾ ॥ ਗੁਰੂ ਗੋਬਿੰਦ ਬਿਪਰ ਪਦ ਪ੍ਰੇਮਾ ॥*
*ਸ਼ਰਧਾ ਛਿਮਾ ਮੈਤ੍ਰੀ ਦਾਇਆ ॥ ਮੁਦਿਤਾ ਮਮ ਪਦ ਪਰੀਤ ਅਮਾਯਾ ।*

ਉਹ ਸੰਤ ਜਨ ਜਪ, ਤਪ, ਬਰਤ, ਦਮ, ਸੰਜਮ ਇਨ੍ਹਾਂ ਵਿੱਚ ਪ੍ਰੇਮ ਕਰਦੇ ਹਨ । ਗੁਰੂ ਗੋਬਿੰਦ, ਸ਼ਰਿਸ਼ਟ ਬ੍ਰਹਮਣ, ਇਨ੍ਹਾਂ ਦੇ ਚਰਨਾਂ ਵਿੱਚ ਪ੍ਰੇਮ ਰੱਖਦੇ ਹਨ ।

ਇਉਂ ਸ੍ਰੀ ਗੁਰੂ ਅਰਜਨ ਦੇਵ ਜੀ ਮਹਾਰਾਜ ਨੇ ਇਸ ਸ਼ਬਦ ਦੇ ਵਿੱਚ ਸੰਤਾਂ ਦੀ ਰਹਿਣੀ ਅਰ ਅਵਸਥਾ ਕਥਨ ਕੀਤੀ ਹੈ । ਰਾਤ ਦਿਨ ਪ੍ਰਮੇਸ਼ਰ ਦੇ ਪ੍ਰੇਮ ਵਿੱਚ ਰਹਿੰਦੇ ਹਨ । ਪ੍ਰਭੂ ਨੂੰ ਸਦਾ ਸੰਗ ਜਾਣਦੇ ਹਨ। ਠਾਕੁਰ ਦੇ ਨਾਮ ਜਪਣ ਨਾਲ ਹੀ ਉਨ੍ਹਾਂ ਦਾ ਵਰਤਣ ਬਿਉਹਾਰ ਹੈ । ਹਰੀ ਦੇ ਦਰਸ਼ਨ ਕਰ ਕੇ ਹੀ ਸਦਾ ਤ੍ਰਿਪਤ ਅਘਾਵਨੁ ਰੱਜੇ ਰਹਿੰਦੇ ਹਨ । ਹਰੀ ਦੇ ਨਾਲ ਪ੍ਰੇਮ ਕਰਨ ਨਾਲ ਮਨ ਤੇ ਤਨ ਹਰਾ ਰਹਿੰਦਾ ਹੈ । ਕਿਉਂਕਿ ਪੂਰੇ ਗੁਰਾਂ ਦੀ ਸ਼ਰਨ ਲਈ ਹੈ । ਗੁਰੂ ਦੇ ਚਰਣ ਕਮਲ ਹੀ ਮਨ ਦਾ ਆਸਰਾ ਹੈ । ਇਕ ਨੂੰ ਹੀ ਸਾਰੇ ਦੇਖਦੇ ਹਨ । ਔਰ ਉਸ ਦੀ ਆਗਿਆ ਹੁਕਮ ਵਿੱਚ ਰਹਿੰਦੇ ਹਨ । ਇਕ ਨਾਮ ਦਾ ਹੀ ਵਣਜ ਕਰਦੇ ਹਨ । ਨਾਮ ਦਾ ਹੀ ਅੱਗੇ ਜਗਿਆਸੂਆਂ ਨਾਲ ਵਿਹਾਰ ਕਰਦੇ ਹਨ । ਬਿਨਾਂ ਨਿਰੰਕਾਰ ਤੋਂ ਹੋਰ ਕੁਛ ਨਹੀਂ ਵੇਖਦੇ । ਭਾਵ ਸਾਰਿਆਂ ਵਿੱਚ ਨਿਰੰਕਾਰ ਨੂੰ ਜਾਣਦੇ ਹਨ । ਖੁਸ਼ੀ ਗਮੀ ਦੋਨਾਂ ਤੋ ਰਹਿਤ ਹੁੰਦੇ ਹਨ । ਜੋਗ ਦੀ ਜੁਗਤੀ ਨੂੰ ਪਾ ਕੇ ਸੰਸਾਰ ਵਿੱਚ ਰਹਿੰਦੇ ਹੋਏ ਸਦਾ ਨਿਰਲੇਪ ਰਹਿੰਦੇ ਹਨ । ਸਭ ਦੇ ਵਿੱਚ ਮਿਲੇ ਵਿਹਾਰ ਕਰਦੇ ਦਿਸਦੇ ਹਨ । ਔਰ ਹੁੰਦੇ ਹਨ ਨਿਰਲੇਪ । ਧਿਆਨ ਉਨ੍ਹਾਂ ਦਾ ਪ੍ਰਮੇਸ਼ਰ ਵਿੱਚ ਜੁੜਿਆ ਰਹਿੰਦਾ ਹੈ । ਭਾਵ ਸਭ ਕੁਝ ਕਰਦੇ ਦਿਸਦੇ ਹਨ । ਪਰ ਸੁਰਤ ਰਬ ਨਾਲ ਜੁੜੀ ਰਹਿੰਦੀ ਹੈ । ਜੈਸੇ ਭਗਤ ਨਾਮ ਦੇਵ ਜੀ ਕਹਿੰਦੇ ਹਨ । ਹਾਥ ਪਾਉਂ ਕਰ ਕਾਮ ਸਭ, ਚੀਤ ਨਿਰੰਜਨ ਨਾਲ । ਗੁਰੂ ਜੀ ਕਹਿੰਦੇ ਹਨ ਐਸੇ ਸੰਤਾਂ ਦੀ ਮਹਿਮਾਂ ਮੈਂ ਕੀ ਕਥਨ ਕਰ ਸਕਦਾ ਹਾਂ । ਕਿਉਂਕਿ ਬਹੁਤ ਅਗਾਧਿ ਬੋਧ ਸਮੁੰਦਰ ਵਾਂਗ ਹੈ । ਉਨ੍ਹਾਂ ਦੀ ਮਰਿਯਾਦਾ ਜਾਣ ਨਹੀਂ ਸਕਦਾ। ਹੇ ਪਾਰਬ੍ਰਹਮ ਜੀ ਮੇਰੇ ਉਪਰ ਇਹ ਕ੍ਰਿਪਾ ਕਰੋ । ਐਸੇ ਮਹਾਂ ਪੁਰਖਾਂ ਦੀ ਮੈਨੂੰ ਚਰਨ ਧੂੜੀ ਬਖਸ਼ਣੀ ਕਰੋ । ਜੋ ਅਸਲ ਸੁਖ ਹੈ, ਉਹ ਸੰਤਾਂ ਦੀ ਧੂੜੀ ਵਿਚੋਂ ਹੀ ਪ੍ਰਾਪਤ ਹੁੰਦਾ ਹੈ । ਯਥਾ :-

*ਨਾਨਕ ਦਾਸੁ ਇਹੈ ਸੁਖ ਮਾਂਗੈ, ਮੋ ਕਉ ਕਰ ਸੰਤਨ ਕੀ ਧੂਰੇ ॥੧੬॥੮੫॥ ਅੰਕ ੧੮੧॥*

ਮਹਾਂ ਪੁਰਖਾਂ ਦੀ ਜੋ ਦ੍ਰਿਸ਼ਟੀ ਹੈ, ਗਿਆਨ ਦੇ ਬਲ ਕਰ ਕੇ ਸਭ ਦੇ ਵਿੱਚ ਪ੍ਰਮੇਸ਼ਰ ਨੂੰ ਹੀ ਦੇਖਦੇ ਸੁਣਦੇ ਬੋਲਦੇ ਹਨ । ਜੋ ਕੁਝ ਵਿਹਾਰ ਹੋ ਰਿਹਾ ਹੈ, ਸੁਤੇ ਸਿਧ ਗਿਆਨ ਦੁਆਰਾ ਆਪਣੇ ਆਪ ਹੀ ਹੋ ਰਿਹਾ ਹੈ । ਸਦਾ ਪ੍ਰਮੇਸ਼ਰ ਦੇ ਭਾਣੇ ਵਿੱਚ ਖੁਸ਼ ਰਹਿੰਦੇ ਹਨ । ਮਿਤ੍ਰ ਤੇ ਦੁਸ਼ਮਣ ਨੂੰ ਸਦਾ ਸਮਾਨ ਸਮਝਦੇ ਹਨ। ਸ੍ਰੀ ਗੁਰੂ ਅਰਜਨ ਦੇਵ ਮਹਾਰਾਜ ਕਥਨ ਕਰਦੇ ਹਨ ।

|| ਗਉੜੀ ਮਹਲਾ ੫ ||

ਗੁਰ ਕਾ ਸ਼ਬਦ ਰਿਦ ਅੰਤਰਿ ਧਾਰੈ || ਪੰਚ ਜਨਾ ਸਿਉ ਸੰਗੁ ਨਿਵਾਰੈ ||
ਦਸ ਇੰਦ੍ਰੀ ਕਰਿ ਰਾਖੈ ਵਾਸਿ || ਤਾ ਕੈ ਆਤਮੈ ਹੋਇ ਪ੍ਰਗਾਸੁ ||੧||
ਐਸੀ ਦ੍ਰਿੜਤਾ ਤਾ ਕੈ ਹੋਇ ||ਜਾਕਉ ਦਇਆ ਮਇਆ ਪ੍ਰਭ ਸੋਇ ||੧|| ਰਹਾਉ ||
ਸਾਜਨੁ ਦੁਸਟੁ ਜਾ ਕੈ ਏਕੁ ਸਮਾਨੈ || ਜੇਤਾ ਬੋਲਣੁ ਤੇਤਾ ਗਿਆਨੈ ||
ਜੇਤਾ ਸੁਨਣਾ ਤੇਤਾ ਨਾਮੁ || ਜੇਤਾ ਪੇਖਨੁ ਤੇਤਾ ਧਿਆਨੁ ||੨||
ਸਹਜੇ ਜਾਗਣੁ ਸਹਜੇ ਸੋਇ | ਸਹਜੇ ਹੋਤਾ ਜਾਇ ਸੁ ਹੋਇ ||
ਸਹਜਿ ਬੈਰਾਗੁ ਸਹਜੇ ਹੀ ਹਸਨਾ || ਸਹਜੇ ਚੂਪ ਸਹਜੇ ਹੀ ਜਪਨਾ ||੩||
ਸਹਜੇ ਭੋਜਨੁ ਸਹਜੇ ਭਾਉ || ਸਹਜੇ ਮਿਟਿਓ ਸਗਲ ਦੁਰਾਉ ||
ਸਹਜੇ ਹੋਆ ਸਾਧੂ ਸੰਗੁ || ਸਹਜਿ ਮਿਲਿਓ ਪਾਰਬ੍ਰਹਮੁ ਨਿਸੰਗੁ ||੪||
ਸਹਜੇ ਗ੍ਰਿਹਿ ਮਹਿ ਸਹਜਿ ਉਦਾਸੀ || ਸਹਜੇ ਦੁਬਿਧਾ ਤਨ ਕੀ ਨਾਸੀ ||
ਜਾ ਕੈ ਸਹਜਿ ਮਨਿ ਭਇਆ ਅਨੰਦ || ਤਾ ਕਉ ਭੇਟਿਆ ਪਰਮਾਨੰਦੁ || ੫ ||
ਸਹਜੇ ਅੰਮ੍ਰਿਤੁ ਪੀਓ ਨਾਮੁ || ਸਹਜੇ ਕੀਨੋ ਜੀਅ ਕੋ ਦਾਨੁ ||
ਸਹਜ ਕਥਾ ਮਹਿ ਆਤਮੁ ਰਸਿਆ || ਤਾ ਕੈ ਸੰਗਿ ਅਬਿਨਾਸੀ ਵਸਿਆ ||੬||
ਸਹਜੇ ਆਸਣੁ ਅਸਥਿਰੁ ਭਾਇਆ || ਸਹਜੇ ਅਨਹਤ ਸਬਦੁ ਵਜਾਇਆ ||
ਸਹਜੇ ਰੁਣ ਝੁਣਕਾਰੁ ਸੁਹਾਇਆ || ਤਾ ਕੈ ਘਰਿ ਪਾਰਬ੍ਰਹਮੁ ਸਮਾਇਆ |੭|
ਸਹਜੇ ਜਾ ਕਉ ਪਰਿਓ ਕਰਮਾ || ਸਹਜੇ ਗੁਰੁ ਭੇਟਿਓ ਸਚੁ ਧਰਮਾ ||
ਜਾ ਕੈ ਸਹਿਜ ਭਇਆ ਸੋ ਜਾਣੈ || ਨਾਨਕ ਦਾਸ ਤਾ ਕੈ ਕੁਰਬਾਣੈ ||੮||੩|| ਅੰਕ ||੨੩੬||

ਸੰਤਾਂ ਦੀ ਜੋ ਮਹਿਮਾ ਹੈ, ਸੋ ਅਥਾਹ ਸਮੁੰਦਰ ਵਾਂਗੂੰ ਹੈ | ਉਸ ਨੂੰ ਕੋਈ ਕਥਨ ਨਹੀਂ ਕਰ ਸਕਦਾ | ਜੈਸੇ ਗੁਰੂ ਜੀ ਕਹਿੰਦੇ ਹਨ| ਸਾਧੁ ਕੀ ਸੋਭਾ, ਊਚ ਤੇ ਊਚੀ| ਸਾਧੁ ਕੀ ਸੋਭ ਮੂਚ ਤੇ ਮੂਚੀ |

ਯਥਾ ||

ਸੰਤ ਸਹਾਈ ਜੀਅ ਕੇ, ਭਵਜਲ ਤਾਰਣਹਾਰੁ ||
ਸਭ ਤੇ ਊਚੇ ਜਾਣੀਏ, ਨਾਨਕ ਨਾਮੁ ਪਿਆਰੁ ||

ਜਲ ਨੂੰ ਪਵਿੱਤਰ ਮੰਨਿਆ ਜਾਂਦਾ ਹੈ। ਜੋ ਸਿਰ ਨੀਵਾਂ ਕਰਕੇ ਸਦਾ ਨਿਵਾਣ ਨੂੰ ਚਲਦਾ ਹੈ। ਜਿਵੇਂ ਚਰਨਾਂ ਨੂੰ ਪੂਜਿਆ ਜਾਂਦਾ ਹੈ। ਕਿਉਂਕਿ ਉਹ ਨੀਵੇ ਹਨ। ਸਿਰ ਨੂੰ ਕੋਈ ਨਹੀ ਮੰਨਦਾ। ਗੁਰਮੁਖ ਸਦਾ ਪੈਰਾਂ ਤੇ ਹੀ ਸਿਰ ਰੱਖਦੇ ਹਨ। ਔਰ ਧਰਤੀ ਸਭ ਤੋ ਨੀਵੀਂ ਹੈ। ਜਿਸਨੂੰ ਪ੍ਰਮੇਸ਼ਰ ਨੇ ਇਤਨੀ ਵਡਿਆਈ ਦਿੱਤੀ ਹੈ। ਅੰਨ ਧਨ ਸਭ ਕੁਝ ਧਰਤੀ ਵਿਚੋ ਹੀ ਪੈਦਾ ਹੁੰਦਾ ਹੈ। ਸਾਰੇ ਹੀ ਜੀਵਾਂ ਦੀ ਪਾਲਣਾ ਕਰਦੀ ਹੈ। ਉਹ ਧਰਤੀ ਵੀ ਧੰਨ ਹੈ। ਉਹ ਥਾਉਂ ਭੀ ਧੰਨ ਹੈ। ਧੰਨ ਹਨ ਉਹ ਗੁਰਸਿੱਖ ਤੇ ਸਾਧੂ ਜਿਥੇ ਪਵਿੱਤਰ ਚਰਨ ਰੱਖਦੇ ਹਨ। ਕਿਉਂਕਿ ਸੰਤ ਧੂੜੀ ਜੋ ਹੈ। ਉਹ ਸਭ ਤੋ ਉੱਤਮ ਹੈ। ਸਿਆਣੇ ਅਰ ਵੇਦ, ਮਹਾਤਮਾ ਦੀ ਧੂੜੀ ਦਾ ਜਸ ਗਾਉਂਦੇ ਹਨ। ਕੋਈ ਵੱਡੇ ਭਾਗਾਂ ਵਾਲਾ ਹੀ ਸੰਤਾਂ ਦੀ ਧੂੜੀ ਨੂੰ ਪ੍ਰਾਪਤ ਕਰਦਾ ਹੈ। ਜੈਸੇ ਭਾਈ ਸਾਹਿਬ ਜੀ ਕਥਨ ਕਰਦੇ ਹਨ।

*ਮੇਰੀ ਖਲੋਂ ਮਉਜੜੇ ਗੁਰਸਿੱਖ ਹਢੰਦੇ ॥*

*ਮਸਤਕ ਲਗੇ ਸਾਧ ਰੇਣ, ਵਡਭਾਗ ਜਿਨ੍ਹਾਂ ਦੇ ॥*

ਵੱਡੇ ਭਾਗਾਂ ਵਾਲਿਆਂ ਦੇ ਮੱਥੇ ਤੇ ਹੀ ਸੰਤਾਂ ਦੀ ਧੂੜੀ ਲੱਗਦੀ ਹੈ। ਜੈਸੇ ਗੁਰੂ ਜੀ ਕਥਨ ਕਰਦੇ ਹਨ।

*ਧੂੜੀ ਮਜਨੁ ਸਾਧ ਖੇ ਸਾਈ ਥੀਏ ਕ੍ਰਿਪਾਲ।*
*ਲਧੇ ਹਭੇ ਥੋਕੜੇ ਨਾਨਕ ਹਰਿ ਧਨ ਮਾਲ ॥*

ਜੋ ਸੰਤਾਂ ਦੀ ਧੂੜੀ ਹੈ। ਵਾਹਿਗੁਰੂ ਦੀ ਕ੍ਰਿਪਾ ਨਾਲ ਹੀ ਪ੍ਰਾਪਤ ਹੁੰਦੀ ਹੈ। ਔਰ ਧੂੜੀ ਦੁਆਰਾ ਹੀ ਦੁਨੀਆਂ ਦੇ ਸਾਰੇ ਪਦਾਰਥ ਪ੍ਰਾਪਤ ਹੁੰਦੇ ਹਨ। ਇਉਂ ਸੰਤਾਂ ਦੀ ਧੂੜੀ ਮਹਾਨ ਪਵਿੱਤਰ ਤੀਰਥ ਰੂਪ ਹੈ। ਔਰ ਮਹਾਤਮਾ ਦਾ ਜੱਸ ਸਾਰੀ ਦੁਨੀਆਂ ਦੇ ਉਪਰ ਨਿਮਰਤਾ ਧਾਰਨ ਕਰਕੇ ਛਾ ਜਾਂਦਾ ਹੈ। ਕਿਉਂਕਿ ਸੰਤ ਕਦੇ ਵੀ ਹੰਕਾਰ ਵਿੱਚ ਨਹੀਂ ਆਉਂਦੇ। ਸਭ ਦੀ ਚਰਨ ਧੂੜ ਹੋ ਕੇ ਰਹਿੰਦੇ ਹਨ। ਜੈਸੇ

*ਚਰਨ ਧੂੜ ਤਲੇ ਤੇ ਊਪਰ ਆਵੇ ॥*
*ਤਿਉਂ ਨਾਨਕ ਸਾਧ ਜਨਾ, ਆਣ ਜਗਤ ਸਭੁ ਪੈਰੀਂ ਪਾਏ ॥*

ਜਿਵੇਂ ਧੂੜੀ ਸਭ ਦੇ ਪੈਰਾਂ ਹੇਠਾਂ ਆ ਕੇ ਉੱਡ ਕੇ ਉਪਰ ਆ ਜਾਂਦੀ ਹੈ। ਇਸੇ ਤਰ੍ਹਾਂ ਹੀ ਜੋ ਸਾਧੂ ਨਿਮਰਤਾ ਨੂੰ ਧਾਰ ਕੇ ਸਭ ਦੇ ਨਾਲ ਪਿਆਰ ਕਰਦੇਂ ਹਨ। ਕਿਸੇ ਨਾਲ ਵੀ ਦਵੈਸ ਨਹੀਂ ਕਰਦੇ। ਗੁਰੂ ਜੀ ਕਹਿੰਦੇ ਹਨ। ਪ੍ਰਮੇਸਰ ਸਾਰੀ ਦੁਨੀਆਂ ਨੂੰ

ਐਸੇ ਸਾਧੂਆਂ ਦੇ ਚਰਨਾਂ ਤੇ ਲਿਆ ਕੇ ਝੁਕਾ ਦਿੰਦਾ ਹੈ । ਕਿਉਂਕਿ ਪ੍ਰਮੇਸਰ ਨੂੰ ਸਦਾ ਨਿਮਰਤਾ ਔਰ ਪ੍ਰੇਮ ਭਾਉਂਦਾ ਹੈ । ਜੈਸੇ ਮਹਾਤਮਾ ਮਲੂਕ ਦਾਸ ਜੀ ਕਹਿੰਦੇ ਹਨ ।

*ਨਾਂ ਵਹੁ ਰੀਝੇ ਜਪ ਤਪ ਕੀਨੇ, ਨਾਂ ਆਤਮ ਕੇ ਜਾਰੇ ॥*
*ਨਾਂ ਵਹੁ ਰੀਝੇ ਧੋਤੀ ਨੇਤੀ, ਨਾ ਕਾਯਾਂ ਪਾਖਾਰੇ ॥*
*ਦਯਾ ਕਰੈ ਧਰਮ ਮਨ ਰਾਖੈ ਘਰ ਮੈਂ ਰਹੇ ਉਦਾਸੀ ॥*
*ਅਪਨਾ ਸਾ ਦੁਖ ਸਭ ਕਾ ਜਾਨੈ ਤਾਹਿ ਮਿਲੈ ਅਬਿਨਾਸੀ ॥*
*ਸਹੈ ਕੁਸ਼ਬਦ ਬਾਦਹੂ ਤਯਾਗੈ ਛਾਡੈ ਗਰਬ ਗੁਮਾਨਾ ॥*
*ਵਹੀ ਰੀਝ ਮੇਰੇ ਨਿਰੰਕਾਰ ਕੀ ਕਹਤ ਮਲੂਕ ਦਿਵਾਨਾ ।*

ਉਹ ਪ੍ਰਮੇਸ਼ਰ ਹਊਮੈ ਸਹਿਤ ਅਨੇਕਾਂ ਕਰਮ ਕੀਤਿਆਂ ਵੀ ਖੁਸ਼ ਨਹੀਂ ਹੁੰਦਾ । ਜੋ ਆਪਣੇ ਦੁਖ ਵਾਂਗੂੰ ਦੂਸਰੇ ਦੇ ਦੁੱਖ ਜਾਣਕੇ, ਦੂਰ ਕਰਨ ਦਾ ਜਤਨ ਕਰਦਾ ਹੈ । ਉਸਨੂੰ ਹੀ ਪ੍ਰਮੇਸਰ ਮਿਲਦਾ ਹੈ । ਦੂਸਰੇ ਦੇ ਕੌੜੇ ਬਚਨ ਸੁਣਕੇ ਉਸ ਨਾਲ ਝਗੜਾ ਨਹੀਂ ਕਰਦਾ । ਔਰ ਮਨ ਵਿੱਚੋ ਅਹੰਕਾਰ ਨੂੰ ਦੂਰ ਕਰਦਾ ਹੈ । ਮਲੂਕ ਦਾਸ ਜੀ ਕਹਿੰਦੇ ਹਨ । ਮੇਰੇ ਨਿਰੰਕਾਰ ਦੀ ਉਸਦੇ ਉਪਰ ਬਹੁਤ ਹੀ ਰੀਝ ਖੁਸ਼ੀ ਹੁੰਦੀ ਹੈ । ਇਹ ਸੰਤਾਂ ਦੇ ਲੱਛਣ ਹਨ । ਜੋ ਕਿਸੇ ਦਾ ਦਿਲ ਨਹੀਂ ਦੁਖਾਉਂਦੇ । ਸ੍ਰੀ ਗੁਰੂ ਅਰਜਨ ਦੇਵ ਜੀ ਸੰਤਾਂ ਦੇ ਲੱਛਣ ਇਸ ਤਰ੍ਹਾਂ ਕਥਨ ਕਰਦੇ ਹਨ ।

ਗਉੜੀ ਮਹਲਾ ੫ ਗੁਆਰੇਰੀ ॥

*ਰੈਣਿ ਦਿਨਸੁ ਰਹੈ ਇਕ ਰੰਗਾ ॥ ਪ੍ਰਭ ਕਉ ਜਾਣੈ ਸਦ ਹੀ ਸੰਗਾ ।*
*ਠਾਕੁਰ ਨਾਮੁ ਕੀਓ ਉਨਿ ਵਰਤਨਿ ॥ ਤ੍ਰਿਪਤਿ ਅਘਾਵਨੁ ਹਰਿ ਕੈ ਦਰਸਨਿ ॥੧॥*
*ਹਰਿ ਸੰਗਿ ਰਾਤੇ ਮਨ ਤਨ ਹਰੇ ॥ ਗੁਰ ਪੂਰੇ ਕੀ ਸਰਨੀ ਪਰੇ ॥ ੧॥ ਰਹਾਉ ॥*
*ਚਰਣ ਕਮਲ ਆਤਮ ਆਧਾਰ ॥ ਏਕੁ ਨਿਹਾਰਹਿ ਆਗਿਆਕਾਰ ॥*
*ਏਕੋ ਬਨਜੁ ਏਕੋ ਬਿਉਹਾਰੀ ॥ ਅਵਰੁ ਨ ਜਾਨਹਿ ਬਿਨੁ ਨਿਰੰਕਾਰੀ ॥੨ ॥*
*ਹਰਖ ਸੋਗ ਦੁਹਹੂੰ ਤੇ ਮੁਕਤੇ ॥ ਸਦਾ ਅਲਿਪਤੁ ਜੋਗ ਅਰੁ ਜੁਗਤੇ ॥*
*ਦੀਸਹਿ ਸਭ ਮਹਿ ਸਭ ਤੇ ਰਹਤੇ ॥ ਪਾਰਬ੍ਰਹਮ ਕਾ ਓਇ ਧਿਆਨੁ ਧਰਤੇ ॥੩॥*
*ਸੰਤਨ ਕੀ ਮਹਿਮਾ ਕਵਨ ਵਖਾਨਉ ॥ ਅਗਾਧਿ ਬੋਧਿ ਕਿਛੁ ਮਿਤਿ ਨਹੀ ਜਾਨਉ ॥*
*ਪਾਰਬ੍ਰਹਮ ਮੋਹਿ ਕਿਰਪਾ ਕੀਜੈ ॥ ਧੂਰਿ ਸੰਤਨ ਕੀ ਨਾਨਕ ਦੀਜੈ ॥ ੪॥੧੭॥੮੬॥*

ਸ਼ਰਧਾ, ਖਿਮਾ, ਮੈਤ੍ਰੀ, ਦਇਆ, ਪ੍ਰਸੰਨਤਾ, ਔਰ ਮੇਰੇ ਚਰਨਾਂ ਵਿੱਚ ਕਪਟ ਤੋ ਬਿਨਾਂ ਪ੍ਰੇਮ ਕਰਦੇ ਹਨ । ੨ ॥

*ਬਿਰਤ ਬਿਬੇਕ ਬਿਨਯ ਬਿਗਿਆਨਾ । ਬੋਧ ਯਥਾਰਥ ਵੇਦ ਪੁਰਾਨਾ ॥*
*ਦੰਭ ਮਾਨ ਮਦ ਕਰੇ ਨਾ ਕਾਊ । ਭੂਲਿ ਨ ਦੇਹਿ ਕੁਮਾਰਗ ਪਾਊ ॥*

ਸਦਾ ਵੈਰਾਗ ਵਾਲੀ ਵਿਰਤੀ ਰੱਖਦੇ ਹਨ । ਔਰ ਬੇਨਤੀ ਕਰਨੀ ਗਿਆਨ ਵਿੱਚ ਨਿਸ਼ਚਾ ਰੱਖਣਾ ਵੇਦ ਪੁਰਾਣਾ ਦਾ ਯਥਾਰਥ ਗਿਆਨ ਹੋਣਾ, ਪਖੰਡ ਮਾਣ, ਹੰਕਾਰ, ਕਦੇ ਵੀ ਨਹੀਂ ਕਰਦੇ, ਔਰ ਖੋਟੇ ਰਸਤੇ ਵਿੱਚ ਭੁਲ ਕੇ ਵੀ ਨਹੀਂ ਤੁਰਦੇ ।੩।

*ਗਾਵਹਿੰ ਸੁਨਹਿੰ ਸਦਾ ਮਮ ਲੀਲਾ ॥ ਹੇਤ ਰਹਿਤ ਪਥਹਿਤ ਰਤ ਸੀਲਾ ॥*
*ਮੁਨਿ ਸੁਨ ਸਾਧੁਨ ਕੇ ਗੁਨ ਜੇਤੇ ॥ ਕਹਿ ਨ ਸਕੇ ਸਾਰਦ ਸੁਰਤੀ ਤੇਤੇ ।*

ਹੇ ਮੁਨੀ ਜਿਤਨੇ ਸਾਧੂਆਂ ਦੇ ਗੁਣ ਹਨ । ਉਨ੍ਹਾਂ ਨੂੰ ਸੁਰਸੁਤੀ ਤੇ ਵੇਦ ਵੀ ਨਹੀਂ ਕਹਿ ਸਕਦੇ । ਜੈਸੇ ਗੁਰੂ ਪ੍ਰਮਾਣ, ਸਾਧ ਕੀ ਮਹਿਮਾ ਵੇਦ ਨਾ ਜਾਨਹਿ, ਜੇਤਾ ਸੁਨਹਿ ਤੇਤਾ ਬਖਿਆਨਹਿ ॥ ਜੋ ਸਦਾ ਹੀ ਮੇਰੀ ਲੀਲਾ ਗਾਉਂਦੇ ਸੁਣਦੇ ਹਨ, ਔਰ ਬਿਨਾਂ ਕਿਸੇ ਕਾਰਣ ਤੋ ਦੂਸਰੇ ਦਾ ਭਲਾ ਚਾਹੁੰਦੇ ਹਨ । ਜੈਸੇ ਕਿਹਾ ਹੈ :–ਸੰਤ ਸੁਖੀ ਪਰਿਹਿਤ ਵਿਖੇ, ਸਠ ਪਰ ਬਿਪਤਾ ਚੈਨ, ਹੇ ਨਾਰਦ ਇਹ ਸੰਤਾਂ ਦੇ ਲੱਛਣ ਹਨ । ਜੋ ਤੈਨੂੰ ਅਸੀਂ ਦੱਸਣੇ ਕੀਤੇ ਹਨ । ਤੁਲਸੀ ਰਾਮਾਇਣ ਅਰਣ ਕਾਂਡ ॥ ਅੱਗੇ ਤੁਲਸੀ ਜੀ ਸੰਤਾਂ ਦੇ ਲੱਛਣ ਕਥਨ ਕਰਦੇ ਹਨ।

*ਸਾਧ ਚਰਿਤ ਸੁਭ ਚਰਿਤ ਕਪਾਸੂ ॥ ਨਿਰਸ ਬਿਸਦ ਗੁਨਮਯ ਫਲ ਜਾਸੂ ॥*
*ਜੋ ਸਹਿ ਦੁਖ ਪਰਛਿਦਰ ਦੁਰਾਵਾ ॥ ਬੰਦਨਿਆ ਜੇਹਿੰ ਜਗ ਜਸ ਪਾਵਾ ॥*

ਅਰਥ : ਸੁਆਮੀ ਤੁਲਸੀ ਦਾਸ ਜੀ ਕਪਾਹ ਦੇ ਅਲੰਕਾਰ ਦੁਆਰਾ ਸਾਧੂਆਂ ਦੇ ਗੁਣ ਕਥਨ ਕਰਦੇ ਹਨ । ਜੋ ਸਾਧੂਆਂ ਦੇ ਪਵਿੱਤਰ ਗੁਣ ਹਨ । ਉਹ ਕਪਾਹ ਦੇ ਸਮਾਨ ਹਨ । ਜਿਵੇਂ ਕਪਾਹ ਦਾ ਟੀਂਡਾ ਬਿਨਾਂ ਸੁਆਦ ਔਰ ਕਪਾਹ ਚਿੱਟੀ ਹੁੰਦੀ ਹੈ । ਪਰ ਹੁੰਦੀ ਹੈ ਗੁਣਮਈ । ਭਾਵ ਚਾਹੇ ਕਪਾਹ ਦਾ ਫਲ ਫਿੱਕਾ ਹੈ । ਉਸਦੇ ਵਿੱਚ ਬਹੁਤ ਗੁਣ ਹਨ । ਜਿਵੇਂ ਕਪਾਹ ਨੂੰ ਵੇਲ ਕੇ ਰੂੰ ਬਣਾਈ ਜਾਂਦੀ ਹੈ । ਔਰ ਫਿਰ ਉਸਨੂੰ ਪਿੰਜਕੇ ਕੱਤਕੇ ਸੂਤ ਬਣਾਇਆ ਜਾਂਦਾ ਹੈ । ਔਰ ਸੂਤ ਤੋ ਬਸਤਰ ਬਣਾਏ ਜਾਂਦੇ ਹਨ । ਉਹ ਬਸਤਰ ਸਭ ਦੇ ਸਰੀਰਾਂ ਨੂੰ ਢੱਕਦੇ ਹਨ । ਭਾਵ ਕਿ ਅਨੇਕਾਂ ਹੀ ਕਸ਼ਟ ਝੱਲਕੇ ਕੱਪੜਾ

ਬਟਕੇ ਦੂਸਰੇ ਦਾ ਪੜ੍ਹਦਾ ਢੱਕਦੀ ਹੈ । ਇਸੇ ਤਰ੍ਹਾਂ ਹੀ ਸਾਧੂਆਂ ਦੀ ਕਿਰਿਆ, ਵਿਸ਼ਿਆ ਰੂਪੀ ਰਸ ਤੋਂ ਰਹਿਤ ਫਿੱਕੀ ਪ੍ਰਤੀਤ ਹੁੰਦੀ ਹੈ । ਕਈ ਮਹਾਤਮਾ ਆਪਣੇ ਆਪਨੂੰ ਛੁਪਾਉਣ ਵਾਸਤੇ, ਰੁੱਖੇ ਤੇ ਕੌੜੇ ਸ਼ਬਦ ਬੋਲਦੇ ਹਨ । ਜੈਸੇ ਬਦੌਸੀ ਵਾਲੇ ਸੰਤ ਬੀਰਮ ਦਾਸ ਜੀ ਨਗਨ ਰਹਿੰਦੇ । ਲੋਕਾਂ ਨੂੰ ਗਾਲਾਂ ਕੱਢਦੇ । ਇੱਟਾ ਵੱਟੇ ਮਾਰਦੇ । ਪਰ ਸੀ ਉਹ ਪੂਰਨ ਸਾਧੂ, ਜੋ ਦੇਖਣ ਨੂੰ ਤਾਂ ਬੜੇ ਕਠੋਰ ਪ੍ਰਤੀਤ ਹੁੰਦੇ ਸਨ । ਪਰ ਅੱਜ ਜਿਨ੍ਹਾਂ ਦੀ ਕ੍ਰਿਪਾ ਦੁਆਰਾ ਜਗ੍ਹਾ ਜਗ੍ਹਾ ਗੁਰਦੁਆਰੇ ਸਾਹਿਬਾਂ ਦੀ ਸੇਵਾ ਹੋ ਰਹੀ ਹੈ । ਕਿਉਂਕਿ ਇਨ੍ਹਾਂ ਦੇ ਦੋ ਸੇਵਕ ਸਨ । ਗੁਰਮੁਖ ਸਿੰਘ ਤੇ ਸਾਧੂ ਸਿੰਘ । ਇਨ੍ਹਾਂ ਨੂੰ ਹੁਕਮ ਕੀਤਾ ਕਿ ਜਾ ਕੇ ਗੁਰੂ ਘਰ ਦੀ ਸੇਵਾ ਕਰਵਾਉ । ਇਉਂ ਮਹਾਤਮਾ ਦੇ ਜੋ ਚਰਿਤਰ ਹਨ । ਹੁੰਦੇ ਤਾਂ ਰੁੱਖੇ, ਪਰ ਗੁਣ ਵਾਲੇ ਹੁੰਦੇ ਹਨ । ਜੋ ਆਪਣੇ ਉੱਪਰ ਦੁੱਖ ਝੱਲ ਕੇ ਦੂਸਰੇ ਨੂੰ ਸੁਖੀ ਕਰਦੇ ਹਨ । ਜੈਸੇ ਗੁਰੂ ਤੇਗ ਬਹਾਦਰ ਸਾਹਿਬ ਮਹਾਰਾਜ ਆਪਣੇ ਉਪਰ ਅਨੇਕਾਂ ਕਸਟ ਝੱਲਕੇ ਦੇਸ ਨੂੰ ਸੁਖੀ ਕੀਤਾ ।

ਇਉਂ ਮਹਾਤਮਾ, ਲੋਕਾਂ ਦੇ ਛਿਦਰ ਢੱਕਦੇ, ਭਾਵ ਲਾਜ ਰੱਖਦੇ ਹਨ । ਜਿਸ ਕਰਕੇ ਉਨ੍ਹਾਂ ਦਾ ਸੰਸਾਰ ਵਿੱਚ ਪਵਿੱਤਰ ਜੱਸ ਹੁੰਦਾ ਹੈ । ਔਰ ਸਾਰੇ ਜਗਤ ਦੇ ਪੂਜਨੀਕ ਹੁੰਦੇ ਹਨ । ਜੈਸੇ ਭਾਈ ਗੁਰਦਾਸ ਸਾਹਿਬ ਜੀ 26 ਵੀਂ ਵਾਰ, ਪੰਦਰਵੀਂ ਪਾਉੜੀ ਵਿੱਚ ਅਨੇਕਾਂ ਹੀ ਦ੍ਰਿਸਟਾਂਤ ਦੇਕੇ ਮਹਾਤਮਾ ਦੇ ਗੁਣ ਪਰਗਟ ਕਰਦੇ ਹਨ ।

ਪਉੜੀ ੧੫।

*ਸਿਰ ਤਲਵਾਇਆ ਬ੍ਰਿਖ ਹੈ ਹੋਇ ਸਹਸ ਫਲ ਸੁਫਲ ਫਲੰਦਾ ॥*
*ਨਿਰਮਲ ਨੀਰ ਵਖਾਣੀਐ ਸਿਰ ਨੀਵਾਂ ਨੀਵਾਣ ਚਲੰਦਾ ।*
*ਸਿਰ ਉੱਚਾ ਨੀਵੇਂ ਚਰਣ ਗੁਰਮੁਖ ਪੈਰੀਂ ਸੀਸ ਪਵੰਦਾ ।*
*ਸਭਦੂੰ ਨੀਵੀਂ ਧਰਤ ਹੋਇ ਅੰਨ ਧਨ ਸਭ ਸੈ ਸਾਰ ਸਹੰਦਾ ।*
*ਧੰਨ ਧਰਤੀ ਉਹ ਥਾਉਂ ਧੰਨ ਗੁਰ ਸਿੱਖ ਸਾਧੂ ਪੈਰ ਧਰੰਦਾ ।*
*ਚਰਣਧੂੜ ਪ੍ਰਧਾਨ ਕਰ ਸੰਤ ਵੇਦ ਜਸ ਗਾਵ ਸੁਣੰਦਾ ।*
*ਵਡਭਾਗੀ ਪਾਖਾਕ ਲਹੰਦਾ ॥੧੫॥*

ਮਹਾਤਮਾ ਸਦਾ ਹੀ ਨਿਮਰਤਾ ਨੂੰ ਧਾਰਣ ਕਰਕੇ ਰੱਖਦੇ ਹਨ । ਜਿਸ ਕਰਕੇ ਉਨ੍ਹਾਂ ਦਾ ਜਸ ਸਾਰੀ ਦੁਨੀਆਂ ਦੇ ਉੱਪਰ ਛਾ ਜਾਂਦਾ ਹੈ । ਜਿਸ ਤਰ੍ਹਾਂ ਦਰਖਤ ਦਾ ਸਿਰ ਹੇਠਾਂ ਨੂੰ ਹੁੰਦਾ ਹੈ । ਜਿਸ ਕਰਕੇ ਸੈਂਕੜੇ ਹੀ ਸੋਹਣੇ ਫਲਾਂ ਦੇ ਨਾਲ ਫਲਦਾ ਹੈ । ਜਿਵੇਂ

ਸੰਤਾਂ ਦੀ ਮਹਿਮਾਂ ਨਾਲ ਸਭ ਵੇਦ ਗ੍ਰੰਥ ਸਾਰਾ ਗੁਰੂ ਗ੍ਰੰਥ ਸਾਹਿਬ ਭਰਿਆ ਪਿਆ ਹੈ । ਜੋ ਪ੍ਰਸ਼ਨ ਹੋਇਆ ਸੀ । ਕਿ ਪੂਰਨ ਸਾਧੂ ਦੀਆਂ ਕੀ ਨਿਸ਼ਾਨੀਆਂ ਹਨ । ਸੋ ਏਥੋਂ ਤਕ ਸਮੁੰਦਰ ਵਿੱਚੋਂ ਇੱਕ ਬੂੰਦ ਲੈਣ ਵਾਂਗੂੰ ਸੰਤਾਂ ਦੇ ਗੁਣ ਲਿਖਣੇ ਕੀਤੇ ਹਨ । ਆਪਣੇ ਹੱਥਾਂ ਦੀ ਸਫ਼ਲਤਾ ਵਾਸਤੇ । ਜਿਸ ਨੂੰ ਪੜ ਸੁਣ ਕੇ ਹੋਰ ਵੀ ਸਾਡੇ ਵਰਗੇ ਪਾਪੀ ਜੀਵਨ ਦਾ ਲਾਹਾ ਪ੍ਰਾਪਤ ਕਰਨਗੇ ।

ਸੰਤ ਮਹਿਮਾਂ ਪ੍ਰਕਰਣ ਇਤੀ ਸਮਾਪਤੰ ॥

ੴ ਸਤਿਗੁਰ ਪ੍ਰਸਾਦਿ ॥

ਪ੍ਰਸ਼ਨ : ਜੋ ਸ਼੍ਰੀ ਜਪੁਜੀ ਸਾਹਿਬ ਜੀ ਦੀ ਬੱਤੀਵੀਂ ਪਉੜੀ ਵਿੱਚ ਜੋ ਕਥਨ ਕੀਤਾ ਹੈ । ਏਤੁ ਰਾਹਿ ਪਤਿ ਪਵੜੀਆ, ਚੜੀਐ ਹੋਇ ਇਕੀਸ ॥ ਉਹ ਕਿਹੜੀਆਂ ਪਉੜੀਆਂ ਹਨ । ਜਿਨ੍ਹਾਂ ਦੁਆਰਾ ਚੜ ਕੇ ਪ੍ਰਮੇਸ਼ਰ ਤਕ ਪਹੁੰਚ ਕੇ ਉਸ ਦਾ ਹੀ ਰੂਪ ਹੋ ਜਾਈਦਾ ਹੈ ?

ਉੱਤਰ : ਸਾਰੇ ਸ਼ਾਸਤਰਾਂ ਵਿੱਚ ਵਾ ਖਾਸ ਕਰਕੇ ਵਿਸ਼ਨੂੰ ਪ੍ਰਾਣ ਵਿੱਚ ਤੇ ਸ੍ਰੀ ਮਦ ਭਗਵਤ ਵਿੱਚ ਨੌਂ ਪ੍ਰਕਾਰ ਦੀ ਭਗਤੀ ਕਥਨ ਕੀਤੀ ਹੈ । ਪਹਿਲੇ ਸ੍ਰਵਣ ਕਰਨਾ, ਦੂਜੀ ਕੀਰਤਨ, ਤੀਜੀ ਸਿਮਰਣ, ਚੌਥੀ ਚਰਣ ਸੇਵਾ, ਪੰਜਵੀ ਅਰਚਾ, ਛੇਵੀਂ ਬੰਦਨਾ, ਸੱਤਵੀਂ ਦਾਸਾ ਭਾਵ, ਅੱਠਵੀਂ ਸਖਾ ਭਾਵ, ਨੌਵੀ ਆਤਮ ਨਿਵੇਦਨ ॥ ਆਪਾ ਵਾਰ ਦੇਣਾਂ ॥ ਜਿਸ ਦੇ ਵਿਚੋਂ ਗੁਰੂ ਜੀ ਨੇ ਸਿਮਰਨ ਭਗਤੀ ਮੁਖ ਪਉੜੀ ਮੰਨੀ ਹੈ ॥ ਜੈਸੇ ਆਪ ਜੀ ਨੇ ਕਥਨ ਕੀਤਾ ਹੈ । ਮੇਰੀ ਇਕ ਜਬਾਨ ਤੋਂ ਲੱਖ ਹੋ ਜਾਵੇ ॥ ਲੱਖ ਤੋਂ 20 (ਵੀਹ) ਲੱਖ ਹੋ ਜਾਵੇ । ਔਰ ਇੱਕੋ ਵਾਰ ਹੀ 20 (ਵੀਹ) ਲੱਖ ਨਾਮਾਂ ਦਾ ਉਚਾਰਣ ਹੋ ਜਾਵੇ । ਭਾਵ ਕਿ ਇਤਨਾ ਪਰਮੇਸ਼ਰ ਦੇ ਸਿਮਰਣ ਦੇ ਨਾਲ ਪਿਆਰ ਹੋਵੇ, ਜੋ ਭਗਤ ਸਦਾ ਹੀ ਨਾਮ ਦੇ ਰੰਗ ਵਿੱਚ ਰੰਗਿਆ ਰਹਿੰਦਾ ਹੈ । ਉਹ ਇਸ ਪਉੜੀ ਦੁਆਰਾ ਚੜ ਕੇ ਇਕ ਜੋ ਈਸ਼ਵਰ ਹੈ, ਉਸ ਦਾ ਹੀ ਰੂਪ ਹੋ ਜਾਂਦਾ ਹੈ । ਸ੍ਰੀ ਗੁਰੂ ਨਾਨਕ ਦੇਵ ਦਾ ਸਿਮਰਣ ਭਗਤੀ ਨਾਲ ਹਦੋਂ ਵੱਧ ਪ੍ਰੇਮ ਸੀ । ਆਪ ਦਾ ਜੀਵਨ ਹੀ ਨਾਮ ਸੀ । ਯਥਾ :-

*ਆਖਾਂ ਜੀਵਾਂ, ਵਿਸਰੇ ਮਰ ਜਾਉਂ ॥*

ਸਿਧਾਂ ਨੇ ਗੁਰੂ ਨਾਨਕ ਦੇਵ ਜੀ ਨੂੰ ਪੁਛਿਆ, ਕਿ ਆਪ ਜੀ ਦਾ ਨਾਮ ਦੇ ਨਾਲ ਕਿਤਨਾ ਕੁ ਪਿਆਰ ਹੈ ॥ ਗੁਰੂ ਜੀ ਕਹਿਣ ਲੱਗੇ,

ਸਲੋਕ ਮਹਲਾ : ਪਹਿਲਾ :

*ਮਾਰੂ ਮੀਹਿ ਨ ਤ੍ਰਿਪਤਿਆ ਅਗੀ ਲਹੈ ਨ ਭੁਖ ॥*
*ਰਾਜਾ ਰਾਜ ਨ ਤ੍ਰਿਪਤਿਆ ਸਾਇਰ ਭਰੇ ਕਿਸ਼ਕ ॥*
*ਨਾਨਕ ਸਚੇ ਨਾਮ ਕੀ ਕੇਤੀ ਪੁਛਾ ਪੁਛ ॥੧॥*

ਜਿਵੇਂ ਮਾਰੂ ਰਾਜਸਥਾਨ ਦੀ ਧਰਤੀ ਮੀਂਹ ਪੈਣ ਨਾਲ ਕਦੇ ਤ੍ਰਿਪਤਿ ਨਹੀਂ ਹੁੰਦੀ। ਅਗਨੀ ਲੱਕੜਾਂ ਨੂੰ ਸਾੜਦੀ ਹੋਈ ਕਦੇ ਰੱਜਦੀ ਨਹੀਂ।

*ਯਥਾ ਜਿਉਂ ਪਾਵਕ ਈਧਨ ਨਹੀਂ ਧਰਾਪੈ ॥*
*ਰਾਜੇ ਲੋਕ ਰਾਜ ਨੂੰ ਪਾ ਕੇ ਕਦੇ ਰੱਜਦੇ ਨਹੀਂ।*

ਅਤੇ ਸਮੁੰਦਰ ਜੋ ਹੈ, ਉਹ ਕਦੇ ਵੀ ਭਰਦਾ ਨਹੀਂ, ਚਾਹੇ ਲੱਖਾਂ ਦਰਿਆ ਉਸ ਦੇ ਵਿੱਚ ਪਈ ਜਾਣ। ਇਸੇ ਤਰ੍ਹਾਂ ਹੀ ਮੇਰੇ ਮਨ ਦਾ ਨਾਮ ਦੇ ਨਾਲ ਪਿਆਰ ਹੈ। ਦਿਨ ਰਾਤ ਜਪਦਾ ਹੋਇਆ, ਕਦੇ ਰੱਜਦਾ ਨਹੀਂ। ਨੌਂ ਪ੍ਰਕਾਰ ਦੀ ਭਗਤੀ ਰੂਪੀ ਪਉੜੀਆਂ ਵਿਚੋਂ ਸਿਮਰਨ ਦੀ ਪਉੜੀ ਮੁਖ ਰੱਖੀ ਹੈ।

ਯਥਾ :-

*ਕਲ ਮਹਿ ਮੁਕਤਿ ਨਾਮ ਤੇ ਪਾਵੈ , ਗੁਰ ਯਹਿ ਭੇਦ ਬਤਾਵੈ ॥*

ਕਲਜੁਗ ਦੇ ਵਿੱਚ ਨਾਮ ਦੁਆਰਾ ਹੀ ਗੁਰੂ ਜੀ ਨੇ ਮੁਕਤੀ ਮੰਨੀ ਹੈ। ਬਾਕੀ ਅੱਡ ਅੱਡ ਭਗਤਾਂ ਨੇ ਅੱਡ ਅੱਡ ਭਗਤੀ ਰੂਪੀ ਪਉੜੀਆਂ ਅਖਤਿਆਰ ਕੀਤੀਆਂ, ਜਿਸ ਭਗਤੀ ਨੂੰ ਵੀ ਕੀਤਾ, ਉਸੇ ਵਿੱਚੋਂ ਉਸ ਨੂੰ ਰਸ ਆਨੰਦ ਆਇਆ ਹੈ। ਭਾਵ ਇਹਨਾਂ ਨੌਂ ਪਉੜੀਆਂ ਦੁਆਰਾ ਭਗਤ ਚੜ੍ਹਦਾ-ਚੜ੍ਹਦਾ ਆਪਾ ਭਾਵ ਮਿਟਾ ਕੇ ਉਸ ਨਿਰਾਕਾਰ ਪ੍ਰਮੇਸ਼ਰ ਵਿੱਚ ਸਮਾ ਜਾਂਦਾ ਹੈ। ਇਹ ਆਖੀਰਲੀ ਅਵਸਥਾ ਹੈ। ਜਾਣੋ ਮੁਕਤੀ ਦਾ ਮਹਿਲ ਹੈ, ਜਿਥੇ ਭਗਤ ਨੇ ਇਹਨਾਂ ਪਉੜੀਆਂ ਦੁਆਰਾ ਚੜ੍ਹ ਕੇ ਪਹੁੰਚਣਾ ਹੈ। ਜੈਸੇ ਮੁਸਲਮਾਨ ਫਕੀਰਾਂ ਨੇ ਮਾਰਫ਼ਤ ਦੀ ਮਜਲ ਪੁਹੰਚਣ ਤੱਕ ਇਹ ਚਾਰ ਪਉੜੀਆਂ ਅਖਤਿਆਰ ਕੀਤੀਆਂ ਹਨ। ਜੈਸੇ ਬੁਲੇ ਸਾਂਈ ਨੇ ਕਥਨ ਕੀਤਾ ਹੈ। ਸ਼ਰੀਅਤ ਸਾਡੀ ਮਾਈ ਹੈ। ਤਰੀਕਤ ਸਾਡੀ ਦਾਈ ਹੈ। ਅੱਗੋ ਹੱਕ ਹਕੀਕਤ ਆਈ ਹੈ। ਤੇ ਮਾਰਫ਼ਤੋਂ ਕੁਝ ਪਾਇਆ ਹੈ। ਵਤ ਬੂਝ ਕੌਣ ਲੁਕ ਆਇਆ ਹੈ। ਸ਼ਰੀਅਤ, ਤਰੀਕਤ, ਤੇ ਹਕੀਕਤ

ਇਸ ਤੋਂ ਅੱਗੇ ਮਾਰਫ਼ਤ ਹੈ, ਜਿਥੇ ਪੁਹੰਚ ਕੇ ਰੱਬ ਦਾ ਮਿਲਾਪ ਹੁੰਦਾ ਹੈ। ਇਹ ਆਖਰੀ ਮੰਜਿਲ ਹੈ। ਇਕ ਇਸਲਾਮ ਵਿੱਚ ਰਿੰਦ ਫ਼ਕੀਰ ਹਨ, ਜੋ ਸ਼ਰੀਅਤ ਅਤੇ ਤਰੀਕਤ ਦੀਆਂ ਪਉੜੀਆਂ ਨਹੀਂ ਚੜਦੇ। ਉਹ ਸ਼ਰਹਾ ਨੂੰ ਟੱਪ ਕੇ ਮਾਰਫ਼ਤ ਵਿੱਚ ਪਹੁੰਚਦੇ ਹਨ। ਫਿਰ ਮਾਰਫ਼ਤ ਨੂੰ ਟੱਪ ਕੇ ਰਿੰਦਾਨਾਂ, ਆਜ਼ਾਦੀ ਵਿਚ ਵਿਚਰਦੇ ਹਨ। ਜਿਨ੍ਹਾਂ ਦੀ ਬਾਬਤ ਇਉਂ ਕਥਨ ਹੈ।

*ਹੱਦ ਟੱਪੇ ਔਲੀਆ। ਬੇਹਦ ਟੱਪੇ ਪੀਰ।*
*ਹੱਦ ਬੇਹੱਦ ਦੋਨੋਂ ਟੱਪੇ ਸੋ ਹੈ ਰਿੰਦ ਫ਼ਕੀਰ ॥*

ਜੋ ਸਾਰੀਆਂ ਹੱਦਾਂ ਟੱਪ ਕੇ ਵੇਪਰਵਾਹੀ, ਨਿਰਭੈ ਹੋ ਕੇ ਵਿਚਰਦੇ ਹਨ। ਉਹਨਾਂ ਦਾ ਨਾਮ ਰਿੰਦ ਫਕੀਰ ਹੈ। ਭਾਵ ਜਿਨ੍ਹਾਂ ਦੀ ਅਕਲ, ਚਤੁਰਾਈ, ਖਤਮ ਹੋ ਕੇ ਆਪੇ ਵਿੱਚ ਲੀਨ ਹੋ ਗਈ ਹੈ। ਜੈਸੇ ਕਥਨ ਕੀਤਾ ਹੈ।

*ਇੰਦ੍ਰੀ ਪਲਟੈ ਮਨ ਬਿਖੈ, ਮਨ ਪਲਟੈ ਬੁਧਿ ਮਾਹਿ ॥*
*ਬੁਧਿ ਪਲਟੈ ਹਰ ਧਯਾਨ ਮੈਂ, ਫੇਰ ਹੋਯ 'ਲਯ' ਜਾਯ ॥*
*ਕਹੈ ਗੁਰੂ ਸੁਕਦੇਵ ਜੀ, ਮੁਕਤ ਰੂਪ ਹੋ ਜਾਯ ॥*

ਇਉਂ ਫ਼ਕੀਰਾ ਦਾ ਮਨ, ਬੁਧਿ, ਤਨ, ਤਿੰਨੇ ਸੱਵਛ ਹੋ ਕੇ ਇਕ ਰੂਪ ਹੋ ਜਾਂਦੇ ਹਨ। ਮਨ ਤੇ ਤਨ ਦੀ ਦੁਬਿਧਾ, ਦੂਵੈਤ ਮਟ ਜਾਂਦੀ ਹੈ। ਮਨ ਤੋ ਅਗਿਆਨਤਾ ਦੇ ਪੜਦੇ ਉਠ ਜਾਂਦੇ ਹਨ। ਬੁਧੀ ਉਜਲ ਹੋ ਜਾਂਦੀ ਹੈ। ਜਿਸ ਕਰਕੇ ਲੋਕ ਲਜਯਾ ਦਾ ਪੜਦਾ ਜੋ ਸੀ। ਉਸ ਦਾ ਇਹ ਹਾਲ ਹੁੰਦਾ ਹੈ।

*ਪਰਦਾ ਕਾਹਿ ਖਸਮ ਸੇ ਕੀਜੈ, ਜਿਨ ਦੇਖਾ ਸਭ ਦੇਹੀ ਹੈ।*
*ਭੂਲ ਪਰੀ ਮੈਂ ਜਗ ਕੇ ਬੀਚੇ, ਬਾਂਹ ਪਕਰਿ ਲਿਹਾ ਤੇਹੀ ਹੈ।*
*ਪਲਟੂ ਦਾਸ ਧੰਨ ਇਕ ਸਤਗੁਰ, ਔਰ ਬਾਤ ਸਭ ਯੇਹੀ ਹੈ ॥*

ਫਕੀਰ ਦਾ ਆਪਣਾ ਆਪ ਆਪੇ ਦੀ ਏਕਤਾ ਵਿੱਚ ਵਿਚਰਦਾ ਹੈ। ਜੋ ਫ਼ਕੀਰਾਂ ਦੀ ਕਵਿਤਾ ਹੈ। ਉਹ ਤਨ, ਮਨ ਤੇ ਬੁਧ ਦੇ ਭੇਦ ਨੂੰ ਛਡ ਕੇ ਅਥਾਹ ਆਪੇ ਦਾ ਰਾਗ ਅਲਾਪਦੀ ਹੈ। ਭਾਵ ਜੋ ਫ਼ਕੀਰਾਂ ਦੀ ਕਵਿਤਾ ਹੈ। ਇਸ ਵਿੱਚ ਸਿਰਫ਼ ਬੁਧੀ ਦੀ ਚਤੁਰਾਈ ਨਹੀਂ ਹੈ। ਉਨ੍ਹਾਂ ਦੀ ਕਵਿਤਾ ਆਪਣੇ ਆਪੇ ਵਿੱਚੋਂ ਪ੍ਰਗਟ ਹੁੰਦੀ ਹੈ। ਜੈਸੇ ਬੁਲ੍ਹਾ ਸਾਂਈ ਕਹਿੰਦਾ ਹੈ।

*ਬੁਲ੍ਹਿਆ ਸ਼ੌਹੁ ਅਸਾਂ ਥੀ ਵੱਖ ਨਹੀਂ ॥ f*
*ਬਨ ਸ਼ੌਹੁ ਥੀਂ ਦੂਜਾ ਕੱਖ ਨਹੀਂ ॥*
*ਪਰ ਦੇਖਣ ਵਾਲੀ ਅੱਖ ਨਹੀਂ ॥*
*ਤਾਂ ਹੀ ਜਾਨ ਪਈ ਦੁੱਖ ਸਹਿੰਦੀ ਏ ।*
*ਮੂੰਹ ਆਈ ਗੱਲ ਨਾ ਰਹਿੰਦੀ ਏ ।*

ਫਕੀਰ ਬੁਧੀ ਦੀ ਚਤੁਰਾਈ ਤੋਂ ਉਚਾ ਉਠ ਕੇ ਸਾਰੇ ਰੱਬ ਨੂੰ ਦੇਖਦਾ ਹੈ । ਜਿਥੇ ਬੁਧੀ ਦੀ ਚਤੁਰਾਈ ਹੈ, ਉਥੇ ਆਤਮਾ ਵਿਚ ਸਮਾਈ ਨਹੀਂ ਹੁੰਦੀ । ਯਥਾ :-

*ਚਤੁਰਾਈ ਨਾ ਚਤੁਰਭੁਜ ਪਾਈਏ ॥*
*ਚਤੁਰਾਈਆਂ ਨਾਲ ਉਸ ਦੀ ਪ੍ਰਾਪਤੀ ਨਹੀਂ ਹੁੰਦੀ ।*

ਯਥਾ :-

*ਕਹਤਿ ਕਬੀਰ ਭਗਤਿ ਕਰ ਪਾਇਆ ॥ ਭੋਲੇ ਭਾਏ ਮਿਲੇ ਰਘੁਰਾਇਆ ॥*

ਜਿਤਨਾ ਚਿਰ ਆਪਣੀ ਬੁੱਧੀ ਦੀ ਚਤੁਰਾਈ ਸਿਆਣਪ ਤੋਂ ਉਚਾ ਉਠ ਕੇ ਭੋਲੇਪਣ ਵਿੱਚ ਨਹੀਂ ਆਉਂਦਾ । ਉਤਨਾ ਚਿਰ ਸੁਰਤ ਸੂਖਮ ਹੋ ਕੇ ਆਪਣੇ ਆਪੇ ਵਿੱਚ ਨਹੀਂ ਜੁੜਦੀ । ਤੇ ਨਾ ਹੀ ਉਸ ਨੂੰ ਕੋਈ ਰਸ ਆਉਂਦਾ ਹੈ। ਜਿਨ੍ਹਾਂ ਦੀ ਬੁਧੀ ਆਪਣੀ ਚਤੁਰਾਈ ਨੂੰ ਛੱਡ ਕੇ ਬਾਲਕਾਂ ਵਾਲੀ ਬੁਧ ਧਾਰਨ ਕਰਦੀ ਹੈ, ਉਸ ਨੂੰ ਹੀ ਪ੍ਰੇਮ ਦੀ ਖੁਮਾਰੀ, ਸਰੂਰ ਆਉਂਦਾ ਹੈ । ਜੈਸੇ ਭਾਈ ਵੀਰ ਸਿੰਘ ਜੀ ਕਥਨ ਕਰਦੇ ਹਨ ।

*ਜਿਨ੍ਹਾਂ ਉਚਾਈਆਂ ਉਤੋਂ ਬੁੱਧੀ ਖੰਭ ਸਾੜ ਢੱਠੀ*
*ਮੱਲੋ ਮੱਲੀ ਉਥੇ ਦਿਲ ਮਾਰਦਾ ਉਡਾਰੀਆਂ ॥*
*ਪਯਾਲੇ ਅਣਡਿੱਠੇ ਨਾਲ ਬੁਲ ਲਗ ਜਾਣ ਉਥੇ,*
*ਰਸ ਤੇ ਸਰੂਰ ਚੜੇ ਝੂਮਾਂ ਆਉਣ ਪਿਆਰੀਆਂ ॥*
*ਗਯਾਨੀ ਸਾਨੂੰ ਹੋੜਦਾ ਤੇ ਵਹਿਮੀ ਢੋਲਾ ਆਖਦਾ ਏ,*
*ਮਾਰੇ ਗਏ ਜਿਨ੍ਹਾਂ ਲਾਈਆਂ ਬੁਧੋਂ ਪਾਰ ਤਾਰੀਆਂ ॥*
*"ਬੈਠ ਵੇ ਗਿਆਨੀ! ਬੁੱਧੀ ਮੰਡਲੇ ਦੀ ਕੈਦ ਵਿੱਚ,*
*'ਵਲਵਲੇ ਦੇ ਦੇਸ਼' ਸਾਡੀਆਂ ਲੱਗ ਗਈਆਂ ਯਾਰੀਆਂ ॥*

ਅਰਥ : ਜਿਨ੍ਹਾਂ ਨੇ ਬੁੱਧੀ ਮੰਡਲ ਤੋਂ ਉਠ ਕੇ ਆਤਮਾ ਵਿੱਚ ਸਮਾਈ ਕੀਤੀ ਹੈ, ਉਹ ਸਦਾ ਹੀ ਆਤਮ ਆਨੰਦ ਵਿੱਚ ਝੂਮਦੇ ਰਹਿੰਦੇ ਹਨ । ਜੋ ਹਠੀ ਲੋਕ ਪੜੇ ਹੋਏ ਬੁੱਧੀ ਦੇ ਮੰਡਲ ਵਿੱਚ ਬੈਠੇ ਹੋਏ ਹਨ, ਉਹ ਉਨ੍ਹਾਂ ਨੂੰ ਪਾਗਲ ਤੇ ਝੱਲੇ ਕਹਿੰਦੇ ਹਨ। ਜੈਸੇ ਸਰਮੱਦ, ਲੋਕ ਲਜਯਾ ਨੂੰ ਛੱਡ ਕੇ ਸਦਾ ਹੀ ਨਗਨ ਰਹਿੰਦਾ ਔਰ ਆਤਮ ਰਸ ਵਿੱਚ ਝੂਮਦਾ ਸੀ ਉਸ ਨੂੰ ਦੁਨੀਆਂ ਦੀ ਕੋਈ ਪ੍ਰਵਾਹ ਨਹੀਂ ਸੀ । ਚਾਹੇ ਲੋਕ ਕੁਝ ਕਹੀ ਜਾਣ । ਜੈਸੇ ਬਾਬਾ ਬੀਰਮ ਦਾਸ ਬਦੋਛੀ ਵਾਲੇ ਸਦਾ ਨਗਨ ਰਹਿੰਦੇ । ਲੁਧਿਆਣੇ ਵਿੱਚ ਬਾਂਣ ਵਟਾ, ਔਰ ਚੰਦੋ ਮਾਈ, ਸਦਾ ਨਗਨ ਰਹਿੰਦੇ । ਭਾਵ ਕਿ ਇਨ੍ਹਾਂ ਨੇ ਲੋਕ ਲਜਯਾ ਨੂੰ ਛੱਡ ਕੇ ਸਭ ਵਿੱਚ ਸਮ ਦ੍ਰਿਸ਼ਟੀ ਧਾਰਨ ਕੀਤੀ ਸੀ । ਸਭ ਦੇ ਵਿੱਚ ਇਕ ਪ੍ਰਮੇਸ਼ਰ ਨੂੰ ਹੀ ਵੇਖਦੇ ਸਨ । ਜੇ ਮਾਈ ਚੰਦੋਂ ਨੂੰ ਕੋਈ ਬਸਤਰ ਦੇ ਦਿੰਦਾ ਤਾਂ ਪਾੜ ਕੇ ਸੁਟ ਦਿੰਦੀ। ਔਰ ਸਦਾ ਨਗਨ ਹੀ ਫ਼ਿਰਦੀ ਸੀ । ਜਦੋਂ ਬਾਂਣਵਟਾ ਸਾਹਮਣੇ ਆ ਜਾਂਦਾ, ਤਾਂ ਦੂਸਰੀ ਗਲੀ ਲੰਘ ਜਾਂਦੀ । ਜੇ ਕੋਈ ਪੁੱਛਦਾ ਸੀ, ਕਿ ਮਾਈ ਤੂੰ ਨਗਨ ਫ਼ਿਰੀ ਜਾਂਦੀ ਹੈ, ਕਿਸੇ ਤੋਂ ਸੰਗ ਨਹੀਂ ਕਰਦੀ, ਜਦੋਂ ਬਾਣਵਟਾ ਆਉਂਦਾ ਹੈ ਉਸ ਨੂੰ ਵੇਖ ਕੇ ਦੂਜੇ ਪਾਸੇ ਲੰਘ ਜਾਂਦੀ ਹੈ । ਤਾਂ ਉਹ ਕਹਿੰਦੀ ਸੀ ਕਿ ਇਹੋ ਹੀ ਇਕ ਆਦਮੀ ਹੈ, ਜੋ ਨਾਮ ਨੂੰ ਜਪਦਾ ਹੈ, ਬਾਕੀ ਸਭ ਤੀਵੀਂਆਂ ਹਨ, ਜਿਸ ਕਰਕੇ ਮੈਨੂੰ ਉਸ ਤੋਂ ਸ਼ਰਮ ਆਉਂਦੀ ਹੈ । ਜੈਸੇ ਗਾਰਗੀ ਸਦਾ ਨਗਨ ਰਹਿੰਦੀ, ਔਰ ਉਸ ਦਾ ਇਹ ਖਿਆਲ ਸੀ, ਜੋ ਰੱਬ ਦੀ ਇਛਾ ਵਾਲਾ ਹੈ, ਉਹ ਮਨੁੱਖ ਹੈ, ਬਾਕੀ ਸਭ ਤੀਵੀਆਂ ਹਨ (ਗੁਰੂ ਘਰ ਚ ਮਾਈ ਭਾਗੋ) । ਜੈਸੇ ਗੁਰੂ ਜੀ ਕਹਿੰਦੇ ਹਨ :- *ਏਕਾ ਪੁਰਖ, ਸਬਾਈ ਨਾਰਿ ॥*

ਜੈਸੇ ਰਾਬੀਆ ਇਹ ਕਹਿੰਦੀ ਹੁੰਦੀ ਸੀ ਜੋ ਦੁਨੀਆਂ ਦੀ ਇਛਾ ਵਾਲਾ ਹੈ, ਉਹ ਇਸਤਰੀ ਹੈ, ਜੋ ਬਹਿਸ਼ਤ ਦੀ ਇਛਾ ਵਾਲਾ ਹੈ, ਉਹ ਹੀਜੜਾ ਹੈ, ਜਿਸ ਦੇ ਮਨ ਵਿੱਚ ਰੱਬ ਦੇ ਮਿਲਣ ਦੀ ਇਛਾ ਹੈ, ਕੇਵਲ ਉਹ ਹੀ ਮਨੁੱਖ ਹੈ ।

ਪ੍ਰਸ਼ਨ :- ਰਾਬੀਆਂ ਕੋਣ ਸੀ ?

ਉੱਤਰ :- ਜਿਸ ਸਮੇਂ ਈਰਾਨ ਵਿੱਚ ਕੁਝ ਸਦੀਆਂ ਪਿਛੋਂ ਸੂਫ਼ੀ ਫ਼ਕੀਰਾਂ ਦੀ ਰੰਗਣ ਦਾ ਜਦ ਪ੍ਰਵਾਹ ਚੱਲਿਆ, ਤਾਂ ਸਭ ਤੋਂ ਪਹਿਲੇ ਇਸ ਦੇ ਵਿੱਚ ਰਾਬੀਆਂ ਹੋਈ, ਭਾਵ ਕਿ ਰਾਬੀਆਂ ਬਸਰੇ ਦੀ

ਮੁਸਲਮਾਨਣੀ ਸੀ । ਇਸ ਨੇ ਸੂਫ਼ੀ ਲਿਬਾਸ ਨੂੰ ਧਾਰਨ ਕੀਤਾ ਅਤੇ ਰੱਬ ਦੇ ਨਾਮ ਦੇ ਵਿੱਚ ਰੰਗੀ ਗਈ, ਜੋ ਨਾਮ ਜਪਣ ਵਾਲੇ ਤੋਂ ਬਿਨਾਂ ਸਭ ਨੂੰ ਇਸਤਰੀਆਂ ਜਾਣਦੀ ਸੀ । ਇਉਂ ਜੋ ਵੀ ਬੁੱਧੀ ਮੰਡਲ ਤੋਂ ਉੱਚੇ ਉਠ ਕੇ ਨੌਂ ਪ੍ਰਕਾਰ ਦੀ ਭਗਤੀ ਵਿੱਚ ਕਿਸੇ ਵੀ ਭਗਤੀ ਵਿੱਚ ਜਿਸ ਨੇ ਆਪਣਾ ਮਨ ਜੋੜਿਆ, ਉਹ ਹੋਲੀ ਹੋਲੀ ਇਹਨਾਂ ਪਉੜੀਆਂ ਦੁਆਰਾ ਚੜ ਕੇ ਪ੍ਰਮੇਸ਼ਰ ਵਿੱਚ ਪਹੁੰਚ ਕੇ ਉਸ ਇਕ ਦਾ ਹੀ ਰੂਪ ਹੋ ਗਏ ਹਨ ।

*(ਇਤੀ ਸਮਾਪਤ)*

